# ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪਰਿਪੇਖ

ਸੰਪਾਦਕ

ਡਾ. ਜਸਵਿੰਦਰ ਕੌਰ ਢਿੱਲੋਂ



ਗੁਰੂ ਨਾਨਕ ਦੇਵ ਯੂਨੀਵਰਸਿਟੀ
ਅਮ੍ਰਿਤਸਰ

ISBN : 81-7770-117-7

# ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪਰਿਪੇਖ

ਸੰਪਾਦਕ
ਡਾ. ਜਸਵਿੰਦਰ ਕੌਰ ਢਿੱਲੋਂ
ਗੁਰੂ ਨਾਨਕ ਅਧਿਐਨ ਵਿਭਾਗ

ਮੁੱਲ : 300/- ਰੁਪਏ

ਡਾ. ਆਰ.ਐਸ. ਬਾਵਾ ਰਜਿਸਟਰਾਰ ਵਲੋਂ ਪ੍ਰਕਾਸ਼ਿਤ ਅਤੇ ਸ. ਜਗਜੀਤ ਸਿੰਘ ਵਾਲੀਆ ਡਾਇਰੈਕਟਰ, ਪ੍ਰੈਸ ਅਤੇ ਪ੍ਰਕਾਸ਼ਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵਲੋਂ ਮੁਦ੍ਰਿਤ।

# ਦੋ ਸ਼ਬਦ

ਗੁਰੂ ਗ੍ਰੰਥ ਸਾਹਿਬ ਦੈਵੀ ਅਨੁਭਵ ਪ੍ਰਾਪਤ ਮਹਾਪੁਰਖਾਂ ਦੇ ਅਨੁਭਵ ਅਤੇ ਸੰਦੇਸ਼ ਦਾ ਸੰਕਲਨ ਹੈ। ਇਸ ਦਾ ਸੰਦੇਸ਼ ਸਰਬ ਕਲਿਆਣਕਾਰੀ ਅਤੇ ਸਦੀਵੀ ਹੈ। ਵਿਚਾਰਾਂ ਦੀ ਸਮਤਾ ਨੂੰ ਆਧਾਰ ਬਣਾ ਕੇ ਬਿਨਾ ਜਾਤਿ, ਵਰਗ, ਧਰਮ ਦੇ ਵਿਤਕਰੇ ਦੇ 36 ਮਹਾਨ ਆਤਮਾਵਾਂ ਦੀਆਂ ਕਿਰਤਾਂ ਇਸ ਅਨੂਪਮ ਗ੍ਰੰਥ ਵਿਚ ਸੰਜੋਈਆਂ ਹੋਈਆਂ ਹਨ ਜਿਸ ਕਾਰਣ ਇਹ ਸਿਰਫ਼ ਇਕ ਧਰਮ ਦਾ ਗ੍ਰੰਥ ਨਾ ਰਹਿ ਕੇ ਇਕ ਸਾਰਵਭੌਮਿਕ ਅਤੇ ਲਾਸਾਨੀ ਗ੍ਰੰਥ ਬਣ ਗਿਆ ਹੈ।

ਇਸ ਗ੍ਰੰਥ ਦੇ ਵਿਵਿਧ ਪਰਿਪੇਖ ਹਨ। ਧਰਮ, ਦਰਸ਼ਨ, ਇਤਿਹਾਸ, ਸਮਾਜ ਸ਼ਾਸਤ੍ਰ ਅਤੇ ਸਾਹਿਤ ਦੇ ਜਿਗਿਆਸੂ ਇਸ ਵਿਚੋਂ ਆਪਣੀ ਰੁਚੀ ਅਨੁਸਾਰ ਲਾਹਾ ਖੱਟਣ ਦਾ ਜਤਨ ਕਰਦੇ ਹਨ। ਪਰ ਸਿਰਫ਼ ਇਕ ਪਰਿਪੇਖ ਨਾਲ ਇਸ ਅਦੁਤੀ ਗ੍ਰੰਥ ਨੂੰ ਵਾਚਣਾ ਉਚਿਤ ਨਹੀਂ। ਇਸ ਨੂੰ ਸੰਪੂਰਣ ਰੂਪ ਵਿਚ ਸਮਝਣ ਹਿਤ ਇਸ ਦੇ ਸਮੂਹ ਪਰਿਪੇਖਾਂ ਬਾਰੇ ਗਿਆਨ ਪ੍ਰਾਪਤ ਕਰਨਾ ਲੋੜੀਂਦਾ ਹੈ। ਇਸੇ ਲਈ ਜਦੋਂ ਗੁਰੂ ਗ੍ਰੰਥ ਸਾਹਿਬ ਦੇ 400 ਸਾਲਾ ਪ੍ਰਕਾਸ਼ ਉਤਸਵ ਦੇ ਸੰਬੰਧ ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ 2001 ਤੋਂ ਸਾਲਾਨਾ ਅੰਤਰਰਾਸ਼ਟ੍ਰੀ ਕਾਨਫਰੰਸਾਂ ਕਰਵਾਉਣ ਦਾ ਕਾਰਜ ਆਰੰਭਿਆ ਤਾਂ ਇਨ੍ਹਾਂ ਵਿਚ ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪੱਖਾਂ ਬਾਰੇ ਪੰਜਾਬੀ, ਅੰਗ੍ਰੇਜ਼ੀ ਅਤੇ ਹਿੰਦੀ ਵਿਚ ਪਰਚੇ ਭਾਰਤ ਅਤੇ ਵਿਦੇਸ਼ਾਂ ਦੇ ਵਿਦਵਾਨਾਂ ਨੇ ਪ੍ਰਸਤੁਤ ਕੀਤੇ। ਜਿਨ੍ਹਾਂ ਵਿਚੋਂ ਪਹਿਲੀਆਂ ਦੋ ਕਾਨਫਰੰਸਾਂ ਵਿਚ ਪੰਜਾਬੀ ਵਿਚ ਪੇਸ਼ ਕੀਤੇ ਗਏ ਪਰਚੇ ਅਤੇ ਕੁਝ ਹੋਰ ਪਰਚੇ, ਉਨ੍ਹਾਂ ਪੱਖਾਂ ਬਾਰੇ ਜੋ ਵਿਦਵਾਨਾਂ ਵੱਲੋਂ ਅਣਗੌਲੇ ਰਹਿ ਗਏ ਸਨ, ਇਸ ਸੰਗ੍ਰਹਿ ਵਿਚ ਇਕਤ੍ਰ ਕੀਤੇ ਗਏ ਹਨ। ਗੁਰੂ ਨਾਨਕ ਅਧਿਐਨ ਵਿਭਾਗ ਦੇ ਪ੍ਰੋਫੈਸਰ ਜਸਵਿੰਦਰ ਕੌਰ ਢਿੱਲੋਂ ਨੇ ਇਨ੍ਹਾਂ ਨੂੰ ਸੰਪਾਦਿਤ ਕਰਨ ਦਾ ਸ਼ਲਾਘਾਯੋਗ ਕਾਰਜ ਕੀਤਾ ਹੈ। ਮੈਨੂੰ ਆਸ ਹੈ, ਇਹ ਪੁਸਤਕ ਇਕ ਲਾਹੇਵੰਦ ਉਪਰਾਲਾ ਸਿੱਧ ਹੋਵੇਗੀ।

**ਸ.ਪ. ਸਿੰਘ (ਪ੍ਰੋ.)**
*ਕੁਲਪਤੀ*

ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ

# ਤਤਕਰਾ

# ਆਦਿਕਾ

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਧਰਮ ਗ੍ਰੰਥ ਹੈ ਜਿਸ ਵਿਚ ਗੁਰ-ਵਿਅਕਤੀਆਂ ਤੋਂ ਇਲਾਵਾ ਹੋਰ ਮਹਾਂਪੁਰਖਾਂ ਦੀ ਬਾਣੀ ਵੀ ਸੰਗ੍ਰਹਿਤ ਹੈ। ਸਾਰੀ ਬਾਣੀ ਨੂੰ ਇਕਤ੍ਰ ਕਰਨ ਅਤੇ ਸੰਪਾਦਿਤ ਕਰਨ ਦਾ ਕਾਰਜ ਗੁਰੂ ਸਾਹਿਬਾਨ ਨੇ ਆਪ ਕੀਤਾ। ਇਸ ਬਾਣੀ ਦੀ ਚੋਣ ਦੇਸ਼, ਕਾਲ, ਭਾਸ਼ਾ, ਬੋਲੀ, ਜ਼ਾਤੀ, ਨਸਲ, ਰੰਗ, ਧਰਮ, ਵਰਣ, ਵਰਗ ਆਦਿ ਦੇ ਆਧਾਰ ਤੇ ਨਹੀਂ ਕੀਤੀ ਗਈ ਬਲਕਿ ਵਿਚਾਰਾਂ ਦੀ ਸਾਂਝ ਨੂੰ ਹੀ ਇਸ ਦਾ ਆਧਾਰ ਬਣਾਇਆ ਗਿਆ। ਜਿਨ੍ਹਾਂ ਮਹਾਂਪੁਰਖਾਂ ਦੀਆਂ ਰਚਨਾਵਾਂ ਨੂੰ ਇਸ ਵਿਚ ਸ਼ਾਮਿਲ ਕੀਤਾ ਗਿਆ ਹੈ, ਉਹ ਭਾਰਤ ਦੇ ਵੱਖ ਵੱਖ ਪ੍ਰਾਂਤਾਂ ਦੇ ਵਸਨੀਕ ਸਨ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਬਾਣੀਕਾਰਾਂ ਵਿਚੋਂ ਜੈਦੇਵ ਬ੍ਰਾਹਮਣ, ਗੁਰੂ ਸਾਹਿਬਾਨ ਖੱਤਰੀ, ਤ੍ਰਿਲੋਚਨ ਵੈਸ਼ ਅਤੇ ਨਾਮਦੇਵ, ਕਬੀਰ, ਸੈਣ, ਸਧਨਾ ਤੇ ਰਵਿਦਾਸ ਸਮਾਜ ਦੇ ਸ਼ੂਦਰ ਕਹੇ ਜਾਂਦੇ ਵਰਗਾਂ ਨਾਲ ਸੰਬੰਧਿਤ ਮੰਨੇ ਜਾਂਦੇ ਹਨ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਚਾਰੇ ਵਰਣਾਂ ਦੇ ਕਹੇ ਜਾਣ ਵਾਲੇ ਰਚਨਾਕਾਰਾਂ ਦੇ ਵਿਚਾਰਾਂ ਦੀ ਪ੍ਰਤਿਨਿਧਤਾ ਕਰਦਾ ਹੈ। ਪਰ ਏਥੇ ਜੋ ਗੱਲ ਵਿਸ਼ੇਸ਼ ਧਿਆਨ ਦੀ ਮੰਗ ਕਰਦੀ ਹੈ ਉਹ ਇਹ ਹੈ ਕਿ ਇਸ ਮਹਾਨ ਗ੍ਰੰਥ ਵਿਚ ਬਾਣੀਕਾਰਾਂ ਦੀ ਬਾਣੀ ਸ਼ਾਮਿਲ ਕਰਨ ਲਈ ਮਿਆਰ ਇਹ ਨਹੀਂ ਬਣਾਇਆ ਗਿਆ ਕਿ ਉਹ ਕਿਸ ਵਰਣ ਜਾਂ ਵਰਗ ਦੇ ਹਨ, ਬਲਕਿ ਉਨ੍ਹਾਂ ਦੀਆਂ ਮਾਨਤਾਵਾਂ ਦੀ ਸਮਾਨਤਾ ਨੂੰ ਹੀ ਮਾਨਦੰਡ ਪਰਵਾਨ ਕੀਤਾ ਗਿਆ। ਇਹ ਗੱਲ ਵੀ ਧਿਆਨਯੋਗ ਹੈ ਕਿ ਭਗਤਾਂ ਦੀ ਬਾਣੀ ਸਿਰਫ਼ ਨਾਮ ਮਾਤਰ ਲਈ ਨਹੀਂ ਬਲਕਿ ਆਕਾਰ ਦੀ ਦ੍ਰਿਸ਼ਟੀ ਤੋਂ ਵੀ ਗੁਰੂ ਗ੍ਰੰਥ ਸਾਹਿਬ ਦਾ ਕਾਫ਼ੀ ਵੱਡਾ ਹਿੱਸਾ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ ਜੇਕਰ 19 ਰਾਗਾਂ ਵਿਚ, ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ ਤਾਂ ਭਗਤ ਕਬੀਰ ਅਤੇ ਨਾਮਦੇਵ ਜੀ ਦੀ ਬਾਣੀ ਵੀ ਕ੍ਰਮਵਾਰ 18 ਅਤੇ 17 ਰਾਗਾਂ ਵਿਚ ਹੈ। ਮਾਨਤਾ ਹੈ ਕਿ ਆਦਿ ਗ੍ਰੰਥ ਦੇ ਸੰਪਾਦਨ ਸਮੇਂ ਛੱਜੂ, ਕਾਹਨਾ, ਪੀਲੂ ਅਤੇ ਸ਼ਾਹ ਹੁਸੈਨ ਦੀਆਂ ਰਚਨਾਵਾਂ ਨੂੰ ਇਸ ਅਦੁੱਤੀ ਗ੍ਰੰਥ ਵਿਚ ਇਸ ਲਈ ਸ਼ਾਮਿਲ ਨਹੀਂ ਕੀਤਾ ਗਿਆ ਕਿਉਂਕਿ ਉਨ੍ਹਾਂ ਦੀ ਵਿਚਾਰਧਾਰਾ ਬਾਣੀਕਾਰਾਂ ਦੀ ਵਿਚਾਰਧਾਰਾ ਨਾਲ ਮੇਲ ਨਹੀਂ ਸੀ ਖਾਂਦੀ। ਗੁਰੂ ਗ੍ਰੰਥ ਇਸ ਲਈ ਸੰਸਾਰ ਦਾ ਨਵੇਕਲਾ ਧਰਮ ਗ੍ਰੰਥ ਹੈ ਕਿਉਂਕਿ ਇਸ ਵਿਚ ਆਪਣੇ ਧਰਮ ਦੇ ਸੰਸਥਾਪਕਾਂ ਦੀ ਬਾਣੀ ਤੋਂ ਇਲਾਵਾ ਹੋਰਨਾਂ ਧਰਮਾਂ ਦੇ ਮਹਾਂਪੁਰਖਾਂ ਦੀ ਬਾਣੀ ਵੀ ਸ਼ਾਮਿਲ ਕੀਤੀ ਗਈ ਹੈ। ਜਿਸ ਕਾਰਣ ਇਹ ਗ੍ਰੰਥ ਕਿਸੇ ਇਕ ਧਰਮ ਦਾ ਗ੍ਰੰਥ ਨਾ ਰਹਿ ਕੇ ਸਮੂਹ ਮਾਨਵਤਾ ਦਾ

ਗ੍ਰੰਥ ਬਣ ਗਿਆ ਹੈ। ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਸਮੂਹ ਗ੍ਰੰਥ ਨੂੰ ਹੀ ਗੁਰੂ ਦੀ ਉਪਾਧੀ ਬਖ਼ਸ਼ੀ ਹੈ, ਇਸ ਲਈ ਜਦੋਂ ਅਸੀਂ ਗੁਰੂ ਗ੍ਰੰਥ ਨੂੰ ਮੱਥਾ ਟੇਕਦੇ ਹਾਂ, ਉਸ ਵਿੱਚੋਂ ਹੁਕਮਨਾਮਾ ਲੈਂਦੇ ਹਾਂ ਤਾਂ ਅਸੀਂ ਇਹ ਭਿੰਨ ਭੇਦ ਨਹੀਂ ਕਰਦੇ ਕਿ ਇਹ ਕਿਸ ਗੁਰੂ ਜਾਂ ਭਗਤ ਦੀ ਬਾਣੀ ਹੈ। ਸਾਰੇ ਬਾਣੀਕਾਰਾਂ ਲਈ ਸਮਾਨ ਸਤਿਕਾਰ, ਸਾਰੀ ਬਾਣੀ ਲਈ ਸਮਾਨ ਸ਼ਰਧਾ ਦਾ ਕਾਰਣ ਰਚਨਾਕਾਰਾਂ ਦੀ ਆਦਰਸ਼ਕ ਸਮਤਾ ਹੈ। ਇਹੋ ਆਦਰਸ਼ ਸਾਹਮਣੇ ਹੁੰਦਾ ਹੈ ਕਿ ਸਾਰੇ ਹੀ ਬਾਣੀਕਾਰਾਂ ਨੇ ਜਗਤ ਜਲੰਦੇ ਨੂੰ ਰੱਖਣ ਲਈ, ਸਮੂਹ ਸਮਾਜ ਦੇ ਕਲਿਆਣ ਦੀ ਭਾਵਨਾ ਹਿਤ ਹੀ ਸੰਦੇਸ਼ ਦਿੱਤਾ।

ਬਾਣੀਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਵਿਚ ਜੋਗੀ ਨੂੰ ਚੰਗਾ ਜੋਗੀ, ਬ੍ਰਾਹਮਣ ਨੂੰ ਚੰਗਾ ਬ੍ਰਾਹਮਣ ਅਤੇ ਕਾਜ਼ੀ ਨੂੰ ਚੰਗਾ ਕਾਜ਼ੀ ਬਣਨ ਦਾ ਉੱਦਮ ਕਰਨ ਲਈ ਪ੍ਰੇਰਿਆ ਹੈ। ਧਰਮ ਨੂੰ ਪਰਿਭਾਸ਼ਿਤ ਕਰਦਿਆਂ ਹੋਇਆਂ 'ਹਰਿ ਕੋ ਨਾਮੁ ਜਪਿ ਨਿਰਮਲ ਕਰਮੁ' ਤੇ ਜ਼ੋਰ ਦਿੱਤਾ ਹੈ। ਉਨ੍ਹਾਂ ਇਸ ਗੱਲ ਤੇ ਵੀ ਜ਼ੋਰ ਦਿੱਤਾ ਹੈ ਕਿ 'ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ'। ਪਰ ਉਸ 'ਦੁਆਰੈ' ਦਾ ਆਧਾਰ ਸਮੂਹ ਮਾਨਵਤਾ ਦੇ ਕਲਿਆਣ ਵਾਲਾ ਹੋਣਾ ਚਾਹੀਦਾ ਹੈ।

ਗੁਰੂ ਗ੍ਰੰਥ ਸਾਹਿਬ ਸਿਰਫ਼ ਵਿਅਕਤੀਗਤ ਮੁਕਤੀ ਦੇ ਸੰਕਲਪ ਵਿਚ ਵਿਸ਼ਵਾਸ ਨਾ ਕਰਦਾ ਹੋਇਆ 'ਆਪ ਤਰੈ ਸਗਲੇ ਕੁਲ ਤਾਰੇ' ਦੇ ਆਦਰਸ਼ ਦਾ ਧਾਰਣੀ ਹੈ। ਗੁਰਬਾਣੀ ਦਾ ਜੀਵਨ-ਮੁਕਤ ਵੇਦਾਂਤ ਦੇ ਜੀਵਨ-ਮੁਕਤ ਵਾਂਗ ਨਿਸ਼ਕ੍ਰੀਅ ਨਹੀਂ ਹੋ ਜਾਂਦਾ ਬਲਕਿ ਸੰਸਾਰ ਰੂਪੀ ਜਲ ਵਿਚ ਕਮਲ ਅਤੇ ਮੁਰਗਾਬੀ ਦੀ ਤਰ੍ਹਾਂ ਅਲਿਪਤ ਰਹਿੰਦਾ ਹੋਇਆ ਕਾਰਜਸ਼ੀਲ ਰਹਿੰਦਾ ਹੈ। ਗੁਰੂ ਗ੍ਰੰਥ ਦਾ ਧਰਮ ਗ੍ਰਿਹਸਥੀਆਂ ਦਾ ਧਰਮ ਹੈ, ਸੰਨਿਆਸੀਆਂ ਦਾ ਨਹੀਂ। ਇਸੇ ਲਈ ਇਸ ਵਿਚ 'ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ...' ਹੀ ਮੁਕਤੀ ਪ੍ਰਾਪਤ ਹੋ ਜਾਣ ਤੇ ਜ਼ੋਰ ਦਿੱਤਾ ਗਿਆ ਹੈ।

ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਸੱਚ ਦੀ ਹੀ ਵਿਆਖਿਆ ਹੈ ਕਿਉਂਕਿ ਇਸ ਅਦੁੱਤੀ ਗ੍ਰੰਥ ਦਾ ਮੂਲ ਵਿਸ਼ਾ ਹੀ ਸੱਚ ਹੈ। ਪਰਮਾਤਮਾ ਇਕ ਹੈ ਉਸ ਨੇ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ। ਉਹ ਹੀ ਇਸ ਦਾ ਉਪਾਦਾਨ ਅਤੇ ਨਿਮਿਤ ਕਾਰਣ ਹੈ। ਉਹ ਸ੍ਰਿਸ਼ਟੀ ਦੇ ਕਣ ਕਣ ਵਿਚ ਸਮਾਇਆ ਹੋਇਆ ਹੈ। ਉਹ ਜੀਵ ਦੇ ਅੰਤਰਆਤਮੇ ਵਿਚ ਵਿਰਾਜਮਾਨ ਹੈ, ਉਸ ਨੂੰ ਭਾਲਣ ਲਈ ਜੰਗਲਾਂ ਵਿਚ ਭਟਕਣ ਦੀ ਲੋੜ ਨਹੀਂ। ਉਸ ਸੱਚ ਦੀ ਪ੍ਰਾਪਤੀ ਲਈ ਇਸਤ੍ਰੀ, ਪੁਰਸ਼, ਊਚ-ਨੀਚ ਦਾ ਕੋਈ ਭੇਦ ਨਹੀਂ। ਸਭ ਨੂੰ ਉਹ ਸੱਚ ਪ੍ਰਾਪਤ ਹੁੰਦਾ ਹੈ ਜੋ ਭਗਤੀ ਅਤੇ ਸਦਾਚਾਰ ਦੇ ਮਾਰਗ ਨੂੰ ਅਪਣਾਉਂਦੇ ਹਨ, ਜੋ ਖਿਮਾ, ਸਬਰ, ਸੰਤੋਖ ਦੇ ਗੁਣਾਂ ਨੂੰ ਧਾਰਣ ਕਰਦੇ ਹਨ। ਨਿਰੀ ਕਥਨੀ ਨਹੀਂ, ਕਰਨੀ ਨੂੰ ਪ੍ਰਧਾਨਤਾ ਦਿੰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਵਿਅਕਤੀਗਤ ਨੈਤਿਕਤਾ

ਦੇ ਨਾਲ ਨਾਲ ਸਮਾਜਿਕ ਨੈਤਿਕਤਾ ਉਤੇ ਭਰਵਾਂ ਜ਼ੋਰ ਹੈ। ਸਿੱਧਾਂਤਿਕ ਨੈਤਿਕਤਾ ਨਾਲੋਂ ਵੀ ਉਚੇਰਾ ਵਿਵਹਾਰਿਕ ਨੈਤਿਕਤਾ ਨੂੰ ਮੰਨਿਆ ਗਿਆ ਹੈ। ਭਾਵ ਬਾਣੀ ਦਾ ਆਦਰਸ਼ 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ' ਹੈ। ਨਿਰਸੰਦੇਹ ਗੁਰੂ ਗ੍ਰੰਥ ਸਾਹਿਬ ਵਿਚ ਇਕੱਤਰ ਬਾਣੀ ਗੁਰੂ ਹੈ, 'ਧੁਰ ਕੀ ਬਾਣੀ' ਹੈ ਪਰ ਉਸ ਬਾਣੀ ਦੀ ਮਹੱਤਾ ਇਸ ਕਾਰਣ ਹੈ ਕਿ ਉਹ ਸਮੂਹ ਮਾਨਵਤਾ ਦੀ ਪਥ ਪ੍ਰਦਰਸ਼ਕ ਹੈ। ਉਸ ਵਿਚ ਜੋ ਮਾਨਵਵਾਦੀ ਸੰਦੇਸ਼ ਹੈ ਉਹ ਮਨੁੱਖ ਨੂੰ ਮਨੁੱਖ ਨਾਲ ਜੋੜਨ ਲਈ ਹੈ। ਅਧਿਆਤਮਿਕ ਅਡੋਲਤਾ ਲਈ ਬਾਣੀ ਦਾ ਸ੍ਰਵਣ, ਮਨਨ ਸਾਧਨ ਹੈ। ਨਾਮ ਵਿਹੂਣੇ ਆਦਮੀ ਲਈ ਅਧਿਆਤਮਿਕ ਆਨੰਦ ਦੀ ਪ੍ਰਾਪਤੀ ਅਸੰਭਵ ਹੈ। ਅਧਿਆਤਮਿਕਤਾ ਦੀ ਮੰਜ਼ਿਲ ਤੱਕ ਪੁਜ ਚੁੱਕੇ ਜੀਵ ਲਈ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰ੍ਹਾ ਜੀਉ' ਹੀ ਆਦਰਸ਼ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸਾਰੀ ਬਾਣੀ ਨੂੰ ਬਾਣੀ ਜਾਂ ਗੁਰਬਾਣੀ ਕਿਹਾ ਜਾਂਦਾ ਹੈ, ਬਿਨਾਂ ਕਿਸੇ ਭੇਦ ਭਾਵ ਦੇ ਕਿ ਉਹ ਗੁਰੂਆਂ ਦੀ ਬਾਣੀ ਹੈ ਜਾਂ ਭਗਤਾਂ ਦੀ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਬਾਣੀ ਕਿਸੇ ਬੌਧਿਕ ਵਿਚਾਰ ਦਾ ਸਿੱਟਾ ਨਹੀਂ ਬਲਕਿ 'ਧੁਰ ਕੀ ਬਾਣੀ' ਹੈ। ਇਹ ਉਹ ਗਿਆਨ ਹੈ ਜਿਸ ਲਈ ਕਿਸੇ ਬੌਧਿਕ ਜਤਨ ਦੀ ਲੋੜ ਨਹੀਂ ਬਲਕਿ ਜੋ ਆਪਣੇ ਆਪ ਪ੍ਰਗਟ ਹੁੰਦੀ ਹੈ, ਇਹ ਇਲਾਹੀ ਬਾਣੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਬਾਣੀ ਦੀ ਵਿਲੱਖਣਤਾ ਇਹ ਵੀ ਹੈ ਕਿ ਗੁਰੂ ਸਾਹਿਬਾਨ ਦੀਆਂ ਰਚਨਾਵਾਂ ਉਨ੍ਹਾਂ ਦੇ ਸਮੇਂ ਹੀ ਨਾਲ ਦੀ ਨਾਲ ਅੰਕਿਤ ਹੁੰਦੀਆਂ ਗਈਆਂ। ਜਦੋਂ ਕਿ ਹੋਰ ਧਰਮ ਗ੍ਰੰਥ ਉਨ੍ਹਾਂ ਦੇ ਰਚਨਾਕਾਰਾਂ ਤੋਂ ਬਹੁਤ ਪਿਛੋਂ ਲਿਖੇ ਗਏ। ਗੁਰੂ ਗ੍ਰੰਥ ਸਾਹਿਬ ਵਿਚੋਂ ਧਰਮ-ਸ਼ਾਸਤ੍ਰੀ, ਦਾਰਸ਼ਨਿਕ, ਸਾਹਿਤਕਾਰ, ਸਮਾਜ-ਸ਼ਾਸਤ੍ਰੀ ਅਤੇ ਇਤਿਹਾਸਕਾਰ ਆਪੋ ਆਪਣੀ ਰੁਚੀ ਅਨੁਸਾਰ ਗਿਆਨ ਅਤੇ ਅਗਵਾਈ ਪ੍ਰਾਪਤ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਅੱਜ ਦੇ ਯੁੱਗ ਦੇ ਬਹੁਤ ਅਨੁਕੂਲ ਅਤੇ ਉਪਯੋਗੀ ਹੈ। ਇਸ ਦੇ ਸਿੱਧਾਂਤ ਅਦੁਤੀ ਹਨ। ਇਹ ਸਾਨੂੰ ਅੱਜ ਦੇ ਸਮਾਜ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਲਈ ਸੇਧ ਦੇਂਦੇ ਹਨ।

ਗੁਰੂ ਗ੍ਰੰਥ ਸਾਹਿਬ ਦੀ ਵਿਲੱਖਣਤਾ ਦਾ ਇਕ ਪ੍ਰਮੁੱਖ ਪਹਿਲੂ ਇਹ ਵੀ ਹੈ ਕਿ ਇਹ ਸਾਨੂੰ ਇਤਿਹਾਸ ਦੇ ਕਈ ਅਜਿਹੇ ਪੱਖਾਂ ਬਾਰੇ ਪ੍ਰਮਾਣਿਕ ਜਾਣਕਾਰੀ ਦੇਂਦਾ ਹੈ ਜੋ ਹੋਰ ਇਤਿਹਾਸਿਕ ਸਰੋਤਾਂ ਦੇ ਬਿਰਤਾਂਤਾਂ ਤੋਂ ਵਧੇਰੇ ਅਤੇ ਪ੍ਰਮਾਣਿਕ ਹਨ। ਇਤਿਹਾਸਿਕ ਨਾਵਾਂ-ਥਾਵਾਂ ਬਾਰੇ ਜਾਣਕਾਰੀ ਮਿਲਣ ਤੋਂ ਇਲਾਵਾ ਉਸ ਦੇ ਸਾਹਿਤ ਅਤੇ ਸਾਹਿਤਕਾਰਾਂ ਦੇ ਇਤਿਹਾਸ ਬਾਰੇ ਵੀ ਗਿਆਨ ਪ੍ਰਾਪਤ ਹੁੰਦਾ ਹੈ। ਇਹ ਕੇਵਲ

ਪੰਜਾਬ ਦੇ ਇਤਿਹਾਸ ਦਾ ਹੀ ਨਹੀਂ ਭਾਰਤ ਦੇ ਇਤਿਹਾਸ ਦਾ ਵੀ ਪ੍ਰਮਾਣਿਕ ਸ੍ਰੋਤ ਹੈ। ਇਤਿਹਾਸ ਦੇ ਕੁੱਝ ਪਹਿਲੂਆਂ ਜਿਵੇਂ ਬਾਬਰ ਦੇ ਭਾਰਤ ਉੱਪਰ ਕੀਤੇ ਹਮਲਿਆਂ ਦਾ ਜੋ ਵਿਸਤਾਰ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦਾ ਹੈ ਉਹ ਹੋਰ ਕਿਸੇ ਵੀ ਸਮਕਾਲੀ ਸ੍ਰੋਤ ਵਿਚ ਉਪਲਬੱਧ ਨਹੀਂ। ਭਗਤ ਨਾਮਦੇਵ, ਕਬੀਰ ਆਦਿ ਦੇ ਜੀਵਨ ਬਾਰੇ ਵਿਸ਼ਵਾਸਯੋਗ ਤੱਥ ਇਸ ਗ੍ਰੰਥ ਵਿਚ ਨਿਹਿਤ ਹਨ। ਬਾਣੀਕਾਰਾਂ ਦੀ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਬਾਣੀ ਪ੍ਰਮਾਣਿਕ ਪਰਵਾਨ ਕੀਤੀ ਜਾਂਦੀ ਹੈ। ਇਸ ਗ੍ਰੰਥ ਵਿਚ ਗੁਰ-ਇਤਿਹਾਸ, ਸਿੱਖ ਇਤਿਹਾਸ, ਸਿੱਖ ਸਮਾਜ ਅਤੇ ਸਿੱਖ ਸੰਸਥਾਵਾਂ ਬਾਰੇ ਵੀ ਵੇਰਵੇ ਪ੍ਰਾਪਤ ਹੁੰਦੇ ਹਨ। ਗੁਰੂ ਗ੍ਰੰਥ ਸਾਹਿਬ ਉਸ ਸਮੇਂ ਦੇ ਸਾਹਿਤਿਕ, ਸਿੱਧਾਤਿਕ, ਸਾਂਸਕ੍ਰਿਤਿਕ, ਸਮਾਜਿਕ, ਰਾਜਨੈਤਿਕ ਅਤੇ ਧਾਰਮਿਕ ਇਤਿਹਾਸ ਦਾ ਸੋਮਾ ਵੀ ਹੈ।

ਬਾਣੀ ਵਿਚ ਜਿੱਥੇ ਸਾਨੂੰ ਉਸ ਸਮੇਂ ਦੇ ਬ੍ਰਾਹਮਣਾਂ, ਵੈਸ਼ਣਵਾਂ, ਜੋਗੀਆਂ, ਸੰਨਿਆਸੀਆਂ, ਮੁਸਲਮਾਨਾਂ ਆਦਿ ਦੇ ਅਸਲੀ ਕੀਮਤਾਂ ਨੂੰ ਛੱਡ ਕੇ ਕਰਮਕਾਂਡਾਂ ਵਿਚ ਉਲਝੇ ਹੋਣ ਬਾਰੇ ਚਰਚਾ ਮਿਲਦੀ ਹੈ ਉਥੇ ਨਾਲ ਹੀ ਆਦਰਸ਼ ਕੀਮਤਾਂ ਬਾਰੇ ਵੀ ਵਿਸਤਾਰ ਮਿਲਦੇ ਹਨ। ਮੁਸਲਮਾਨਾਂ ਵੱਲੋਂ ਜਬਰੀ ਧਰਮ ਪਰਿਵਰਤਨ ਕਰਵਾਏ ਜਾਣ ਬਾਰੇ ਵੀ ਸੰਕੇਤ ਮਿਲਦੇ ਹਨ। ਬਾਣੀ ਵਿਚ ਸਾਨੂੰ ਉਸ ਸਮੇਂ ਦੇ ਸਮਾਜ ਵਿਚ ਜ਼ਾਤ ਪਾਤ ਦੇ ਵਿਤਕਰੇ, ਦਲਿਤਾਂ ਪ੍ਰਤਿ ਹੀਨਤਾ ਭਰਪੂਰ ਵਤੀਰੇ, ਇਸਤ੍ਰੀ ਪ੍ਰਤਿ ਅਸਮਾਨਤਾ ਵਾਲੇ ਵਿਵਹਾਰ, ਪ੍ਰਚਲਿਤ ਭਿਖਿਆ ਵ੍ਰਿਤੀ ਅਤੇ ਆਰਥਿਕ ਅਸਮਾਨਤਾ ਸੰਬੰਧੀ ਜਾਣਕਾਰੀ ਅਤੇ ਉਸ ਦੀ ਨਿਖੇਧੀ ਵੀ ਪ੍ਰਾਪਤ ਹੁੰਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸਾਨੂੰ ਗੁਰੂ ਸਾਹਿਬਾਨ ਦੇ ਜੀਵਨ ਅਤੇ ਵਿਅਕਤਿਤ੍ਵ ਬਾਰੇ, ਗੁਰਗੱਦੀ ਦੀ ਚੋਣ ਦੇ ਮਾਪਦੰਡ ਬਾਰੇ, ਗੁਰੂ ਘਰ ਦੇ ਵਿਰੋਧੀਆਂ ਬਾਰੇ ਅਤੇ ਉਨ੍ਹਾਂ ਦੁਆਰਾ ਰਚੀ ਕੱਚੀ ਬਾਣੀ ਬਾਰੇ ਅਜਿਹੀ ਪ੍ਰਮਾਣਿਕ ਜਾਣਕਾਰੀ ਮਿਲਦੀ ਹੈ ਜੋ ਹੋਰ ਕਿਸੇ ਸ੍ਰੋਤ ਤੋਂ ਉਪਲਬੱਧ ਨਹੀਂ ਹੁੰਦੀ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਇਤਿਹਾਸਿਕ ਸੰਦਰਭ ਵੀ ਪ੍ਰਾਪਤ ਹੁੰਦੇ ਹਨ ਜੋ ਸਿੱਖ ਇਤਿਹਾਸ ਦੀ ਭਰੋਸੇਯੋਗ ਸਿਰਜਣਾ ਵਿਚ ਸਹਾਈ ਹੁੰਦੇ ਹਨ। ਇਤਿਹਾਸਕਾਰਾਂ ਨੇ ਬਾਣੀ ਦੇ ਵਿਸ਼ਲੇਸ਼ਣ ਰਾਹੀਂ ਗਿਆਤ ਘਟਨਾਵਾਂ ਨੂੰ ਵਿਸਤ੍ਰਿਤ ਢੰਗ ਨਾਲ ਇਕੱਤਰ ਕਰਕੇ, ਅਜਿਹਾ ਚਿਤ੍ਰ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ਜੋ ਸਾਰਥਿਕ ਹੋਵੇ।

ਗੁਰੂ ਗ੍ਰੰਥ ਸਾਹਿਬ ਵਿਚ ਸਾਨੂੰ ਸਿੱਖ ਪੰਥ ਦੀ ਵੱਖਰੀ ਪਛਾਣ, ਸਿੱਖ ਪੂਜਾ ਪੱਧਤੀ, ਆਦਰਸ਼ ਸਿੱਖ ਅਤੇ ਸਿੱਖ ਅਤੇ ਗੁਰੂ ਦੇ ਸੰਬੰਧਾਂ ਬਾਰੇ ਵੀ ਵੇਰਵੇ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਹ ਸੰਕੇਤ ਵੀ ਮਿਲਦੇ ਹਨ ਕਿ ਬਾਣੀ ਦਾ ਪ੍ਰਯੋਗ ਸਿੱਖ ਪੂਜਾ ਪੱਧਤੀ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਆਰੰਭ

ਹੋ ਗਿਆ ਸੀ। ਗੁਰੂ ਰਾਮਦਾਸ ਜੀ ਦੀ ਗਉੜੀ ਕੀ ਵਾਰ ਵਿਚ ਤੜਕੇ ਉਠ ਕੇ ਨਾਮ ਧਿਆਉਣਾ, ਇਸ਼ਨਾਨ ਕਰਨਾ, ਜਪੁਜੀ ਸਾਹਿਬ ਦਾ ਪਾਠ ਕਰਨਾ, ਗੁਰਬਾਣੀ ਕੀਰਤਨ ਕਰਨਾ ਅਤੇ ਹਰ ਪਲ ਪਰਮਾਤਮਾ ਨੂੰ ਯਾਦ ਰੱਖਣਾ ਇਕ ਚੰਗੇ ਸਿੱਖ ਦੇ ਲੱਛਣ ਦੱਸੇ ਗਏ ਹਨ।

ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਤੇ ਸੰਪਾਦਨ ਦਾ ਇਤਿਹਾਸ ਲਿਖਣ ਦੇ ਸੰਬੰਧ ਵਿਚ ਗੁਰੂ ਗ੍ਰੰਥ ਸਾਹਿਬ ਦੀ ਗਵਾਹੀ ਨਾਲੋਂ ਹੋਰ ਮਹੱਤਵਪੂਰਨ ਗਵਾਹੀ ਕੋਈ ਨਹੀਂ ਹੋ ਸਕਦੀ। ਸਿੱਖ ਧਰਮ ਦੀ ਉਤਪੱਤੀ ਇਤਿਹਾਸ ਦੇ ਇਕ ਵਿਸ਼ੇਸ਼ ਬਿੰਦੂ ਤੋਂ ਆਰੰਭ ਹੋਈ ਮੰਨੀ ਜਾਂਦੀ ਹੈ ਪਰ ਗੁਰਬਾਣੀ ਨੂੰ ਸਮਝਣ ਵਾਲੀ ਦ੍ਰਿਸ਼ਟੀ ਹੀ ਇਸ ਤੱਥ ਨੂੰ ਪਛਾਣਦੀ ਹੈ ਕਿ ਸਿੱਖ ਧਰਮ ਗ੍ਰੰਥ - ਗੁਰੂ ਗ੍ਰੰਥ ਸਾਹਿਬ ਦੀ ਬੁਨਿਆਦ ਗੁਰੂ ਨਾਨਕ ਦੇਵ ਜੀ ਵੇਲੇ ਹੀ ਰੱਖ ਦਿੱਤੀ ਗਈ ਸੀ।

ਗੁਰੂ ਗ੍ਰੰਥ ਸਾਹਿਬ ਦੀ ਇਕ ਹੋਰ ਵਿਲੱਖਣਤਾ ਇਹ ਹੈ ਕਿ ਵਿਦਵਾਨਾਂ ਨੇ ਇਸ ਨੂੰ ਪ੍ਰਾਚੀਨ ਭਾਰਤੀ ਭਾਸ਼ਾਵਾਂ ਦਾ ਕੋਸ਼ ਪਰਵਾਨ ਕੀਤਾ ਹੈ। ਲਗਭਗ ਪੰਜ ਸਦੀਆਂ ਵਿਚ ਵਿਆਪਤ ਭਾਸ਼ਾਈ ਰੂਪਾਂ ਨੂੰ ਇਸ ਗ੍ਰੰਥ ਸਾਹਿਬ ਵਿਚ ਭਾਲਿਆ ਜਾ ਸਕਦਾ ਹੈ। ਜੋ ਭਾਰਤੀ ਭਗਤੀ ਸਾਹਿਤ ਪਰੰਪਰਾ ਨਾਲ ਸੰਬੰਧਿਤ ਸਨ। ਵਿਭਿੰਨ ਭਾਸ਼ਾਵਾਂ ਖ਼ਾਸ ਤੌਰ ਤੇ ਪੰਜਾਬੀ ਦੀਆਂ ਪ੍ਰਵ੍ਰਿਤੀਆ ਦੇ ਇਤਿਹਾਸ ਦੀ ਖੋਜ ਲਈ ਇਹ ਮਹਾਨ ਅਤੇ ਅਦੁੱਤੀ ਗ੍ਰੰਥ ਅਥਾਹ ਮੌਲਿਕ ਜਾਣਕਾਰੀ ਪ੍ਰਦਾਨ ਕਰਦਾ ਹੈ। ਗੁਰਮੁਖੀ ਲਿਪੀ ਦਾ ਇਤਿਹਾਸ ਵੀ ਇਸ ਗ੍ਰੰਥ ਵਿਚ ਨਿਹਿਤ ਹੈ।

ਗੁਰਬਾਣੀ ਨੂੰ 31 ਰਾਗਾਂ ਦੇ ਅੰਤਰਗਤ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ ਹੈ। ਇਸ ਤੋਂ ਇਲਾਵਾ ਇਸ ਦੇ ਛਾਇਆਲਗ ਰੂਪਾਂ ਦੀ ਵੀ ਚਰਚਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੇ ਵਿਧਾਨ ਵੇਲੇ ਸੰਗੀਤ ਦੀਆਂ ਉੱਤਰੀ ਅਤੇ ਦੱਖਣੀ, ਮਾਰਗੀ ਅਤੇ ਦੇਸੀ, ਸਾਮੀ ਅਤੇ ਭਾਰਤੀ ਪੱਧਤੀਆਂ ਦੇ ਸਮਨਵੈ ਦੀ ਵੀ ਕੋਸ਼ਿਸ਼ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਘਰ, ਸੁਰ, ਤਾਲ ਆਦਿ ਦੇ ਸੰਕੇਤ ਸੰਗੀਤਕਾਰਾਂ ਲਈ ਵਿਸ਼ੇਸ਼ ਮਹੱਤਾ ਰੱਖਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਨੂੰ ਜਿਨ੍ਹਾਂ ਲੋਕ ਵਾਰਾਂ ਦੀਆਂ ਧੁਨੀਆਂ ਤੇ ਗਾਉਣ ਦੇ ਆਦੇਸ਼ ਹਨ ਉਹ ਸਾਨੂੰ ਪ੍ਰਚਲਿਤ ਪ੍ਰਾਚੀਨ ਲੋਕਵਾਰਾਂ ਬਾਰੇ ਹੋਰ ਜਾਣਨ ਲਈ ਪ੍ਰੋਤਸਾਹਿਤ ਕਰਦੀਆਂ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਚੀਨ ਮਿਥਿਹਾਸ ਦਾ ਇਤਿਹਾਸ ਵੀ ਸੰਜੋਇਆ ਹੋਇਆ ਹੈ। ਬਾਣੀ ਵਿਚ ਬ੍ਰਹਮਾ, ਬਲਿ, ਹਰੀਸ਼ ਚੰਦ੍ਰ, ਹਰਣਾਖਸ, ਰਾਵਣ, ਮਹਖਾਸੁਰ, ਜਰਾਸੰਧ, ਦੁਰਜੋਧਨ, ਜਨਮੇਜਾ, ਕੰਸ, ਗਜ, ਗਨਿਕਾ, ਅਜਾਮਲ, ਧਰੂਹ, ਦੁਰਬਾਸਾ,

ਸੀਤਾ, ਕ੍ਰਿਸ਼ਨ, ਇੰਦਰ, ਗੌਤਮ ਅਤੇ ਅਹੱਲਿਆ ਆਦਿ ਮਿੱਥਾਂ ਨੂੰ ਬਾਣੀਕਾਰਾਂ ਨੇ ਆਪਣੇ ਸੰਦੇਸ਼ ਦੇ ਮਾਧਿਅਮ ਲਈ ਵਰਤਿਆ ਹੈ।

ਬਾਣੀ ਵਿਚ ਮਿਲਦੀ ਪਰਿਭਾਸ਼ਿਕ ਸ਼ਬਦਾਵਲੀ ਦੀ ਘੋਖ ਰਾਹੀਂ ਅਸੀਂ ਗੁਰਬਾਣੀ ਦੀ ਬਾਣੀ ਰਾਹੀਂ ਉਚਿਤ ਵਿਆਖਿਆ ਕਰਨ ਵਿਚ ਸਫਲ ਹੋ ਸਕਦੇ ਹਾਂ। ਨਿਰਸੰਦੇਹ ਬਾਣੀ ਵਿਚ ਹੋਰਨਾਂ ਧਰਮਾਂ ਦੀ ਸ਼ਬਦਾਵਲੀ ਦਾ ਪ੍ਰਯੋਗ ਹੈ ਪਰ ਉਨ੍ਹਾਂ ਦੇ ਅਰਥ ਆਪਣੇ ਹਨ ਜੋ ਬਾਣੀ ਦੇ ਗਹਿਨ ਅਧਿਐਨ ਉਪਰੰਤ ਹੀ ਗ੍ਰਹਿਣ ਕੀਤੇ ਜਾ ਸਕਦੇ ਹਨ।

ਇਸ ਪ੍ਰਕਾਰ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਇਕ ਅਜਿਹਾ ਲਾਸਾਨੀ ਗ੍ਰੰਥ ਹੈ ਜਿਸ ਵਿਚ ਸਾਰਵਭੌਮਿਕ ਅਤੇ ਵਿਵਹਾਰਿਕ ਧਰਮ ਦਾ ਸੰਕਲਪ ਸਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ। ਇਸ ਵਿਚ ਕਿਸੇ ਇਕ ਧਰਮ ਵਿਸ਼ੇਸ਼ ਨਹੀਂ ਬਲਕਿ ਸਮੂਹ ਮਾਨਵਤਾ ਦੇ ਧਰਮ ਦਾ ਆਦਰਸ਼ ਸਾਹਮਣੇ ਰੱਖਿਆ ਗਿਆ ਹੈ। ਇਸ ਗ੍ਰੰਥ ਦੀ ਰਹਿਨੁਮਾਈ ਵਿਚ ਚਲ ਕੇ ਵਿਸ਼ਵਸ਼ਾਂਤੀ ਦੀ ਪ੍ਰਾਪਤੀ ਸੰਭਵ ਹੈ। ਇਸ ਦੇ ਸਰਬ-ਸਾਂਝੇ ਸੰਦੇਸ਼ਾਂ ਤੋਂ ਪ੍ਰਭਾਵਿਤ ਹੋ ਕੇ ਹੀ ਨੋਬੇਲ ਇਨਾਮ ਜੇਤੂ ਮਿਸ ਪਰਲ ਬਕ ਨੇ ਕਿਹਾ ਸੀ ਕਿ "ਮੈਂ ਹੋਰ ਧਰਮਾਂ ਦੇ ਮਹਾਨ ਗ੍ਰੰਥਾਂ ਦਾ ਵੀ ਅਧਿਐਨ ਕੀਤਾ ਹੈ ਪਰ ਮਨ, ਚਿਤ ਨੂੰ ਟੁੰਬਣ ਵਾਲੀ ਸ਼ਕਤੀ ਜੋ ਇਥੇ ਅਨੁਭਵ ਹੋਈ ਹੈ ਉਹ ਹੋਰ ਕਿਸੇ ਧਾਰਮਿਕ ਗ੍ਰੰਥ ਵਿਚ ਨਹੀਂ ਮਿਲ ਸਕੀ।"

ਗੁਰੂ ਗ੍ਰੰਥ ਸਾਹਿਬ ਦੀਆਂ ਉਪਰੋਕਤ ਸਾਰੀਆਂ ਵਿਸ਼ੇਸ਼ਤਾਈਆਂ ਕਾਰਣ ਗੁਰੂ ਗ੍ਰੰਥ ਸਾਹਿਬ ਨੂੰ ਸਮੂਹ ਵਿਸ਼ਵ ਵਿਚ ਅਦੁੱਤੀ ਸਥਾਨ ਪ੍ਰਾਪਤ ਹੈ। ਗੁਰੂ ਅਰਜਨ ਦੇਵ ਜੀ ਦੁਆਰਾ ਸੰਪਾਦਿਤ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਅੱਜ ਤੋਂ ਚਾਰ ਸੌ ਸਾਲ ਪਹਿਲਾਂ ਭਾਦੋਂ ਸੁਦੀ ਪਹਿਲੀ, ਸੰਮਤ 1661 (1604 ਈ.) ਨੂੰ ਹਰਿਮੰਦਰ ਸਾਹਿਬ ਵਿਖੇ ਕਰਵਾਇਆ ਗਿਆ। ਭਾਈ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਥਾਪਿਆ ਗਿਆ। ਅੱਜ ਵਿਸ਼ਵ ਪੱਧਰ ਤੇ ਗੁਰੂ ਗ੍ਰੰਥ ਸਾਹਿਬ ਦਾ 400 ਸਾਲਾ ਪ੍ਰਕਾਸ਼ ਉੱਤਸਵ ਆਪੋ ਆਪਣੇ ਤਰੀਕਿਆਂ ਨਾਲ ਮਨਾਇਆ ਜਾ ਰਿਹਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਵੀ 2001 ਤੋਂ ਇਸ ਵਿਚ ਆਪਣਾ ਯੋਗਦਾਨ ਪਾ ਰਹੀ ਹੈ। ਅੰਤਰਰਾਸ਼ਟ੍ਰੀ ਪੱਧਰ ਦੀਆਂ ਤਿੰਨ ਕਾਨਫਰੰਸਾਂ ਇਸ ਸੰਬੰਧ ਵਿਚ ਆਯੋਜਿਤ ਕੀਤੀਆਂ ਜਾ ਚੁਕੀਆਂ ਹਨ। ਉਨ੍ਹਾਂ ਵਿਚੋਂ ਪੰਜਾਬੀ ਵਿਚ ਪ੍ਰਸਤੁਤ ਕੀਤੇ ਗਏ ਪਰਚੇ ਅਤੇ ਕੁੱਝ ਹੋਰ ਸੰਬੰਧਿਤ ਪਰਚੇ ਵਿਦਵਾਨਾਂ ਵੱਲੋਂ ਉਚੇਚੇ ਤੌਰ ਤੇ ਲਿਖਵਾ ਕੇ ਇਸ ਸੰਗ੍ਰਿਹ ਵਿਚ ਪ੍ਰਸਤੁਤ ਕੀਤੇ ਜਾ ਰਹੇ ਹਨ। ਇਹ ਵਿਸ਼ੇਸ਼ ਧਿਆਨ ਰੱਖਿਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਅਧਿਆਤਮਿਕ, ਇਤਿਹਾਸਿਕ, ਦਾਰਸ਼ਨਿਕ, ਸਮਾਜ-ਸ਼ਾਸਤ੍ਰੀ, ਸੰਗੀਤਕ ਅਤੇ ਹੋਰ

ਮਹੱਤਵਪੂਰਣ ਪਰਿਪੇਖਾਂ ਨਾਲ ਸੰਬੰਧਿਤ ਪਰਚੇ ਇਸ ਰਚਨਾ ਵਿਚ ਜ਼ਰੂਰ ਸ਼ਾਮਿਲ ਕੀਤੇ ਜਾਣ। ਇਸ ਸੰਗ੍ਰਹਿ ਵਿਚ ਡਾ. ਬਲਵੰਤ ਸਿੰਘ ਢਿੱਲੋਂ ਨੇ ਆਪਣੇ ਲੇਖ "ਸ੍ਰੀ ਗੁਰੂ ਗ੍ਰੰਥ ਸਾਹਿਬ : ਅਵਤਰਣ ਤੇ ਪ੍ਰਕਾਸ਼ ਵਿਚ" ਇਸ ਵਿਸ਼ੇ ਤੇ ਚਾਨਣਾ ਪਾਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ ਗੁਰੂ ਨਾਨਕ ਦੇਵ ਜੀ ਦੇ ਦੈਵੀ ਸੰਦੇਸ਼ ਤੋਂ ਆਰੰਭ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰਾਧਿਕਾਰੀ ਗੁਰੂ ਸਾਹਿਬਾਨ ਨੇ ਨਾਨਕ ਜੋਤਿ ਦੇ ਰੂਪ ਵਿਚ ਹੀ ਆਪਣੇ ਆਪ ਨੂੰ ਅਕਾਲ ਪੁਰਖ ਦੇ ਵਕਤਾ ਸਮਝਿਆ। ਉਨ੍ਹਾਂ ਨੇ ਆਪਣੇ ਪਰਚੇ ਵਿਚ ਗੁਰਬਾਣੀ ਦੇ ਪ੍ਰਕਾਸ਼, ਸਾਂਭ-ਸੰਭਾਲ ਅਤੇ ਸੰਚਾਰ ਦੇ ਵਿਭਿੰਨ ਪੜਾਵਾਂ ਦਾ ਵਿਸਤ੍ਰਿਤ ਵਰਣਨ ਕਰਦੇ ਹੋਏ ਇਸ ਗੱਲ ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ ਕਿ 1604 ਈ. ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਆਦਿ ਗ੍ਰੰਥ ਦੀ ਸੰਪਾਦਨਾ ਤੇ ਹਰਿਮੰਦਰ ਸਾਹਿਬ, ਅੰਮ੍ਰਿਤਸਰ ਵਿਖੇ ਇਸ ਦੇ ਪ੍ਰਕਾਸ਼ ਦੇ ਫਲਸਰੂਪ ਸਿੱਖ ਧਰਮ ਗ੍ਰੰਥ ਦੇ ਪ੍ਰਮਾਣਿਕ ਪਾਠ ਉੱਪਰ ਮੋਹਰ ਲੱਗ ਗਈ। 1706 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਤਲਵੰਡੀ ਸਾਬੋ ਵਿਖੇ ਗੁਰੂ ਤੇਗ ਬਹਾਦੁਰ ਜੀ ਦੀ ਬਾਣੀ ਨੂੰ ਇਸ ਵਿਚ ਸ਼ਾਮਿਲ ਕਰਕੇ, ਆਦਿ ਗ੍ਰੰਥ ਦਾ ਨਵੀਨ ਅਤੇ ਪ੍ਰਮਾਣਿਕ ਸਰੂਪ ਤਿਆਰ ਕਰਕੇ, ਇਸ ਉਪਰ ਸੰਪੂਰਨਤਾ ਦੀ ਮੋਹਰ ਲਾਈ।

ਡਾ. ਜਸਵਿੰਦਰ ਕੌਰ ਢਿੱਲੋਂ ਨੇ ਆਪਣੇ ਲੇਖ "ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪਰਿਪੇਖ" ਵਿਚ ਇਸ ਗੱਲ ਤੇ ਵਿਸ਼ੇਸ਼ ਜ਼ੋਰ ਦਿੱਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਸਾਨੂੰ ਕਈ ਅਜਿਹੇ ਪਹਿਲੂਆਂ ਬਾਰੇ ਪ੍ਰਮਾਣਿਕ ਜਾਣਕਾਰੀ ਦੇਂਦਾ ਹੈ ਜਿਨ੍ਹਾਂ ਬਾਰੇ ਸਾਨੂੰ ਹੋਰ ਸ੍ਰੋਤਾਂ ਤੋਂ ਗਿਆਨ ਉਪਲੱਬਧ ਨਹੀਂ ਹੁੰਦਾ। ਗੁਰੂ ਗ੍ਰੰਥ ਵਿੱਚੋਂ ਸਾਨੂੰ ਪੰਜਾਬ ਦੇ ਇਤਿਹਾਸ, ਗੁਰੂ ਇਤਿਹਾਸ, ਸਿੱਖ ਇਤਿਹਾਸ, ਸਿਖ ਸਮਾਜ, ਸਿੱਖ ਸੰਸਥਾਵਾਂ ਅਤੇ ਸਿੱਖ ਪੂਜਾ ਪੱਧਤੀ ਦੇ ਇਤਿਹਾਸ ਬਾਰੇ ਭਰੋਸੇ ਯੋਗ ਜਾਣਕਾਰੀ ਪ੍ਰਾਪਤ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਇਤਿਹਾਸ ਲਿਖਣ ਸਮੇਂ ਗੁਰੂ ਗ੍ਰੰਥ ਸਾਹਿਬ ਦੀ ਗਵਾਹੀ ਤੋਂ ਮਹੱਤਵ-ਪੂਰਣ ਹੋਰ ਕੋਈ ਗਵਾਹੀ ਨਹੀਂ ਹੋ ਸਕਦੀ। ਗੁਰੂ ਗ੍ਰੰਥ ਸਾਹਿਬ ਦਾ ਆਪਣਾ ਨਵੇਕਲਾ ਦਰਸ਼ਨ ਹੈ। ਗੁਰਮੁਖੀ ਲਿਪੀ, ਲਗਪਗ ਪੰਜ ਸਦੀਆਂ ਵਿਚ ਵਿਆਪਤ ਭਾਸ਼ਾਈ ਰੂਪਾਂ, ਰਾਗਾਂ ਅਤੇ ਉਨ੍ਹਾਂ ਦੇ ਛਾਇਆਲਗ ਰੂਪਾਂ, ਲੋਕਵਾਰਾਂ ਤੋਂ ਇਲਾਵਾ ਮਿਥਿਹਾਸ ਬਾਰੇ ਜਾਣਕਾਰੀ ਨੂੰ ਵੀ ਇਸ ਅਦੁੱਤੀ ਗ੍ਰੰਥ ਵਿਚ ਭਾਲਿਆ ਜਾ ਸਕਦਾ ਹੈ। ਇਕ ਮਹੱਤਵਪੂਰਣ ਪਹਿਲੂ ਇਹ ਵੀ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਇਤਿਹਾਸ ਨਿਹਿਤ ਹੀ ਨਹੀਂ ਬਲਕਿ ਪੋਥੀ ਤੋਂ ਆਦਿ ਗ੍ਰੰਥ ਅਤੇ ਆਦਿ ਗ੍ਰੰਥ ਤੋਂ ਗੁਰੂ ਗ੍ਰੰਥ ਬਣਨ ਤੱਕ ਦਾ ਇਸ ਦਾ ਆਪਣਾ ਵੀ ਇਤਿਹਾਸ ਹੈ ਅਤੇ ਇਸ ਨੇ ਇਤਿਹਾਸ ਨੂੰ ਪ੍ਰਭਾਵਿਤ ਕਰਨ ਵਿਚ ਵੀ ਅਹਿਮ ਭੂਮਿਕਾ ਨਿਭਾਈ ਹੈ।

ਡਾ. ਰਤਨ ਸਿੰਘ ਜੱਗੀ ਨੇ ਆਪਣੇ ਪਰਚੇ "ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਦਾ ਸਰੂਪ" ਵਿਚ ਗੁਰਬਾਣੀ ਵਿਚਲੇ ਭਗਤੀ ਦੇ ਸਰੂਪ ਦੀਆਂ ਵਿਲੱਖਣਤਾਵਾਂ ਦੀ ਚਰਚਾ ਕਰਦੇ ਹੋਏ ਇਸ ਗੱਲ ਵੱਲ ਧਿਆਨ ਦੁਆਇਆ ਹੈ ਕਿ ਗੁਰਮਤਿ ਦੀ ਭਗਤੀ ਅੰਤਰ ਦੀ ਸਾਧਨਾ ਹੈ, ਜਿਸ ਨੂੰ ਅਨੁਭੂਤੀ ਦੁਆਰਾ ਜਾਣਿਆ ਜਾ ਸਕਦਾ ਹੈ, ਇਹ ਅਭਿਵਿਅਕਤੀ ਦਾ ਵਿਸ਼ਾ ਨਹੀਂ। ਇਹ ਸਹਿਜ ਸਾਧਨਾ ਹੈ ਜਿਸ ਵਿਚ ਕਰਮ-ਕਾਂਡ, ਤਰਕ-ਵਿਤਰਕ, ਜਾਂ ਸਰੀਰਿਕ ਕਸਰਤ ਨੂੰ ਕੋਈ ਸਥਾਨ ਪ੍ਰਾਪਤ ਨਹੀਂ। ਇਸ ਵਿਚ ਦੁਰਵ੍ਰਿਤੀਆਂ ਦੇ ਤਿਆਗ ਅਤੇ ਸਦਵ੍ਰਿਤੀਆਂ ਨੂੰ ਗ੍ਰਹਿਣ ਕਰਨ ਉਤੇ ਜ਼ੋਰ ਹੈ। ਇਸ ਭਗਤੀ ਸਾਧਨਾ ਵਿਚ ਗੁਰੂ ਦੇ ਲੜ ਲੱਗ, ਮਨ ਮਾਰਨ, ਜਗਤ ਅਤੇ ਜੀਵਨ ਦੀ ਨਸ਼ਵਰਤਾ ਨੂੰ ਸਮਝਣ ਦੇ ਨਾਲ ਨਾਲ ਪੂਰਣ ਆਤਮ ਸਮਰਪਣ, ਪ੍ਰਭੂ ਦੇ ਹੁਕਮ ਅਤੇ ਭੈ ਵਿਚ ਵਿਚਰਣ, ਨਾਮ ਜਪਣ, ਸੇਵਾ ਕਰਨ, ਕਿਰਤ ਕਰਨ ਅਤੇ ਸਮਾਜ ਵਿਚ ਵਿਚਰਦਿਆਂ ਆਪਣੇ ਕਰਤਵਾਂ ਦਾ ਪਾਲਨ ਕਰਨ ਉੱਪਰ ਵਿਸ਼ੇਸ਼ ਬਲ ਹੈ। ਪ੍ਰੋ. ਦਵਿੰਦਰ ਸਿੰਘ ਹੁਰਾਂ ਦੇ ਪਰਚੇ "ਗੁਰਮਤ ਜੀਵਨ ਦਰਸ਼ਨ ਅਤੇ ਗੁਰੂ ਗ੍ਰੰਥ ਸਾਹਿਬ ਦਾ ਰਾਗ ਪ੍ਰਬੰਧ" ਵਿਚ ਇਸ ਵਿਸ਼ੇ ਤੇ ਜ਼ੋਰ ਦਿੱਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਬਹੁ ਪਾਸਾਰੀ ਮਹੱਤਾ ਹੈ। ਇਸ ਦੀ ਸੰਪਾਦਨਾ ਸਮੇਂ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਰਾਗ ਪ੍ਰਬੰਧ ਨੂੰ ਇਕ ਵਿਸ਼ੇਸ਼ ਦ੍ਰਿਸ਼ਟੀ ਤੋਂ ਸਨਮੁਖ ਰੱਖਿਆ ਜਿਸ ਦੀ ਗੁਰਮਤਿ ਦਰਸ਼ਨ ਨੂੰ ਪ੍ਰਸਤੁਤ ਕਰਨ ਵਿਚ ਵਿਸ਼ੇਸ਼ ਭੂਮਿਕਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਰਾਗ-ਪ੍ਰਬੰਧ ਮਨੁੱਖੀ ਜੀਵਨ ਦੇ ਵਿਕਾਸ ਪੜਾਵਾਂ ਦੀ ਖ਼ੂਬਸੂਰਤ ਤਰਜਮਾਨੀ ਹੈ। ਇਹ ਵਿਉਂਤ ਇਕ ਵਿਸ਼ੇਸ਼ ਜੀਵਨ-ਦਰਸ਼ਨ ਦੀ ਧਾਰਨੀ ਹੈ।

ਡਾ. ਹਰਪਾਲ ਸਿੰਘ ਦਾ ਲੇਖ "ਧਰਮ ਗ੍ਰੰਥ ਦੀ ਭਾਸ਼ਾ ਗੁਰੂ ਗ੍ਰੰਥ ਸਾਹਿਬ ਦੇ ਵਿਸ਼ੇਸ਼ ਸੰਦਰਭ ਵਿਚ" ਇਹ ਅੰਕਿਤ ਕਰਦਾ ਹੈ ਕਿ ਵਿਭਿੰਨ ਧਰਮ ਗ੍ਰੰਥਾਂ ਵਿਚ ਅਕੀਦਾ ਰੱਖਣ ਵਾਲੇ ਵਿਅਕਤੀ ਆਮ ਤੌਰ ਤੇ ਇਹ ਵਿਸ਼ਵਾਸ ਕਰਦੇ ਹਨ ਕਿ ਧਰਮ ਗ੍ਰੰਥ ਅਪੌਰੁਸ਼ੇਯ ਹਨ ਭਾਵ ਉਹ ਰੱਬੀ ਬਾਣੀ ਹੈ। ਸਾਹਿਤ ਅਤੇ ਧਰਮ ਗ੍ਰੰਥ ਦੀ ਭਾਸ਼ਾ ਦਾ ਮੰਤਵ ਹੀ ਭਿੰਨ ਹੁੰਦਾ ਹੈ। ਸਾਹਿਤਕਾਰ ਦਲੀਲਾਂ ਨਾਲ ਆਪਣੀ ਗੱਲ ਸਮਝਾਉਣ ਦਾ ਜਤਨ ਕਰਦਾ ਹੈ ਪਰ ਪੈਗੰਬਰ ਹੁਕਮ ਦੇਂਦਾ ਹੈ, ਦਲੀਲਾਂ ਨਹੀਂ। ਸਾਹਿਤਕਾਰ ਕਾਵਿਕ ਪ੍ਰਤਿਭਾ ਦਾ ਸਹਾਰਾ ਲੈਂਦਾ ਹੈ, ਵਿਆਕਰਣ ਦਾ ਧਿਆਨ ਰੱਖਦਾ ਹੈ, ਪਰ ਪੈਗੰਬਰ ਲਈ ਅਜਿਹੀ ਕੋਈ ਮਜਬੂਰੀ ਨਹੀਂ। ਸਾਨੂੰ ਇਸ ਗੱਲ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਗੁਰਬਾਣੀ ਦਾ ਅਧਿਐਨ ਅਤੇ ਅਧਿਆਪਨ ਬਾਕੀ ਪੰਜਾਬੀ ਸਾਹਿਤ ਨਾਲੋਂ ਭਿੰਨ ਸ਼ੈਲੀ ਦੀ ਮੰਗ ਕਰਦਾ ਹੈ। ਗੁਰਬਾਣੀ ਸਾਧਨ ਨਹੀਂ ਮੰਜ਼ਿਲ ਹੈ, ਬਾਕੀ ਸਾਹਿਤ ਸਾਧਨ ਹੈ।

ਡਾ. ਸਬਿੰਦਰਜੀਤ ਸਿੰਘ ਸਾਗਰ ਦਾ ਪਰਚਾ "ਸ੍ਰੀ ਗੁਰੂ ਗ੍ਰੰਥ ਸਾਹਿਬ : ਇਤਿਹਾਸ ਸਿਰਜਣਾ" ਗੁਰੂ ਸਾਹਿਬਾਨ ਵੱਲੋਂ ਸਿੱਖ ਧਰਮ ਦੀ ਸਿਰਜਨਾ ਸੰਬੰਧੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਗਵਾਹੀ ਦਾ ਅਧਿਐਨ ਕਰਨ ਦਾ ਯਤਨ ਕਰਦਾ ਹੈ। ਗੁਰਬਾਣੀ ਜਿੱਥੇ ਤਤਕਾਲੀਨ ਧਰਮ ਅਤੇ ਪ੍ਰਸ਼ਾਸਨ ਦੀ ਗੈਰ-ਜਾਇਜ਼ਕਰਾਰੀ ਨੂੰ ਪ੍ਰਗਟਾਉਂਦੀ ਹੈ ਉਥੇ ਉਸ ਵੇਲੇ ਦੇ ਧਾਰਮਿਕ ਅਤੇ ਸਮਾਜਿਕ ਜਗਤ ਦੇ ਵਿਘਟਨ ਨੂੰ ਦਰਸਾ ਕੇ ਇਕ ਨਵੇਂ ਧਰਮ ਨੂੰ ਸਿਰਜਦੀ ਹੈ ਜੋ ਨਿਤਾਣੇ ਲੋਕਾਂ ਦਾ ਧਰਮ ਹੈ ਜਿਸ ਨੂੰ ਗੁਰੂ ਨਾਨਕ ਦੇਵ ਜੀ ਕਲਿਯੁਗ ਦਾ ਧਰਮ ਦੱਸਦੇ ਹਨ। ਇਸ ਧਾਰਮਿਕ ਸਿਰਜਣਾ ਦੇ ਨਤੀਜੇ ਵੱਜੋਂ ਆਮ ਮਨੁੱਖ ਮਾਣਸ ਬਣਦਾ ਹੈ ਤੇ ਫਿਰ ਦੇਵਤਾ ਦਾ ਰੂਪ ਧਾਰਣ ਕਰ ਸਕਦਾ ਹੈ। ਇਹ ਪ੍ਰਕ੍ਰਿਆ ਜਿੱਥੇ ਧਾਰਮਿਕ ਸਿਰਜਣਾ ਹੈ ਉੱਥੇ ਇਸ ਦੀ ਇਤਿਹਾਸਿਕ ਪ੍ਰਸੰਗਿਕਤਾ ਵੀ ਹੈ ਜੋ ਕਿ ਇਤਿਹਾਸ ਸਿਰਜਨਾ ਵੱਲ ਵੀ ਸੰਕੇਤ ਕਰਦੀ ਹੈ।

ਡਾ. ਰਾਏਜਸਬੀਰ ਸਿੰਘ ਲਿਖਿਤ ਲੇਖ "ਗੁਰੂ ਗ੍ਰੰਥ ਸਾਹਿਬ : ਇਕ ਸਾਹਿਤਿਕ ਅਧਿਐਨ" ਇਸ ਗੱਲ ਨੂੰ ਸਪਸ਼ਟ ਕਰਦਾ ਹੈ ਕਿ ਇਸ ਕਿਰਤ ਦੀ ਸਮਝ ਤੇ ਵਿਆਖਿਆ ਵਾਸਤੇ ਇਸ ਦੇ ਸਾਹਿਤਕ ਪੱਖ ਦੀ ਪ੍ਰਤੀਕਾਵਲੀ ਦਾ ਅਧਿਐਨ ਅਤੇ ਰੂਪਾਕਾਰ ਪ੍ਰਬੰਧ ਸਮਝਣਾ ਜ਼ਰੂਰੀ ਹੈ। ਉਨ੍ਹਾਂ ਨੇ ਰੂਪਾਕਾਰ ਪੱਖੋਂ ਗੁਰਬਾਣੀ ਦੀ ਪੜਚੋਲ ਦਾ ਯਤਨ ਕੀਤਾ ਹੈ। ਡਾ. ਨਰਿੰਦਰ ਕੌਰ ਭਾਟੀਆ ਨੇ ਆਪਣੇ ਲੇਖ "ਗੁਰੂ ਗ੍ਰੰਥ ਸਾਹਿਬ ਵਿਚ ਨਾਮ ਦਾ ਸੰਕਲਪ" ਵਿਚ ਸਾਡਾ ਧਿਆਨ ਇਸ ਬੰਨੇ ਆਕਰਸ਼ਿਤ ਕੀਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਸਚ ਦੀ ਪ੍ਰਾਪਤੀ ਲਈ ਸਾਧਨ ਹੈ। ਪਰਮਾਤਮਾ ਤੋਂ ਵਿਛੜਿਆ ਜੀਵ ਨਾਮ ਸਿਮਰਨ ਰਾਹੀਂ ਹੁਕਮ ਵਿਚ ਰਹਿਣ ਦੀ ਜਾਚ ਸਿੱਖ ਕੇ, ਹਉਮੈ ਤਿਆਗ ਕੇ, ਸਦਗੁਣਾਂ ਨੂੰ ਗ੍ਰਹਿਣ ਕਰਕੇ, ਭਵ ਸਾਗਰ ਨੂੰ ਪਾਰ ਕਰ ਸਕਦਾ ਹੈ ਅਤੇ ਸਦੀਵੀ ਸਚ ਪਰਮਾਤਮਾ ਨਾਲ ਅਭੇਦਤਾ ਪ੍ਰਾਪਤ ਕਰ ਸਕਦਾ ਹੈ।

ਡਾ. ਸ਼ਸ਼ੀ ਬਾਲਾ ਦੇ ਪਰਚੇ ਦਾ ਵਿਸ਼ਾ "ਗੁਰੂ ਗ੍ਰੰਥ ਸਾਹਿਬ ਵਿਚ ਪਰਿਆਵਰਨਕ ਪਰਿਪੇਖ" ਹੈ, ਜਿਸ ਵਿਚ ਉਨ੍ਹਾਂ ਨੇ ਪਰਿਆਵਰਨ ਦੇ ਅਰਥ ਅਤੇ ਦਾਰਸ਼ਨਿਕ ਭਾਵ ਅਰਥ ਨੂੰ ਸਮਝਾਉਂਦਿਆਂ ਹੋਇਆਂ ਗੁਰੂ ਗ੍ਰੰਥ ਸਾਹਿਬ ਵਿਚਲੇ ਪਰਿਆਵਰਨਕ ਪਰਿਪੇਖ ਦੀ ਚਰਚਾ ਕੀਤੀ ਹੈ। ਉਨ੍ਹਾਂ ਪਰਿਆਵਰਨਕ ਅਸਮਾਨਤਾਵਾਂ ਦੇ ਕਾਰਣਾਂ ਅਤੇ ਇਨ੍ਹਾਂ ਅਸਮਾਨਤਾਵਾਂ ਨੂੰ ਦੂਰ ਕਰਨ ਦੇ ਸੁਝਾਵਾਂ ਵੱਲ ਵੀ ਸਾਡਾ ਧਿਆਨ ਦੁਆਇਆ ਹੈ।

ਡਾ. ਜਸਬੀਰ ਸਿੰਘ ਸਾਬਰ, ਨੇ "ਦਲਿਤ ਚੇਤਨਾ ਦੇ ਸੰਦਰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਕਥਨੀ ਤੇ ਕਰਨੀ" ਲੇਖ ਵਿਚ ਇਸ ਨੁਕਤੇ ਨੂੰ ਉਭਾਰਿਆ ਹੈ ਕਿ ਬਾਣੀਕਾਰਾਂ ਦੀ ਕਥਨੀ ਤੇ ਕਰਨੀ ਵਿਚ ਇਕਸੁਰਤਾ ਅਤੇ ਸੁਮੇਲ

ਸੀ। ਉਨ੍ਹਾਂ ਨੇ ਸਿਰਫ ਆਵਾਜ਼ ਬੁਲੰਦ ਕਰਕੇ ਮਨੁੱਖੀ ਸ਼ੋਸ਼ਣ ਦਾ ਵਿਰੋਧ ਨਹੀਂ ਕੀਤਾ ਸਗੋਂ ਇਸ ਮਾਰਗ ਦੇ ਪਾਂਧੀ ਬਣਦਿਆਂ ਦਲਿਤਾਂ ਵਿਚ ਸੰਘਰਸ਼ ਕਰਨ ਦਾ ਸਾਹਸ ਪੈਦਾ ਕੀਤਾ। ਉਨ੍ਹਾਂ ਦੀ ਇਹ ਜੁਗਤਿ ਨਿਜਮੁਖੀ ਨਹੀਂ ਸਮੁੱਚੇ ਸਮਾਜ ਦੇ ਕਲਿਆਣ ਦੀ ਅਭਿਲਾਖੀ ਹੈ।

ਡਾ. ਬਲਜੀਤ ਕੌਰ ਨੇ "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੀ ਵਿਲੱਖਣਤਾ" ਨੂੰ ਧਰਮ ਅਤੇ ਸਾਹਿਤ ਦੇ ਸੰਬੰਧਾਂ ਦੇ ਸੰਦਰਭ ਵਿਚ ਘੋਖਦਿਆਂ ਇਸ ਦਾ ਪ੍ਰਮੁਖ ਆਧਾਰ ਵਿਸਮਾਦੀ ਧਾਰਮਿਕ ਅਨੁਭਵ, ਅਸੰਪ੍ਰਦਾਇਕ ਅਤੇ ਮਾਨਵ ਹਿਤਕਾਰੀ ਚਿੰਤਨ ਦਾ ਸਮੇਲ ਮੰਨਿਆ ਹੈ। ਉਹ ਇਹ ਵੀ ਮੰਨਦੇ ਹਨ ਕਿ ਇਸ ਅਨੁਭਵ ਅਤੇ ਚਿੰਤਨ ਨੂੰ ਕਾਵਿਕ ਰੂਪਾਂ ਦੀ ਜਿੰਨੀ ਵਿਵਿਧਤਾ ਪ੍ਰਾਪਤ ਹੋਈ ਹੈ ਉਹ ਕਿਸੇ ਵੀ ਹੋਰ ਭਾਸ਼ਾ ਦੀ ਕਿਸੇ ਕਿਰਤ ਵਿਚ ਉਪਲੱਬਧ ਨਹੀਂ।

ਡਾ. ਧਰਮ ਸਿੰਘ ਦਾ ਲੇਖ "ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਪਿਛੋਕੜ" ਇਸ ਵਿਚਾਰਧਾਰਾ ਦਾ ਧਾਰਣੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਨੀਂਹ ਰੱਖਣ ਦਾ ਕਾਰਣ ਇਕ ਸਿੱਧਾਂਤਕ ਸੇਧ ਦੇਣਾ ਅਤੇ ਅਰਥਹੀਣ ਮਿੱਥਾਂ ਦਾ ਖੰਡਨ ਕਰਨਾ ਸੀ। ਇਸ ਦੀ ਸੰਪਾਦਨਾ ਦਾ ਇਕ ਹੋਰ ਮੰਤਵ ਸੱਚੀ ਬਾਣੀ ਅਤੇ ਕੱਚੀ ਬਾਣੀ ਨੂੰ ਨਿਖੇੜਨਾ ਸੀ।

ਡਾ. ਪਰਮਜੀਤ ਸਿੰਘ ਸਿੱਧੂ ਅਤੇ ਉਨ੍ਹਾਂ ਦੀਆਂ ਵਿਦਿਆਰਥਣਾਂ ਨੇ "ਸ਼ਬਦ ਗੁਰੂ ਦੀ ਸੀਮੀਔਟਿਕਸ" ਲੇਖ ਵਿਚ ਸ਼ਬਦ ਨੂੰ ਇਕ ਬਹੁ ਪਾਸਾਰੀ ਅਤੇ ਬਹੁ ਪਰਤੀ ਸੰਕਲਪ ਵਜੋਂ ਬਿਆਨਿਆ ਹੈ। ਉਨ੍ਹਾਂ "ਸੀਮੀਔਟਿਕਸ" (ਚਿੰਨ੍ਹ ਵਿਗਿਆਨ) ਦੀਆਂ ਅੰਤਰ ਦ੍ਰਿਸ਼ਟੀਆਂ ਰਾਹੀਂ ਗੁਰੂ ਗ੍ਰੰਥ ਸਾਹਿਬ ਵਿਚਲੇ ਸ਼ਬਦ ਗੁਰੂ ਦੇ ਸੰਕਲਪ ਨੂੰ ਸਮਝਣ ਦਾ ਯਤਨ ਕੀਤਾ ਹੈ। ਉਨ੍ਹਾਂ ਅਨੁਸਾਰ ਸ਼ਬਦ ਨੂੰ ਗੁਰੂ ਮੰਨਣ ਦਾ ਭਾਵ ਹੈ, ਮਾਨਵੀ ਸੰਚਾਰਾਤਮਿਕਤਾ ਨੂੰ ਸਰਬਉੱਚ ਸਥਾਨ ਪ੍ਰਦਾਨ ਕਰਨਾ। ਉਨ੍ਹਾਂ ਦੀ ਮਾਨਤਾ ਹੈ ਕਿ ਗੁਰਬਾਣੀ ਵਿਚਲੇ ਸ਼ਬਦ ਦੇ ਸਾਰੇ ਪ੍ਰਸੰਗ ਕਾਲਯੁਕਤ 'ਆਪਤ' (ਵਿਅਕਤੀ) ਦੀ ਥਾਂ ਕਾਲ ਮੁਕਤ 'ਆਪਤ' (ਸ਼ਬਦ) ਨੂੰ ਪ੍ਰਮਾਣਿਕਤਾ ਪ੍ਰਦਾਨ ਕਰਦੇ ਹਨ। ਕਾਲ, ਸਥਾਨ ਅਤੇ ਆਂਚਲਿਕਤਾ ਦੀਆਂ ਸੀਮਾਵਾਂ ਤੋਂ ਮੁਕਤ ਹੋਣ ਕਾਰਣ ਸ਼ਬਦ ਗੁਰੂ ਕਿਸੇ ਸਮਾਜ ਵਿਸ਼ੇਸ਼ ਨਹੀਂ ਬਲਕਿ ਸਮੁੱਚੀ ਮਾਨਵਤਾ ਦਾ ਗੁਰੂ ਬਣ ਗਿਆ ਹੈ।

ਡਾ. ਅਮ੍ਰਿਤਪਾਲ ਕੌਰ ਨੇ ਆਪਣੇ ਪਰਚੇ "ਰਹਾਉ : ਬਾਣੀ ਪਰਿਪੇਖ" ਵਿਚ ਇਹ ਸਪਸ਼ਟ ਕੀਤਾ ਹੈ ਕਿ 'ਰਹਾਉ' ਬਾਣੀ ਦੀ ਅਲਪਤਮ ਇਕਾਈ ਹੈ, ਸ਼ਬਦ ਰਚਨਾ ਦੀ ਕੇਂਦਰੀ ਸੰਚਾਲਕ ਸ਼ਕਤੀ ਹੈ, ਜਿਸ ਵਿਚ ਰਚਨਾ ਦਾ ਕੇਂਦਰੀ ਅਤੇ ਆਂਤਰਿਕ, ਪ੍ਰਸੰਗ ਮੌਜੂਦ ਹੁੰਦਾ ਹੈ। ਸਾਹਿਤ ਅਤੇ ਸੰਗੀਤ ਦੋਹਾਂ ਹੀ ਦ੍ਰਿਸ਼ਟੀਕੋਣਾਂ ਤੋਂ ਰਹਾਉ ਦੀ ਵਿਸ਼ੇਸ਼ ਅਹਮਿਅਤ ਹੈ।

ਡਾ. ਇੰਦਰਜੀਤ ਕੌਰ ਦੇ ਲੇਖ ਵਿਚ "ਗੁਰੂ ਗ੍ਰੰਥ ਸਾਹਿਬ ਅਨੁਸਾਰ ਦੁੱਖਾਂ ਦੀ ਪ੍ਰਕ੍ਰਿਤੀ" ਦੀ ਚਰਚਾ ਕੀਤੀ ਗਈ ਹੈ। ਉਹ ਇਸ ਵਿਚਾਰ ਦੇ ਧਾਰਣੀ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਚ ਦੁੱਖਾਂ ਨੂੰ ਸੁਖਾਂ ਦਾ ਕਾਰਣ ਮੰਨਿਆ ਗਿਆ ਹੈ ਅਤੇ ਸੰਸਾਰਿਕ ਦੁੱਖਾਂ ਨੂੰ ਮਨੁੱਖ ਵੱਲੋਂ ਆਪੇ ਹੀ ਸਹੇੜਿਆ ਪਰਵਾਨ ਕੀਤਾ ਹੈ। ਨਾਮ ਸਿਮਰਨ ਰਾਹੀਂ ਮਨੁੱਖ ਦੁੱਖ ਸੁਖ ਨੂੰ ਸਮਾਨ ਸਮਝਣ ਵਿਚ ਸਫਲ ਹੋ ਜਾਂਦਾ ਹੈ।

ਡਾ. ਗੁਰਸ਼ਰਨਜੀਤ ਸਿੰਘ ਦੇ ਲੇਖ "ਗੁਰੂ ਗ੍ਰੰਥ ਸਾਹਿਬ ਦੀ ਸਮਾਜਿਕ ਵਿਚਾਰਧਾਰਾ" ਵਿਚ ਇਹ ਬਿਆਨ ਕੀਤਾ ਗਿਆ ਹੈ ਕਿ ਗੁਰੂ ਸਾਹਿਬਾਨ ਨੇ ਬਿਨਾ ਪੱਖਪਾਤ ਤੋਂ, ਗੁਰਬਾਣੀ ਰਾਹੀਂ, ਜਨ ਕਲਿਆਣ ਲਈ ਉਪਦੇਸ਼ ਦਿੱਤੇ। ਜਿਨ੍ਹਾਂ ਵਿਚ ਮਨੁੱਖੀ ਅਧਿਕਾਰਾਂ ਦੇ ਅੰਤਰਗਤ ਬਰਾਬਰੀ ਦੇ ਅਧਿਕਾਰ, ਇਸਤ੍ਰੀ ਦੀ ਪ੍ਰਤਿਸ਼ਠਾ, ਧਾਰਮਿਕ ਸੁਤੰਤਰਤਾ, ਸਮਾਜਿਕ ਨਿਆਂ ਅਤੇ ਨੈਤਿਕਤਾ ਉੱਪਰ ਬੱਲ ਦਿੱਤਾ ਗਿਆ। ਬਾਣੀ ਦਾ ਉੱਦੇਸ਼ ਇਕ ਚੰਗੇਰੇ ਸਮਾਜ ਦੀ ਸਿਰਜਨਾ ਹੈ। ਗੁਰਬਾਣੀ ਧਰਤੀ ਨੂੰ ਕਰਮ-ਭੂਮੀ ਕਹਿ ਕੇ ਸਮਾਜਿਕ ਜੀਵਨ ਜਿਊਣ ਦੀ ਪ੍ਰੇਰਣਾ ਦੇਂਦੀ ਹੈ।

ਪ੍ਰੋ. ਬਲਵਿੰਦਰ ਸਿੰਘ ਜੌੜਾਸਿੰਘਾ "ਗੁਰੂ ਗ੍ਰੰਥ ਸਾਹਿਬ ਸਭਿਆਚਾਰ ਦੇ ਸ੍ਰੋਤ ਵਜੋਂ" ਵਿਚ ਸਭਿਆਚਾਰ ਦੇ ਵਿਸ਼ਾਲ ਘੇਰੇ ਦੀ ਚਰਚਾ ਕਰਦੇ ਹੋਏ ਸਭਿਆਚਾਰ ਅਤੇ ਧਰਮ ਦੇ ਅਨਿਖੜਵੇਂ ਸੰਬੰਧ ਦਾ ਬਿਆਨ ਕਰਦੇ ਹਨ। ਉਨ੍ਹਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਸਭਿਆਚਾਰ ਦਾ ਅਨਮੋਲ ਸੋਮਾ ਹੈ ਜਿਸ ਵਿੱਚੋਂ ਸਮਕਾਲੀ ਸਭਿਆਚਾਰ ਦੀ ਝਲਕ ਵੀ ਮਿਲਦੀ ਹੈ ਅਤੇ ਨਵੀਨ ਸਭਿਆਚਾਰ ਲਈ ਸੇਧ ਵੀ। ਗੁਰੂ ਗ੍ਰੰਥ ਸਾਹਿਬ ਵਿਚ ਚੰਗੇਰੇ ਧਾਰਮਿਕ ਸਭਿਆਚਾਰ ਦੇ ਨਾਲ ਨਾਲ ਚੰਗੇਰੇ ਸਮਾਜਿਕ ਸਭਿਆਚਾਰ ਨੂੰ ਸਿਰਜਣ ਲਈ ਵੀ ਪ੍ਰੇਰਿਆ ਗਿਆ ਹੈ।

ਡਾ. ਗੁਰਮੀਤ ਸਿੰਘ ਨੇ "ਗੁਰਬਾਣੀ ਅਧਿਐਨ ਦੀ ਲੋਕਧਾਰਾਈ ਵਿਧੀ" ਵਿਚ ਸਾਡਾ ਧਿਆਨ ਇਸ ਬੰਨੇ ਦੁਆਇਆ ਹੈ ਕਿ ਗੁਰਬਾਣੀ ਤਿਆਗਣਯੋਗ ਦੇ ਤਿਆਗ ਅਤੇ ਅਪਨਾਉਣ ਯੋਗ ਨੂੰ ਕਿਸ ਰੂਪ ਵਿਚ ਅਪਨਾਉਣਾ ਹੈ ਦਾ ਤਰਕਸੰਗਤ ਮਾਡਲ ਪੇਸ਼ ਕਰਦੀ ਹੈ। ਇਸ ਮਾਡਲ ਦੀ ਪੇਸ਼ਕਾਰੀ ਲਈ ਗੁਰੂ ਸਾਹਿਬਾਨ ਨੇ ਲੋਕਧਾਰਾ ਵਿੱਚੋਂ ਮਿੱਥਾਂ, ਲੋਕ ਵਿਸ਼ਵਾਸਾਂ, ਰੀਤਾਂ, ਛੰਦਾਂ, ਕਾਵਿਰੂਪਾਂ, ਲੋਕ ਧੁਨਾਂ ਅਤੇ ਲੋਕ ਜੀਵਨ ਦੇ ਵਿਭਿੰਨ ਵੇਰਵਿਆਂ ਦੀ ਵਰਤੋਂ ਕੀਤੀ ਹੈ। ਉਨ੍ਹਾਂ ਅਨੁਸਾਰ ਲੋਕਧਾਰਾਈ ਵਿਧੀ ਨੂੰ ਵਿਧੀਵਤ ਢੰਗ ਨਾਲ ਲਾਗੂ ਕਰਕੇ ਗੁਰਬਾਣੀ ਦਾ ਅਧਿਐਨ ਕੀਤਾ ਜਾਵੇ ਤਾਂ ਇਸ ਦੀ ਰਚਨਾ ਜੁਗਤ ਨੂੰ ਆਸਾਨੀ ਅਤੇ ਡੂੰਘਿਆਈ ਨਾਲ ਸਮਝਣ ਵਿਚ ਸਫਲ ਹੋ ਸਕਦੇ ਹਾਂ।

ਡਾ. ਮਨਵਿੰਦਰ ਸਿੰਘ ਦੇ ਪਰਚੇ "ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸਿਕ

ਹਵਾਲੇ" ਵਿਚ ਇਹ ਗੱਲ ਉੱਭਰ ਕੇ ਸਾਹਮਣੇ ਆਈ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸਿਕ ਹਵਾਲੇ ਪੇਸ਼ ਕਰਨਾ ਉੱਦੇਸ਼ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਨੂੰ ਨਵੇਂ ਪਰਿਪੇਖ ਵਿਚ ਪੇਸ਼ ਕੀਤਾ ਗਿਆ ਹੈ ਜਿਸ ਵਿਚ ਮਿਥਿਹਾਸ ਨੂੰ ਸਿਰਫ ਦ੍ਰਿਸ਼ਟਾਂਤ ਦੇ ਤੌਰ ਤੇ ਵਰਤਿਆ ਗਿਆ ਹੈ। ਇਹ ਗੁਰਬਾਣੀ ਨੂੰ ਸਰਲਤਾ ਅਤੇ ਸਪਸ਼ਟਤਾ ਨਾਲ ਸਮਝਾਉਣ ਵਿਚ ਅਹਿਮ ਭੂਮਿਕਾ ਨਿਭਾਉਂਦੇ ਹਨ।

ਡਾ. ਦਲਬੀਰ ਸਿੰਘ ਨੇ ਆਪਣੇ ਪਰਚੇ "ਸੰਸਕ੍ਰਿਤ ਸਾਹਿਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ" ਦੇ ਅੰਤਰਗਤ ਸਾਡਾ ਧਿਆਨ ਇਸ ਬੰਨੇ ਆਕਰਸ਼ਿਤ ਕੀਤਾ ਹੈ ਕਿ ਸੰਸਕ੍ਰਿਤ ਭਾਸ਼ਾ ਵਿਚ ਵੀ ਗੁਰੂ ਸਾਹਿਬਾਨ ਸੰਬੰਧੀ ਅਨੇਕਾਂ ਗ੍ਰੰਥ ਲਿਖੇ ਗਏ ਹਨ ਜਿਨ੍ਹਾਂ ਵਿਚ ਦਸ ਗੁਰੂ ਸਾਹਿਬਾਨ ਦੇ ਜੀਵਨ ਅਤੇ ਉਪਦੇਸ਼ਾਂ ਸੰਬੰਧੀ ਵੇਰਵੇ ਮਿਲਦੇ ਹਨ। ਪੰਜਵੇਂ ਗੁਰੂ ਸਾਹਿਬ ਦੇ ਵਰਣਨ ਬਾਰੇ ਚਰਚਾ ਆਰੰਭ ਹੋਣ ਤੇ ਗੁਰੂ ਗ੍ਰੰਥ ਸਾਹਿਬ ਬਾਰੇ ਸੰਦਰਭ ਮਿਲਨੇ ਸ਼ੁਰੂ ਹੋ ਜਾਂਦੇ ਹਨ ਜਿਨ੍ਹਾਂ ਵਿਚ ਇਸ ਅਦੁੱਤੀ ਗ੍ਰੰਥ ਦੀ ਸੰਪਾਦਨਾ ਦੇ ਉੱਦੇਸ਼, ਇਸ ਪ੍ਰਤੀ ਅਥਾਹ ਸ਼ਰਧਾ ਅਤੇ ਇਸ ਦੀ ਮਹਿਮਾ ਸੰਬੰਧੀ ਉਲੇਖ ਪ੍ਰਾਪਤ ਹੁੰਦੇ ਹਨ।

ਡਾ. ਇੰਦਰਜੀਤ ਸਿੰਘ ਵਾਸੂ ਨੇ ਆਪਣੇ ਲੇਖ "ਸਤਿ ਸੰਤੋਖ ਵੀਚਾਰ ਦੁਆਰਾ ਮਨੁੱਖੀ ਸ਼ਖਸੀਅਤ ਦੀ ਉਸਾਰੀ" ਵਿਚ ਕਿਹਾ ਹੈ ਕਿ ਸਤਿ ਦੀ ਅਰਾਧਨਾ ਮਨੁੱਖ ਨੂੰ ਸੁਵਾਰਦੀ ਹੈ, ਉਸ ਦੀ ਸ਼ਖਸੀਅਤ ਨੂੰ ਗਤੀਸ਼ੀਲ ਬਣਾਉਂਦੀ ਹੈ। ਸੰਤੋਖ ਦੀ ਭਾਵਨਾ ਤੋਂ ਪਰਮ ਸ੍ਰੇਸ਼ਟ ਜੀਵਨ-ਆਚਰਣ ਪੈਦਾ ਹੁੰਦਾ ਹੈ, ਜੀਵਨ ਦਾ ਸੰਤੁਲਨ ਕਾਇਮ ਹੁੰਦਾ ਹੈ। ਵਿਚਾਰ ਨਾਲ ਅਸੀਮ ਪ੍ਰਭੂ ਦਾ ਸੰਕਲਪ ਮਨੁੱਖ ਨੂੰ ਅਸੀਮ ਬਣਾਉਂਦਾ ਹੈ। ਸਤਿ, ਸੰਤੋਖ ਅਤੇ ਵੀਚਾਰ ਨਾਲ ਮਨੁੱਖੀ ਵਿਅਕਤਿਤ੍ਵ ਚੰਗੇ ਅਤੇ ਪ੍ਰਭਾਵਸ਼ਾਲੀ ਸਿੱਟੇ ਕੱਢਣ ਵਿਚ ਸਮਰਥ ਹੁੰਦਾ ਹੈ।

ਡਾ. ਸੁਖਪਾਲ ਸਿੰਘ ਦੇ ਪਰਚੇ "ਗੁਰੂ ਮਾਨਿਓ ਗ੍ਰੰਥ" ਵਿਚ ਇਸ, ਗੱਲ ਦੀ ਚਰਚਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਅਟਲ ਸੱਚਾਈਆਂ ਨਿਹਿਤ ਹਨ ਇਸ ਕਾਰਨ ਇਹ ਅਟਲ ਗੁਰੂ ਦਾ ਦਰਜਾ ਰੱਖਦਾ ਹੈ। ਇਸ ਦੀ ਚਿੰਤਨਧਾਰਾ ਹੀ ਮਨੁੱਖ ਦੀ ਗਤੀ ਦਾ ਇਕ ਮਾਤਰ ਸਾਧਨ ਹੈ।

ਡਾ. ਹਰਭਜਨ ਸਿੰਘ ਬਟਾਲਵੀ ਦੇ ਪਰਚੇ "ਗੁਰਬਾਣੀ ਵਿਚ ਸ਼ਬਦ-ਗੁਰੂ ਦਾ ਸਿੱਧਾਂਤ" ਵਿਚ ਬਿਆਨਿਆ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲਾ ਸ਼ਬਦ ਗੁਰੂ ਦਾ ਸਿੱਧਾਂਤ ਸਰਵਉਚ, ਵਿਲੱਖਣ ਅਤੇ ਅਤਿ ਸੂਖਮ ਹੈ। ਮਨੁਖ ਜੀਵਨ ਦੀ ਗਤੀ ਸ਼ਬਦ ਰਾਹੀਂ ਹੀ ਸੰਭਵ ਹੈ।

ਡਾ. ਸੁਖਦਿਆਲ ਸਿੰਘ "ਗੁਰੂ ਗ੍ਰੰਥ ਸਾਹਿਬ ਵਿਚ ਸੰਗਤ ਸੰਸਥਾ" ਲੇਖ ਵਿਚ

ਇਸ ਸੰਸਥਾ ਦੀ ਮਹੱਤਾ ਦਾ ਵਰਣਨ ਕਰਦੇ ਹੋਏ ਬਿਆਨ ਕਰਦੇ ਹਨ ਸੰਗਤ ਮੁੱਢ ਤੋਂ ਹੀ ਸਿੱਖ ਧਰਮ ਵਿਚ ਆਪਣੀ ਅਹਮਿਅਤ ਦਰਸਾਉਂਦੀ ਰਹੀ ਹੈ। ਉਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੇ ਸੰਗਤ ਦੇ ਸੰਕਲਪ ਤੋਂ ਲੈ ਕੇ ਸੰਗਤ ਅਤੇ ਗੁਰੂ ਦੀ ਅਭੇਦਤਾ ਅਤੇ ਗੁਰੂ ਅਤੇ ਖਾਲਸੇ ਦੀ ਅਭੇਦਤਾ ਦੇ ਸਿੱਧਾਂਤ ਦੀ ਇਤਿਹਾਸਿਕ ਪੜਚੋਲ ਕੀਤੀ ਹੈ।

ਸ. ਜੋਗੇਸ਼ਵਰ ਸਿੰਘ ਨੇ ਆਪਣੇ ਪਰਚੇ "ਗੁਰੂ ਗ੍ਰੰਥ ਸਾਹਿਬ ਵਿਚ ਆਦਰਸ਼ ਮਨੁੱਖ ਦਾ ਸਰੂਪ" ਵਿਚ ਇਸ ਨੁਕਤੇ ਵੱਲ ਧਿਆਨ ਦੁਆਇਆ ਹੈ ਕਿ ਮਨ ਨੂੰ ਮਾਰ ਕੇ ਜੀਉਣ ਵਾਲਾ ਮਨੁੱਖ ਆਪਣੇ ਆਪ ਵਿਚ ਉੱਤਮ ਹੈ ਅਤੇ ਹੋਰਨਾਂ ਲਈ ਪ੍ਰੇਰਨਾ ਸ੍ਰੋਤ ਹੈ। ਜੀਵਨ ਮੁਕਤ ਸਮੂਹ ਲੋਕਾਈ ਦੇ ਕਲਿਆਣ ਹਿੱਤ ਵਿਚਰਦਾ ਹੈ। ਪਰਮਾਤਮਾ, ਗੁਰੂ, ਨਾਮ, ਸਤਿਸੰਗ, ਸਦਾਚਾਰ ਆਦਿ ਉਹ ਸਾਧਨ ਹਨ ਜਿਨ੍ਹਾਂ ਨੂੰ ਅਪਣਾ ਕੇ ਜੀਵ ਪ੍ਰਭੂ ਦੇ ਹੁਕਮ ਵਿਚ ਚਲਦਾ ਉਸਦੀ ਮਿਹਰ ਪ੍ਰਾਪਤ ਕਰ ਆਦਰਸ਼ਕ ਮਨੁਖ ਬਣ ਸਕਦਾ ਹੈ।

ਡਾ. ਸੰਤੋਖ ਸਿੰਘ ਸ਼ਹਰਯਾਰ ਦਾ ਪਰਚਾ "ਝੂਠ ਅਲਾਵੇ ਕਾਮ ਨਾ ਆਵੈ" ਝੂਠ ਦੇ ਪਾਸਾਰ ਦੀਆਂ ਕਈ ਪਰਤਾਂ ਦੀ ਚਰਚਾ ਕਰਦਾ ਹੋਇਆ ਇਹ ਬਿਆਨ ਕਰਦਾ ਹੈ ਕਿ ਗੁਰੂ, ਪੀਰ ਸੱਚ ਵੱਲ ਲਿਜਾਣ ਦਾ ਯਤਨ ਕਰਦਾ ਹੈ ਪਰ ਝੂਠ ਦੇ ਭਰਮ ਭੁਲੇਖੇ ਕਈ ਰੂਪ ਲੈ ਕੇ ਆਉਂਦੇ ਹਨ। ਇਨ੍ਹਾਂ ਤੋਂ ਬਚਣਾ ਅਤੀ ਕਠਿਨ ਹੈ। ਸੱਚ ਪਾਰਗਾਮੀ ਦ੍ਰਿਸ਼ਟੀ ਰਾਹੀਂ ਹੀ ਨਜ਼ਰੀ ਪੈਂਦਾ ਹੈ। ਬਾਕੀ ਸਭ ਕੁੱਝ ਸੱਚ ਤੋਂ ਉਰਾਂ ਹੈ ਸੱਚ ਤੋਂ ਉਤਾਂਹ ਸਿਰਫ ਸੱਚ ਆਚਾਰ ਹੀ ਹੈ।

ਸ੍ਰੀ ਪਵਨ ਕੁਮਾਰ ਨੇ "ਗੁਰੂ ਗ੍ਰੰਥ ਸਾਹਿਬ ਵਿਚ ਮੁਕਤੀ ਦਾ ਸੰਕਲਪ" ਵਿਚ ਗੁਰਬਾਣੀ ਵਿਚਲੇ ਮੁਕਤੀ ਦੇ ਸਰੂਪ, ਉਸ ਦੇ ਸਾਧਨਾਂ ਦੀ ਚਰਚਾ ਕਰਦੇ ਹੋਏ ਵਰਣਨ ਕੀਤਾ ਹੈ ਕਿ ਗੁਰਬਾਣੀ ਦਾ ਆਦਰਸ਼ 'ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਣ ਕਮਲਾਰੇ' ਹੈ। ਪਰ ਨਿਸ਼ਕਾਮ ਭਾਵ ਨਾਲ ਭਗਤੀ ਕਰਨ ਨਾਲ, ਗੁਰੂ ਦੇ ਦੱਸੇ ਮਾਰਗ ਤੇ ਚੱਲਣ ਨਾਲ ਮੁਕਤੀ ਸਹਿਜੇ ਹੀ ਪ੍ਰਾਪਤ ਹੋ ਜਾਂਦੀ ਹੈ। ਮੁਕਤੀ ਦੀ ਪ੍ਰਾਪਤੀ ਲਈ ਦੇਹ ਤਿਆਗ ਜ਼ਰੂਰੀ ਨਹੀਂ। ਗੁਰਬਾਣੀ ਵਿਚ ਜੀਵਨ-ਮੁਕਤ ਦੀ ਵਿਸ਼ੇਸ਼ ਅਹਿਮੀਅਤ ਹੈ ਜੋ 'ਆਪਿ ਤਰੈ ਸਗਲੈ ਕੁਲ ਤਾਰੇ' ਦਾ ਅਨੁਸਾਰੀ ਹੁੰਦਾ ਹੈ।

ਸ. ਕਸ਼ਮੀਰ ਸਿੰਘ ਸਮਰਾ ਨੇ "ਗੁਰੂ ਗ੍ਰੰਥ ਸਾਹਿਬ ਅਤੇ ਵਿਸ਼ਵਸ਼ਾਂਤੀ" ਪਰਚੇ ਵਿਚ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀਆਂ ਗਹਰਾਈਆਂ ਵਿਚ ਉੱਤਰ ਕੇ, ਮਨੁੱਖੀ ਹਿਰਦੇ ਦੀਆਂ ਭਟਕਨਾਂ ਨੂੰ ਸ਼ਾਂਤ ਕਰਕੇ, ਅਮਨ ਚੈਨ ਦਾ ਸੁਪਨਾ ਲਿਆ ਜਾ ਸਕਦਾ ਹੈ। ਗੁਰਬਾਣੀ ਸ਼ਾਂਤੀ ਸਵਰੂਪ ਮਨੁੱਖ ਦੀ ਉਸਾਰੀ ਕਰਕੇ ਮਾਨਵਵਾਦੀ ਧਰਮ ਨੂੰ ਉਸਾਰਨ ਵਿਚ ਅਹਿਮ ਰੋਲ ਅਦਾ ਕਰ ਸਕਦੀ ਹੈ।

ਡਾ. ਜਤਿੰਦਰਪਾਲ ਪਾਲ ਸਿੰਘ ਜੌਲੀ ਨੇ "ਆਤਮ-ਪ੍ਰਕਾਸ਼ ਦਾ ਮਾਰਗ : ਮੁੰਦਾਵਣੀ" ਵਿਚ ਬਿਆਨ ਕੀਤਾ ਹੈ ਕਿ ਮੁੰਦਾਵਣੀ ਦੈਵੀ-ਗ੍ਰੰਥ ਦੇ ਸੰਕਲਨ ਉਪਰੰਤ ਲੱਗੀ ਦੈਵੀ ਮੁਹਰ ਹੈ। ਇਹ ਆਤਮ-ਪ੍ਰਕਾਸ਼ ਵਿਹਾਜਣ ਦਾ ਮਾਰਗ ਹੈ। ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਲੈ ਕੇ ਨਾਮ ਦੇ ਪ੍ਰਕਾਸ਼ ਨੂੰ ਆਤਮ ਪ੍ਰਕਾਸ਼ ਬਣਾ ਕੇ, ਮੁੰਦਾਵਣੀ ਨੂੰ ਆਪਣੇ ਅੰਦਰ ਵਸਾ ਲਿਆ ਹੈ ਉਨ੍ਹਾਂ ਦਾ ਹੀ ਆਵਾਗਮਨ ਕੱਟਿਆ ਜਾਵੇਗਾ ਤੇ ਉਹ ਸਦੀਵੀ ਸੱਚ ਨੂੰ ਪ੍ਰਾਪਤ ਕਰ, ਉਸ ਵਿਚ ਲੀਨ ਹੋ ਸਕਣਗੇ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਇਸ ਪੁਸਤਕ ਵਿਚ ਗੁਰੂ ਗ੍ਰੰਥ ਸਾਹਿਬ ਦੇ ਅਵਤਰਣ, ਪ੍ਰਕਾਸ਼, ਸੰਪਾਦਨ-ਮੰਤਵ, ਸਾਹਿਤਿਕ ਪ੍ਰਤਿਭਾ, ਇਤਿਹਾਸਿਕ ਮਹੱਤਾ, ਭਗਤੀ, ਨਾਮ, ਸ਼ਬਦ, ਗੁਰੂ, ਦਲਿਤ ਚੇਤਨਾ, ਪਰਿਆਵਰਣ, ਸੰਗੀਤਕ ਪੱਖਾਂ ਸੰਬੰਧੀ ਵਿਵਿਧ ਵਿਸ਼ਿਆਂ ਨਾਲ ਸੰਬੰਧਿਤ ਪਰਚੇ ਸੰਗ੍ਰਹਿਤ ਕੀਤੇ ਗਏ ਹਨ। ਆਸ ਹੈ ਹਰ ਤਰ੍ਹਾਂ ਦੀ ਰੁਚੀ ਵਾਲੇ ਪਾਠਕ ਨੂੰ ਇਸ ਵਿਚੋਂ ਆਪਣੀ ਜਿਗਿਆਸਾ ਤ੍ਰਿਪਤੀ ਲਈ ਸਾਮਗ੍ਰੀ ਪ੍ਰਾਪਤ ਹੋ ਸਕੇਗੀ।

ਇਸ ਪੁਸਤਕ ਦੀ ਪ੍ਰਕਾਸ਼ਨਾ ਲਈ ਸਹਿਯੋਗ ਵਾਸਤੇ ਮੈਂ ਉਨ੍ਹਾਂ ਸਾਰੇ ਵਿਦਵਾਨਾਂ ਦਾ ਸ਼ੁਕਰੀਆ ਅਦਾ ਕਰਨਾ ਚਾਹੁੰਦੀ ਹਾਂ ਜਿਨ੍ਹਾਂ ਨੇ ਆਪਣੇ ਵਿਦਵਤਾ ਭਰਪੂਰ ਪਰਚੇ ਇਸ ਪੁਸਤਕ ਵਿਚ ਸ਼ਾਮਿਲ ਕਰਨ ਲਈ ਮੁਹਈਆ ਕੀਤੇ। ਡਾਇਰੈਕਟਰ ਪ੍ਰੈਸ ਤੇ ਪਬਲੀਕੇਸ਼ਨ ਅਤੇ ਉਹਨਾਂ ਦੇ ਸਮੂਹ ਸਟਾਫ਼ ਦੇ ਸਹਿਯੋਗ ਲਈ ਮੈਂ ਅਤੀ ਧੰਨਵਾਦੀ ਹਾਂ। ਮੇਰੇ ਵਿਭਾਗ ਦੇ ਸਮੂਹ ਮੈਂਬਰਾਨ ਮੇਰੇ ਧੰਨਵਾਦ ਦੇ ਵਿਸ਼ੇਸ਼ ਪਾਤਰ ਹਨ ਜਿਨ੍ਹਾਂ ਮੈਨੂੰ ਹਰ ਤਰ੍ਹਾਂ ਦਾ ਸਹਿਯੋਗ ਦੇਣ ਵਿਚ ਕੋਈ ਗੁਰੇਜ਼ ਨਹੀਂ ਕੀਤਾ। ਇਸ ਵਿਚ ਕੋਈ ਸੰਦੇਹ ਨਹੀਂ ਕਿ ਜੇ ਯੂਨੀਵਰਸਿਟੀ ਦੇ ਵਾਈਸ-ਚਾਂਸਲਰ ਸਾਹਿਬ ਦੀ ਰਹਨੁਮਾਈ ਅਤੇ ਕ੍ਰਿਪਾ-ਦ੍ਰਿਸ਼ਟੀ ਨਾ ਹੁੰਦੀ ਤਾਂ ਇਹ ਪੁਸਤਕ ਅੱਜ ਆਪ ਦੇ ਹੱਥ ਵਿਚ ਨਾ ਹੁੰਦੀ, ਇਸ ਲਈ ਉਨ੍ਹਾਂ ਦੀ ਮੈਂ ਤਹਿ ਦਿਲੋਂ ਸ਼ੁਕਰਗੁਜ਼ਾਰ ਹਾਂ। ਮੇਰੇ ਰੁਝੇਵਿਆਂ ਨੂੰ ਖਿੜੇ ਮੱਥੇ ਸਵੀਕਾਰਨ ਲਈ ਆਪਣੇ ਪਤੀ ਸਰਦਾਰ ਅਰੀਦਮਨ ਸਿੰਘ ਝੁਬਾਲ ਅਤੇ ਬੇਟੀ ਨਿੰਦੀ  ਦਾ ਧੰਨਵਾਦ ਕਰਨਾ ਮੇਰਾ ਧਰਮ ਬਣਦਾ ਹੈ। ਸਭ ਤੋਂ ਵਧੇਰੇ ਸ਼ੁਕਰ ਉਸ ਅਕਾਲ ਪੁਰਖ ਦਾ ਹੈ ਜਿਸ ਨੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਦੀ ਬਖ਼ਸ਼ਿਸ਼ ਕੀਤੀ ਹੈ।

ਜਸਵਿੰਦਰ ਕੌਰ ਢਿੱਲੋਂ (ਪ੍ਰੋ.)
25.12.04 ਗੁਰੂ ਨਾਨਕ ਅਧਿਐਨ ਵਿਭਾਗ

# ਗੁਰੂ ਗ੍ਰੰਥ ਸਾਹਿਬ: ਅਵਤਰਣ ਤੇ ਪ੍ਰਕਾਸ਼

*ਬਲਵੰਤ ਸਿੰਘ ਢਿੱਲੋਂ**

ਗੁਰੂ ਗ੍ਰੰਥ ਸਾਹਿਬ ਵਿਚ ਛੇ ਸਿੱਖ ਗੁਰੂ ਸਾਹਿਬਾਨ ਤੋਂ ਇਲਾਵਾ ਮੱਧ-ਯੁੱਗੀ ਭਗਤਾਂ, ਸੂਫ਼ੀਆਂ, ਗੁਰੂ ਦਰਬਾਰ ਨਾਲ ਸੰਬੰਧਿਤ ਭੱਟਾਂ ਤੇ ਧਾਰਮਿਕ ਪੁਰਸ਼ਾਂ ਦੀਆਂ ਪਵਿੱਤਰ ਰਚਨਾਵਾਂ ਸੰਕਲਿਤ ਹਨ। ਇਨ੍ਹਾਂ ਰਚਨਾਵਾਂ ਨੂੰ ਸਾਂਝੇ ਤੌਰ 'ਤੇ ਬਾਣੀ ਜਾਂ ਗੁਰਬਾਣੀ ਕਿਹਾ ਜਾਂਦਾ ਹੈ। ਗੁਰੂ ਸਾਹਿਬਾਨ ਦੇ ਕਹਿਣ ਮੁਜਬ ਬਾਣੀ ਕੋਈ ਮਨੋ-ਕਲਪਿਤ ਪ੍ਰਗਟਾਵਾ ਨਹੀਂ ਬਲਕਿ ਉਚਤਮ ਦਰਜੇ ਦੇ ਰੂਹਾਨੀ ਅਨੁਭਵ ਦੀ ਉਪਜ ਹੈ ਜੋ ਅਕਾਲ ਪੁਰਖ ਤੋਂ ਸਿੱਧੇ ਤੌਰ 'ਤੇ ਪ੍ਰਾਪਤ ਹੋਇਆ ਸੀ। 1604 ਈ. ਵਿਚ ਆਦਿ ਗ੍ਰੰਥ ਦੀ ਸੰਪਾਦਨਾ ਤੋਂ ਲੈ ਕੇ ਹੁਣ ਤਕ ਸਿੱਖਾਂ ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ ਇਹ ਗ੍ਰੰਥ ਦੈਵੀ-ਇਛਾ, ਜੋ ਸ਼ਬਦ ਰੂਪ ਵਿਚ ਪ੍ਰਗਟ ਹੋਈ, ਦਾ ਸਭ ਤੋਂ ਮੌਲਿਕ ਤੇ ਪ੍ਰਮਾਣਿਕ ਭੰਡਾਰ ਹੈ। ਸਿੱਖੀ ਜੀਵਨ-ਜਾਚ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਅਸਾਧਾਰਣ ਕਿਸਮ ਦੀ ਸ਼ਰਧਾ, ਸਤਿਕਾਰ, ਰੁਤਬਾ ਤੇ ਮਹੱਤਵ ਪ੍ਰਾਪਤ ਹੈ। ਸਿੱਖਾਂ ਲਈ ਇਹ ਸਿਰਫ਼ ਇਕ ਧਰਮ ਗ੍ਰੰਥ ਹੀ ਨਹੀਂ ਬਲਕਿ ਜੀਵੰਤ ਗੁਰੂ ਹੈ ਜਿਸ ਦੇ ਸੰਦੇਸ਼ ਦੀ ਰੌਸ਼ਨੀ ਵਿਚ ਉਨ੍ਹਾਂ ਨੇ ਇਤਿਹਾਸ ਵਿਚ ਸਮੇਂ-ਸਮੇਂ ਆਪਣੇ ਸਿਆਸੀ, ਸਮਾਜੀ ਤੇ ਧਾਰਮਿਕ ਮਸਲਿਆਂ ਦੇ ਹੱਲ ਲਈ ਸੇਧ ਪ੍ਰਾਪਤ ਕੀਤੀ ਹੈ। ਉਪਰੋਕਤ ਸਭ ਕੁੱਝ ਦੇ ਨਤੀਜੇ ਵਜੋਂ ਸਿੱਖਾਂ ਨੂੰ ਨਿਸ਼ਚੇ ਹੀ ਅਹਿਲੇ ਕਿਤਾਬ ਕਿਹਾ ਜਾ ਸਕਦਾ ਹੈ, ਜੋ ਸਾਮੀ ਪਰੰਪਰਾ ਤੋਂ ਬਾਹਰਲੇ ਧਰਮਾਂ ਵਿਚੋਂ ਸਭ ਤੋਂ ਨਿਵੇਕਲਾ ਹੈ।

ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ ਗੁਰੂ ਨਾਨਕ ਦੇਵ ਜੀ ਦੇ ਦੈਵੀ-ਸੰਦੇਸ਼ ਤੋਂ ਆਰੰਭ ਹੁੰਦਾ ਹੈ। ਅਸਲ ਵਿਚ ਉਨ੍ਹਾਂ ਦਾ ਰੂਹਾਨੀ ਅਨੁਭਵ ਇਸ ਦੀ ਉਤਪਤੀ ਦਾ ਸਾਰ-ਤੱਤ ਹੈ। ਜਨਮਸਾਖੀ ਪਰੰਪਰਾ ਅਨੁਸਾਰ ਗੁਰੂ ਸਾਹਿਬ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਪੁਰਸ਼ ਸਨ ਜਿਨ੍ਹਾਂ ਨੂੰ ਸੱਚ ਦੀ ਬੜੀ ਬੇਤਾਬੀ ਨਾਲ ਭਾਲ ਸੀ। ਉਹ ਆਪਣੇ ਆਪ ਨੂੰ ਰੱਬ ਦਾ ਵਕਤਾ ਜਾਂ ਢਾਡੀ ਕਹਿੰਦੇ ਸਨ :

ਹਉ ਢਾਢੀ ਵੇਕਾਰੁ ਕਾਰੈ ਲਾਇਆ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 150)

ਉਹ ਬਾਣੀ ਦੇ ਰੂਪ ਵਿਚ ਜੋ ਵਿਅਕਤ ਕਰ ਰਹੇ ਸਨ ਉਨ੍ਹਾਂ ਦੇ ਮਨ ਦੀ ਉਪਜ

---

* ਮੁਖੀ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਨਹੀਂ ਬਲਕਿ ਅਕਾਲ ਪੁਰਖ ਤੋਂ ਸਿੱਧੇ ਤੌਰ ਤੇ ਪ੍ਰਾਪਤ ਹੋਏ ਇਲਹਾਮ ਦਾ ਨਤੀਜਾ ਸੀ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 722)

ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਗੁਰੂ ਆਪਣੇ ਆਪ ਨੂੰ 'ਨਾਨਕ' ਜੋਤ ਦੇ ਵਾਰਿਸ ਤੇ ਵਾਹਨ ਵਿਸ਼ਵਾਸ ਕਰਦੇ ਸਨ। ਉਨ੍ਹਾਂ ਨੇ ਆਪਣੇ ਨਿਜੀ ਨਾਮ ਦੀ ਬਜਾਇ 'ਨਾਨਕ' ਛਾਪ ਅਧੀਨ ਹੀ ਬਾਣੀ ਦੀ ਰਚਨਾ ਕੀਤੀ। ਸਿੱਖ ਗੁਰੂ ਸਾਹਿਬਾਨ ਆਪਣੇ ਆਪ ਨੂੰ 'ਨਾਨਕ ਜੋਤਿ' ਦੇ ਰੂਪ ਵਿਚ ਅਕਾਲ ਪੁਰਖ ਦੇ ਵਕਤਾ ਸਮਝਦੇ ਸਨ। ਗੁਰੂ ਅੰਗਦ ਦੇਵ ਜੀ ਦੀ ਦ੍ਰਿਸ਼ਟੀ ਵਿਚ ਵੇਦ-ਬਾਣੀ ਦੇ ਮੁਕਾਬਲੇ ਗੁਰਬਾਣੀ ਦਾ ਆਸ਼ਾ ਬਿਲਕੁਲ ਨਿਰਾਲਾ ਹੈ। ਉਨ੍ਹਾਂ ਦਾ ਕਥਨ ਹੈ ਕਿ ਅੰਮ੍ਰਿਤ ਰੂਪੀ ਬਾਣੀ ਗਿਆਨ ਧਿਆਨ ਦੀ ਬੜੀ ਉੱਚੀ ਅਵਸਥਾ ਵਿਚੋਂ ਆਈ ਹੈ। ਗੁਰੂ ਅਮਰਦਾਸ ਕੱਚੀ ਤੇ ਸੱਚੀ ਬਾਣੀ ਦਾ ਨਿਬੇੜਾ ਕਰਦੇ ਸਿੱਖਾਂ ਨੂੰ ਬਾਣੀ ਦਾ ਗਾਇਨ ਕਰਨ ਦੀ ਪ੍ਰੇਰਨਾ ਕਰਦੇ ਹੋਏ ਦਸਦੇ ਹਨ ਕਿ ਇਹ ਬਾਣੀ ਸਭ ਬਾਣੀਆਂ ਤੋਂ ਸਰਬੋਤਮ ਹੈ:

ਆਵਹੁ ਸਿਖ ਸਤਿਗੁਰੂ ਕੇ ਪਿਆਰਿਹੁ ਗਾਵਹੁ ਸਚੀ ਬਾਣੀ॥
ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 920)

ਬਾਣੀ ਦੇ ਦੈਵੀ-ਸਰੂਪ ਨੂੰ ਗੁਰੂ ਰਾਮਦਾਸ ਨੇ ਬੜੇ ਭਾਵਪੂਰਤ ਸ਼ਬਦਾਂ ਵਿਚ ਕਥਨ ਕੀਤਾ ਹੈ:

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥ (*ਗੁਰੂ ਗ੍ਰੰਥ ਸਾਹਿਬ*, ਪੰਨਾ 308)

ਏਸੇ ਭਾਵ ਨੂੰ ਗੁਰੂ ਅਰਜਨ ਦੇਵ ਜੀ ਵਿਅਕਤ ਕਰਦੇ ਹੋਏ ਕਹਿੰਦੇ ਹਨ ਕਿ ਇਹ ਬਾਣੀ ਮੇਰੇ ਆਪਣੇ ਬੋਲ ਨਹੀਂ ਬਲਕਿ ਮੈਂ ਉਹੋ ਪ੍ਰਗਟਾਇਆ ਹੈ ਜੋ ਅਕਾਲ ਪੁਰਖ ਵਲੋਂ ਹੁਕਮ ਹੈ:

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 763)

ਇਕ ਹੋਰ ਥਾਂ ਉਹ ਇਸ ਬਾਣੀ ਨੂੰ ਅਜ਼ਲੀ ਸ੍ਰੋਤ ਤੋਂ ਆਈ ਕਹਿੰਦੇ ਹਨ ਜਿਸ ਨੇ ਹਰ ਕਿਸਮ ਦੀ ਚਿੰਤਾ ਤੋਂ ਮੁਕਤੀ ਦਿਵਾ ਦਿਤੀ ਹੈ:

**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥**
(*ਗੁਰੂ ਗ੍ਰੰਥ ਸਾਹਿਬ*, ਪੰਨਾ 628)

**ਉਪਰੋਕਤ ਹਵਾਲੇ ਗੁਰਬਾਣੀ ਨੂੰ ਆਮ ਕਿਸਮ ਦੀ ਕਾਵਿ-ਰਚਨਾ ਦੀ ਬਜਾਇ ਬਿਲਕੁਲ ਇਕ ਵੱਖਰੀ ਵੰਨਗੀ ਦੇ ਸਾਹਿਤ ਦੇ ਤੌਰ ਤੇ ਪ੍ਰਸਤੁਤ ਕਰਦੇ ਹਨ। ਅਸਲ ਵਿਚ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂਆਂ ਦੇ ਹਿਰਦੇ ਵਿਚ ਅਕਾਲ ਪੁਰਖ ਦਾ ਜੋ ਪ੍ਰਕਾਸ਼ ਹੋਇਆ ਉਸ ਨੂੰ ਉਨ੍ਹਾਂ ਨੇ ਬਾਣੀ ਦੇ ਰੂਪ ਵਿਚ ਪ੍ਰਗਟਾਇਆ ਹੈ। ਗੁਰਬਾਣੀ ਦਾ ਸ੍ਰੋਤ ਆਦਿ-ਜੁਗਾਦਿ ਪਰਮਾਤਮਾ, ਗਿਆਨ ਤ੍ਰੈ ਕਾਲੀ ਸੱਚ ਤੇ ਆਸ਼ਾ ਸਾਰੀ ਮਨੁੱਖਤਾ ਦਾ ਕਲਿਆਣ ਹੈ। ਇਸ ਦੀ ਦੈਵੀ-ਉਤਪਤੀ ਤੇ ਅਲੌਕਿਕ ਸਰੂਪ ਸੰਬੰਧੀ ਸਿੱਖ ਗੁਰੂਆਂ ਨੇ ਖੁਦ ਉਲੇਖ ਕੀਤਾ ਹੈ ਤੇ ਸਿੱਖਾਂ ਨੂੰ ਇਸ ਵਿਚ ਪੂਰਣ ਅਕੀਦਾ ਹੈ।**

ਸਿੱਖ ਗੁਰੂ ਸਾਹਿਬਾਨ ਦੁਆਰਾ ਬਾਣੀ ਦਾ ਪ੍ਰਕਾਸ਼, ਸਾਂਭ-ਸੰਭਾਲ ਤੇ ਸੰਚਾਰ ਬੜੀ ਦਿਲਚਸਪੀ ਦਾ ਵਿਸ਼ਾ ਸੀ। ਕੁਝ ਵਿਦਵਾਨਾਂ ਦਾ ਅਨੁਮਾਨ ਹੈ ਕਿ ਬਾਣੀ ਪਹਿਲੋਂ ਮੌਖਿਕ ਪਰੰਪਰਾ ਵਿਚ ਹੀ ਪ੍ਰਚਲਿਤ ਰਹੀ ਤੇ ਇਸ ਨੂੰ ਲਿਖਤੀ ਰੂਪ ਬੜੀ ਦੇਰ ਬਾਅਦ ਪ੍ਰਾਪਤ ਹੋਇਆ। ਇਸ ਮੱਤ ਨੂੰ ਸਿੱਖ ਧਰਮ ਗ੍ਰੰਥ ਦੇ ਵਿਦਵਾਨਾਂ ਵਲੋਂ ਕੋਈ ਹੁੰਗਾਰਾ ਨਹੀਂ ਮਿਲਿਆ। ਗੁਰੂ ਨਾਨਕ ਦੇਵ ਜੀ ਦਾ ਜਨਮ ਇਕ ਪੜ੍ਹੇ ਲਿਖੇ ਖੱਤਰੀ ਪਰਿਵਾਰ ਵਿਚ ਹੋਇਆ ਸੀ, ਇਸ ਲਈ ਉਨ੍ਹਾਂ ਦੇ ਪੜ੍ਹੇ-ਲਿਖੇ ਹੋਣ ਬਾਰੇ ਕੋਈ ਸੰਦੇਹ ਨਹੀਂ ਹੋਣਾ ਚਾਹੀਦਾ। ਦੂਜੇ, ਪੜ੍ਹਨ-ਲਿਖਣ ਤੇ ਹਿਸਾਬ-ਕਿਤਾਬ ਦੇ ਸਾਧਾਰਨ ਗਿਆਨ ਤੋਂ ਬਗੈਰ ਉਨ੍ਹਾਂ ਦੁਆਰਾ ਸੁਲਤਾਨਪੁਰ ਲੋਧੀ ਵਿਖੇ ਮੋਦੀ ਦੀ ਨੌਕਰੀ ਕਰਨਾ ਮੁਮਕਿਨ ਨਹੀਂ ਜਾਪਦਾ। ਤੀਜੇ, ਉਹ ਆਪਣੀ ਬਾਣੀ ਵਿਚ ਆਪਣੇ ਆਪ ਨੂੰ ਸ਼ਾਇਰ ਕਹਿੰਦੇ ਹਨ। ਉਨ੍ਹਾਂ ਦੁਆਰਾ ਉਚਾਰੀ ਬਾਣੀ ਪੰਜਾਬੀ ਸਾਹਿਤ ਦਾ ਅਮੋਲਕ ਖਜ਼ਾਨਾ ਹੈ। ਉਨ੍ਹਾਂ ਦੀ ਨਾਥ, ਸਿੱਧਾਂ ਨਾਲ ਹੋਈ ਗੋਸਟਿ ਆਪਣੀਆਂ ਸਿੱਖਿਆਵਾਂ ਨੂੰ ਦਲੀਲ-ਪੂਰਵਕ ਪੇਸ਼ ਕਰਨ ਦੀ ਬੜੀ ਉੱਤਮ ਮਿਸਾਲ ਹੈ। ਚੌਥੇ, ਉਨ੍ਹਾਂ ਦੀਆਂ ਲੰਮੀਆਂ ਬਾਣੀਆਂ, ਖ਼ਾਸ ਕਰਕੇ ਆਸਾ ਪੱਟੀ ਤੇ ਓਅੰਕਾਰੁ, ਗੁਰਮੁਖੀ, ਵਰਣਮਾਲਾ ਦੇ ਅੱਖਰਾਂ ਉਪਰ ਆਧਾਰਿਤ ਹਨ। ਹੋਰ ਤਾਂ ਹੋਰ ਉਨ੍ਹਾਂ ਦਾ ਦਿਲੋ-ਦਿਮਾਗ਼ ਹਮੇਸ਼ਾ ਰੱਬ ਦੀ ਸਿਫਤ ਲਿਖਣ ਲਈ ਉਤਾਵਲਾ ਰਹਿੰਦਾ ਸੀ:

ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥
ਬਾਬਾ ਏਹੁ ਲੇਖਾ ਲਿਖਿ ਜਾਣੁ॥

ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥

(*ਗੁਰੂ ਗ੍ਰੰਥ ਸਾਹਿਬ*, ਪੰਨਾ 16)

ਓਅੰਕਾਰੁ ਬਾਣੀ ਵਿਚ ਇਕ ਥਾਂ ਗੁਰੂ ਸਾਹਿਬ ਪੰਡਿਤ ਨੂੰ ਉਪਦੇਸ਼ ਦਿੰਦੇ ਕਹਿੰਦੇ ਹਨ:

ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥
ਲਿਖੁ ਰਾਮਨਾਮ ਗੁਰਮੁਖਿ ਗੋਪਾਲਾ॥ (*ਗੁਰੂ ਗ੍ਰੰਥ ਸਾਹਿਬ*, ਪੰਨਾ 930)

ਉਪਰੋਕਤ ਹਵਾਲਿਆਂ ਦੇ ਆਧਾਰ ਉੱਤੇ ਅਸੀਂ ਸਹਿਜੇ ਹੀ ਇਸ ਨਤੀਜੇ ਉਤੇ ਪਹੁੰਚਦੇ ਹਾਂ ਕਿ ਗੁਰੂ ਨਾਨਕ ਦੇਵ ਜੀ ਬਾਣੀ ਉਚਾਰਣ ਦੇ ਨਾਲ ਨਾਲ ਇਸ ਨੂੰ ਲਿਖਤੀ ਰੂਪ ਦਿੰਦੇ ਰਹੇ ਸਨ।

ਭਾਈ ਗੁਰਦਾਸ ਦੀ ਗਵਾਹੀ ਅਨੁਸਾਰ ਪੱਛਮੀ ਏਸ਼ੀਆ ਦੀ ਯਾਤਰਾ ਸਮੇਂ ਉਨ੍ਹਾਂ ਦੇ ਪਾਸ ਇਕ ਕਿਤਾਬ ਵੀ ਸੀ:

ਬਾਬਾ ਫਿਰਿ ਮੱਕੇ ਗਇਆ ਨੀਲ ਬਸਤ੍ਰ ਧਾਰੇ ਬਨਵਾਰੀ॥
ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ॥

(ਭਾਈ ਗੁਰਦਾਸ, *ਵਾਰ* 1.32)

ਅਨੁਮਾਨ ਹੈ ਕਿ ਇਹ ਪੋਥੀ ਉਨ੍ਹਾਂ ਦੀ ਆਪਣੀ ਬਾਣੀ ਤੇ ਭਗਤ-ਬਾਣੀ ਦਾ ਸੰਗ੍ਰਹਿ ਸੀ ਜੋ ਉਨ੍ਹਾਂ ਹੁਣ ਤੱਕ ਰਚੀ ਤੇ ਇੱਕਠੀ ਕੀਤੀ ਸੀ।

ਗੁਰਬਾਣੀ ਦੇ ਲਿਖਤੀ ਰੂਪ ਬਾਰੇ ਜਨਮਸਾਖੀ ਪਰੰਪਰਾ ਵਿਚ ਵੀ ਬੜੇ ਮਹੱਤਵਪੂਰਨ ਸੰਕੇਤ ਹਨ। ਗੁਰੂ ਸਾਹਿਬ ਨੂੰ ਸ਼ਬਦ ਕਿਵੇਂ ਪ੍ਰਗਟ ਹੁੰਦਾ ਸੀ, ਉਹ ਕਿਵੇਂ ਬਾਣੀ ਉਚਾਰਦੇ ਸਨ, ਕਿਵੇਂ ਸ਼ਰਧਾ ਸਹਿਤ ਸਿੱਖ ਸ਼ਬਦ ਨੂੰ ਸਵੀਕਾਰਦੇ ਸਨ, ਕਿਵੇਂ ਸ਼ਰਧਾਲੂ ਸਿੱਖ ਸ਼ਬਦ ਨੂੰ ਨਾਲੋ ਨਾਲ ਲਿਖ ਲੈਂਦੇ ਸਨ, ਕਿਵੇਂ ਸ਼ਬਦ ਨੂੰ ਧਰਮਸਾਲਾ ਵਿਚ ਰੱਬੀ ਇਬਾਦਤ ਦੇ ਲਈ ਜਨਤਕ ਤੌਰ 'ਤੇ ਪੜ੍ਹਿਆ ਜਾਂਦਾ ਸੀ, ਇਸ ਸਭ ਬਾਰੇ ਵਿਸਥਾਰ ਜਨਮਸਾਖੀ ਪਰੰਪਰਾ ਵਿਚ ਪ੍ਰਾਪਤ ਹਨ। ਕੁੱਝ ਸ਼ਰਧਾਲੂ ਸਿੱਖ ਅਜਿਹੇ ਵੀ ਸਨ ਜੋ ਸ਼ੌਕ ਨਾਲ ਸ਼ਬਦ ਨੂੰ ਨਾਲੋ-ਨਾਲ ਲਿਖ ਲੈਂਦੇ ਸਨ। ਮਿਸਾਲ ਵਜੋਂ ਮਾਝ ਕੀ ਵਾਰ ਤੇ ਸਿਧ ਗੋਸਟਿ ਨੂੰ ਸੈਦੋ ਘੀਹੋ, ਜੋ ਦੱਖਣ ਦੀ ਉਦਾਸੀ ਸਮੇਂ ਗੁਰੂ ਜੀ ਦੇ ਨਾਲ ਸੀ, ਨੇ ਲਿਖਤੀ ਤੌਰ 'ਤੇ ਸੰਭਾਲ ਲਿਆ ਸੀ। ਏਸੇ ਤਰ੍ਹਾਂ ਹਸੂ ਤੇ ਸ਼ੀਹਾਂ, ਜੋ ਕਸ਼ਮੀਰ ਦੀ ਯਾਤਰਾ ਸਮੇਂ ਗੁਰੂ ਜੀ ਦੇ ਨਾਲ ਸਨ, ਨੇ ਮਲਾਰ ਕੀ ਵਾਰ ਨੂੰ ਲਿਖ ਲਿਆ ਸੀ। ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਨਿਵਾਸ ਗੁਰਬਾਣੀ ਪਰੰਪਰਾ ਦੇ ਵਿਕਾਸ ਲਈ ਬੜਾ ਲਾਹੇਵੰਦ ਸਾਬਿਤ ਹੋਇਆ। ਇਸ ਸੰਬੰਧ ਵਿਚ ਭਾਈ ਗੁਰਦਾਸ

ਦਾ ਕਥਨ ਬੜਾ ਮਹੱਤਵਪੂਰਣ ਹੈ:

ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖ ਉਦਾਸੀ ਸਗਲ ਉਤਾਰਾ॥
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ॥
.... .... ....
ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ॥
ਗਿਆਨ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ॥
ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥
ਗੁਰਮੁਖਿ ਭਾਰਿ ਅਥਰਬਣਿ ਤਾਰਾ॥ (ਭਾਈ ਗੁਰਦਾਸ, ਵਾਰ 1.38)

ਇਹ ਵੀ ਪਤਾ ਚਲਦਾ ਹੈ ਕਿ ਲਾਹੌਰ ਦਾ ਵਾਪਾਰੀ ਸਿੱਖ, ਭਾਈ ਮਨਸੁਖ ਤਿੰਨ ਸਾਲ ਕਰਤਾਰਪੁਰ ਵਿਚ ਰਹਿ ਕੇ ਬਾਣੀ ਦੇ ਉਤਾਰੇ ਹੀ ਕਰਦਾ ਰਿਹਾ। ਕਰਤਾਰਪੁਰ ਵਿਚ ਹੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਉਤਰਾਧਿਕਾਰੀ ਭਾਈ ਲਹਿਣੇ ਨੂੰ ਜਪੁਜੀ ਨੂੰ ਲਿਖਤੀ ਤਰਤੀਬ ਦੇਣ ਦਾ ਆਦੇਸ਼ ਦਿੱਤਾ। ਇਸ ਤੋਂ ਅਨੁਮਾਨ ਹੈ ਕਿ ਹੁਣ ਤੱਕ ਜੋ ਗੁਰੂ ਨਾਨਕ ਦੇਵ ਜੀ ਨੇ ਬਾਣੀ ਉਚਾਰੀ ਸੀ ਤੇ ਜੋ ਉਨ੍ਹਾਂ ਨੇ ਭਗਤਾਂ ਦੀਆਂ ਰਚਨਾਵਾਂ ਸੰਗ੍ਰਹਿਤ ਕੀਤੀਆਂ ਸਨ, ਸਭ ਨੂੰ ਭਾਈ ਲਹਿਣਾ ਨੇ ਪੋਥੀ ਰੂਪ ਵਿਚ ਲਿਖਤੀ ਤੌਰ ਤੇ ਸੰਭਾਲ ਲਿਆ ਸੀ। ਇਉਂ ਗੁਰੂ ਪਾਤਸ਼ਾਹ ਦੇ ਜੋਤੀ-ਜੋਤੀ ਸਮਾਉਣ ਤੋਂ ਪੂਰਵ ਉਨ੍ਹਾਂ ਦੀ ਬਾਣੀ ਦਾ ਪ੍ਰਮਾਣਿਕ ਸੰਸਕਰਣ ਤਿਆਰ ਹੋ ਗਿਆ ਸੀ। ਜਨਮਸਾਖੀ ਪਰੰਪਰਾ ਅਨੁਸਾਰ ਬਾਣੀ ਦੀ ਇਹੋ ਪੋਥੀ ਭਾਈ ਲਹਿਣੇ ਨੂੰ ਗੁਰਿਆਈ ਸਮੇਂ ਬਖਸ਼ਿਸ਼ ਹੋਈ ਸੀ।

ਗੁਰੂ ਨਾਨਕ-ਬਾਣੀ ਦੀ ਸਿੱਖ ਧਰਮ ਗ੍ਰੰਥ ਦੀ ਉਤਪਤੀ ਉੱਪਰ ਅਮਿਟ ਛਾਪ ਹੈ। ਇਸ ਨੇ ਦੂਸਰੇ ਸਿੱਖ ਗੁਰੂ ਸਾਹਿਬਾਨ ਨੂੰ ਬਾਣੀ ਉਚਾਰਨ ਲਈ ਪ੍ਰੇਰਨਾ ਤੇ ਉਤਸ਼ਾਹ ਦਿੱਤਾ। ਗੁਰੂ ਅੰਗਦ ਦੀ ਬਾਣੀ ਦਾ ਆਕਾਰ ਭਾਵੇਂ ਬਹੁਤ ਜ਼ਿਆਦਾ ਨਹੀਂ ਪਰ ਉਨ੍ਹਾਂ ਦਾ ਗੁਰ-ਗੱਦੀ ਕਾਲ ਵਿਚ ਗੁਰਬਾਣੀ ਨੂੰ ਪ੍ਰਫੁਲਿਤ ਕਰਨ ਦੇ ਸਿਲਸਿਲੇ ਵਿਚ ਬਹੁਤ ਅਹਿਮ ਯੋਗਦਾਨ ਹੈ। ਉਨ੍ਹਾਂ ਨੇ ਗੁਰਮੁਖੀ ਲਿਪੀ ਨੂੰ ਮਿਆਰੀ ਅਧਾਰ ਪ੍ਰਦਾਨ ਕੀਤਾ ਤੇ ਇਸ ਨੂੰ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਵਰਤੋਂ ਵਿਚ ਲਿਆਂਦਾ। ਅੰਤ ਸਮੇਂ ਗੁਰਬਾਣੀ ਦੀ ਪੋਥੀ, ਜੋ ਉਨਾਂ ਨੂੰ ਵਿਰਸੇ ਵਿਚ ਮਿਲੀ ਸੀ, ਆਪਣੇ ਉਤਰਾਧਿਕਾਰੀ ਨੂੰ ਸੌਂਪ ਦਿੱਤੀ।

ਗੁਰੂ ਅਮਰਦਾਸ ਦਾ ਗੁਰਬਾਣੀ ਪਰੰਪਰਾ ਨੂੰ ਪ੍ਰਫੁਲਿਤ ਕਰਨ ਵਿਚ ਅਹਿਮ ਯੋਗਦਾਨ ਹੈ। ਉਨ੍ਹਾਂ ਨੇ ਗੁਰਬਾਣੀ ਦੀ ਪ੍ਰਮਾਣਿਕਤਾ ਤੇ ਮੌਲਿਕਤਾ ਨੂੰ ਬੜੀ ਸਿਦਕ ਦਿਲੀ ਨਾਲ ਬਚਾਇਆ। ਉਦਾਸੀ ਸੰਪ੍ਰਦਾ ਦੇ ਪ੍ਰਚਾਰ ਨੇ ਸਿੱਖ ਪੰਥ ਦੀ ਸਿਧਾਂਤਕ

ਮੌਲਿਕਤਾ ਤੇ ਭਾਈਚਾਰਕ ਏਕਤਾ ਨੂੰ ਸੰਕਟ ਵਿਚ ਪਾ ਦਿੱਤਾ ਸੀ। ਗੁਰੂ ਸਾਹਿਬ ਨੇ ਅਖੌਤੀ ਗੁਰੂਆਂ ਤੇ ਉਨ੍ਹਾਂ ਦੀਆਂ ਰਚਨਾਵਾਂ ਤੋਂ ਸਿੱਖਾਂ ਨੂੰ ਸਾਵਧਾਨ ਕੀਤਾ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥
ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥
ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 920)

ਗੁਰਬਾਣੀ ਵਿਚ ਮਿਲਾਵਟ ਨੂੰ ਰੋਕਣ ਲਈ ਉਨ੍ਹਾਂ ਨੇ ਕੱਚੀ ਤੇ ਸੱਚੀ ਬਾਣੀ ਦਾ ਵਿਚਾਰ ਪ੍ਰਸਤੁਤ ਕੀਤਾ। ਇਹੀ ਵਿਚਾਰ ਅਗੋਂ ਗੁਰਬਾਣੀ ਦਾ ਪ੍ਰਮਾਣਿਕ ਸੰਸਕਰਣ ਤਿਆਰ ਕਰਨ ਲਈ ਇਕ ਮਾਪਦੰਡ ਵਜੋਂ ਕੰਮ ਆਇਆ। ਗੁਰੂ ਅਮਰਦਾਸ ਦੀਆਂ ਆਪਣੀ ਰਚਨਾਵਾਂ ਦੇ ਫਲਸਰੂਪ ਗੁਰਬਾਣੀ ਪਰੰਪਰਾ ਦਾ ਆਕਾਰ ਕਾਫੀ ਵੱਧ ਗਿਆ ਸੀ। ਉਨ੍ਹਾਂ ਨੇ ਗੁਰਬਾਣੀ ਦੇ ਸੰਸਕਰਣ ਨੂੰ ਨਵੇਂ ਸਿਰਿਉਂ ਤਰਤੀਬ ਦੇਣੀ ਯੋਗ ਸਮਝੀ। ਗੁਰੂ ਸਾਹਿਬ ਦੀਆਂ ਬਾਬਾ ਫਰੀਦ ਤੇ ਭਗਤ ਕਬੀਰ ਦੇ ਸਲੋਕਾਂ ਉਪਰ ਟਿੱਪਣੀਆਂ ਤੇ ਉਨ੍ਹਾਂ ਵਲੋਂ ਭਗਤਾਂ ਦੀ ਰੂਹਾਨੀਅਤ ਪ੍ਰਗਤੀ ਦੀ ਪ੍ਰਸ਼ੰਸਾ ਤੋਂ ਇਹ ਸਿੱਧ ਹੁੰਦਾ ਹੈ ਕਿ ਉਸ ਵੇਲੇ ਭਗਤ-ਬਾਣੀ ਸਿੱਖ ਧਰਮ ਗ੍ਰੰਥ ਦੀਆਂ ਮੁੱਢਲੀਆਂ ਲਿਖਤਾਂ ਵਿਚ ਪ੍ਰਵੇਸ਼ ਪਾ ਚੁੱਕੀ ਸੀ। ਪੂਰਬਲੇ ਗੁਰੂਆਂ ਦੁਆਰਾ ਸਥਾਪਿਤ ਕੀਤੀ ਰੀਤੀ ਅਨੁਸਾਰ ਗੁਰਬਾਣੀ ਦੀ ਪੋਥੀ ਆਪਣੇ ਉਤਰਾਧਿਕਾਰੀ, ਭਾਈ ਜੇਠਾ ਜੀ ਨੂੰ ਸੌਂਪ ਕੇ ਗੁਰੂ ਅਮਰਦਾਸ ਜੋਤੀ ਜੋਤਿ ਸਮਾ ਗਏ।

ਗੁਰੂ ਰਾਮਦਾਸ ਨੂੰ ਗੁਰੂ ਅਮਰਦਾਸ ਦੇ ਸਮੇਂ ਸਿੱਖ ਪੰਥ ਦੇ ਸੰਗਠਨਾਤਮਕ ਢਾਂਚੇ ਵਿਚ ਹੋਏ ਵਾਧੇ ਦਾ ਪੂਰਾ ਇਲਮ ਸੀ। ਉਨ੍ਹਾਂ ਨੂੰ ਤੀਜੇ ਪਾਤਿਸ਼ਾਹ ਸਮੇਂ ਗੁਰਬਾਣੀ ਪਰੰਪਰਾ ਵਿਚ ਹੋਏ ਵਾਧੇ ਦੀ ਪੂਰੀ ਵਾਕਫੀਅਤ ਸੀ। ਜਿੱਥੇ ਉਨ੍ਹਾਂ ਨੇ ਆਪਣੇ ਵਲੋਂ ਗੁਰਬਾਣੀ ਉਚਾਰਦਿਆਂ ਨਵੇਂ ਰਾਗ ਤੇ ਛੰਦ ਪ੍ਰਯੋਗ ਕਰਕੇ ਗੁਰਬਾਣੀ ਪਰੰਪਰਾ ਨੂੰ ਹੋਰ ਸਮ੍ਰਿਧ ਕੀਤਾ ਉਥੇ ਪੰਥ ਵਿਰੋਧੀ ਤਾਕਤਾਂ ਦੁਆਰਾ ਗੁਰਬਾਣੀ ਦਾ ਮੂੰਹ-ਮੁਹਾਂਦਰਾ ਵਿਗਾੜਨ ਦੀਆਂ ਕੋਸ਼ਿਸ਼ਾਂ ਨੂੰ ਨਾਕਾਰਾ ਕੀਤਾ:

ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 304)

ਮੰਜੀਦਾਰਾਂ ਤੇ ਮਸੰਦਾਂ ਦੀਆਂ ਪ੍ਰਚਾਰ ਕੋਸ਼ਿਸ਼ਾਂ ਸਦਕਾ ਸਿੱਖ ਪੰਥ ਦਾ ਘੇਰਾ ਵਿਸ਼ਾਲ ਹੋ ਗਿਆ ਸੀ। ਧਰਮਸ਼ਾਲਾਵਾਂ ਵਿਚ ਇਬਾਦਤ ਲਈ ਗੁਰਬਾਣੀ ਦੀਆਂ ਪ੍ਰਮਾਣਿਕ

ਪਾਠ ਵਾਲੀਆਂ ਪੋਥੀਆਂ ਦੀ ਲੋੜ ਸੀ। ਇਸ ਜ਼ਰੂਰਤ ਨੂੰ ਪੂਰਾ ਕਰਨ ਲਈ ਗੁਰੂ ਰਾਮਦਾਸ ਨੇ ਆਦੇਸ਼ ਦਿੱਤਾ ਕਿ ਜੋ ਸਿੱਖ ਗੁਰਬਾਣੀ ਲਿਖਣ ਦਾ ਕਾਰਜ ਕਰਦੇ ਹਨ, ਉਨ੍ਹਾਂ ਦੀ ਘਾਲ ਵੀ ਕਬੂਲ ਹੈ:

ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 540)

ਇਸ ਨਾਲ ਗੁਰਬਾਣੀ ਦੀਆਂ ਪੋਥੀਆਂ ਦੇ ਉਤਾਰੇ ਕਰਨ ਨੂੰ ਨਵਾਂ ਉਤਸ਼ਾਹ ਮਿਲਿਆ। ਪੁਰਾਤਨ ਬੀੜਾਂ ਉੱਪਰ ਅੰਕਿਤ 'ਜਪੁ ਗੁਰੂ ਰਾਮਦਾਸ ਜੀਓ ਕੇ ਦਸਖਤਾ ਕਾ ਨਕਲੁ' ਇਹ ਸੁਝਾਉਂਦਾ ਹੈ ਕਿ ਗੁਰਬਾਣੀ ਨੂੰ ਲਿਖਤੀ ਰੂਪ ਦੇਣ ਵਿਚ ਗੁਰੂ ਸਾਹਿਬ ਨੇ ਨਿਜੀ ਦਿਲਚਸਪੀ ਲਈ। ਭਾਈ ਗੁਰਦਾਸ ਤੋਂ ਇਲਾਵਾ ਪੁਰਾਤਨ ਸਿੱਖ ਸਾਹਿਤ ਇਹ ਦਰਸਾਉਂਦਾ ਹੈ ਕਿ ਧਰਮਸ਼ਾਲਾਵਾਂ ਵਿਚ ਗੁਰਬਾਣੀ ਦੀਆਂ ਪੋਥੀਆਂ ਤੋਂ ਜਨਤਕ ਤੌਰ 'ਤੇ ਪਾਠ ਕਰਨਾ ਸਿੱਖ ਪੂਜਾ-ਵਿਧਾਨ ਦਾ ਜ਼ਰੂਰੀ ਅੰਗ ਸੀ। ਗੁਰੂ ਅਮਰਦਾਸ ਦੀ ਉਸਤਤੀ ਕਰਦਾ ਹੋਇਆ ਗਯੰਦ ਭੱਟ ਦੱਸਦਾ ਹੈ ਕਿ:

ਇਕਿ ਪੜਹਿ ਸੁਣਹਿ ਗਾਵਹਿ ਪਰਭਾਤਿਹਿ ਕਰਹਿ ਇਸ੍ਨਾਨੁ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1402)

ਉਪਰੋਕਤ ਗਵਾਹੀਆਂ ਦੇ ਆਧਾਰ ਉੱਤੇ ਅਸੀਂ ਕਹਿ ਸਕਦੇ ਹਾਂ ਕਿ 1581 ਈ. ਵਿਚ ਗੁਰੂ ਅਰਜਨ ਦੇਵ ਦੇ ਗੁਰਗੱਦੀ ਸੰਭਾਲਣ ਤੋਂ ਪੂਰਵ ਸਿੱਖ ਧਰਮਸ਼ਾਲਾਵਾਂ ਵਿਚ ਗੁਰਬਾਣੀ ਦੇ ਪ੍ਰਮਾਣਿਕ ਪਾਠ ਵਾਲੀਆਂ ਪੋਥੀਆਂ ਉਪਲੱਬਧ ਸਨ। ਸਿੱਖ ਸ੍ਰੋਤਾਂ ਦੇ ਆਧਾਰ ਉੱਤੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਰਿਆਈ ਸਮੇਂ ਗੁਰੂ ਅਰਜਨ ਦੇਵ ਨੂੰ ਵਿਰਸਾਤ ਵਿਚ ਗੁਰਬਾਣੀ ਦੀ ਪ੍ਰਮਾਣਿਕ ਪੋਥੀ ਪ੍ਰਾਪਤ ਹੋਈ ਸੀ।

ਗੁਰੂ ਅਰਜਨ ਦੇਵ ਨੇ ਆਪਣੇ ਗੁਰਿਆਈ ਕਾਲ ਵਿਚ ਗੁਰਬਾਣੀ ਪਰੰਪਰਾ ਨੂੰ ਪ੍ਰਫੁਲਿਤ ਕਰਨ ਲਈ ਅਦੁੱਤੀ ਯੋਗਦਾਨ ਪਾਇਆ। ਵੱਖੋ ਵੱਖਰੇ ਰਾਗਾਂ, ਛੰਦਾਂ ਵਿਚ ਉਨ੍ਹਾਂ ਨੇ ਲਗਪਗ 2312 ਸ਼ਬਦ ਉਚਾਰੇ, ਜੋ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਬਾਣੀਕਾਰ ਦੀ ਰਚਨਾ ਨਾਲੋਂ ਵਧੇਰੇ ਹਨ। ਉਨ੍ਹਾਂ ਦੀ ਬਾਣੀ ਵਿਚ ਗੁਰਬਾਣੀ ਦੀਆਂ ਪੋਥੀਆਂ ਲਿਖਣ ਦੇ ਕਈ ਹਵਾਲੇ ਮਿਲਦੇ ਹਨ:

ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 322)

ਭਾਈ ਗੁਰਦਾਸ ਦੇ ਕਹਿਣ ਅਨੁਸਾਰ ਉਸ ਵੇਲੇ ਕਈ ਅਜਿਹੇ ਗੁਰਸਿੱਖ ਸਨ ਜਿਨ੍ਹਾਂ ਨੇ ਆਪਣੇ ਆਪ ਨੂੰ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਸਮਰਪਿਤ ਕੀਤਾ ਹੋਇਆ ਸੀ:

ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ॥
.... .... ....
ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ॥

(*ਭਾਈ ਗੁਰਦਾਸ*, ਵਾਰ 6.12)

ਬਦਕਿਸਮਤੀ ਨਾਲ ਇਸ ਸਮੇਂ ਗੁਰਬਾਣੀ ਪਰੰਪਰਾ ਨੂੰ ਦੂਸ਼ਿਤ ਕਰਨ ਵਾਲੀ ਇਕ ਸੰਪ੍ਰਦਾ ਆ ਉਭਰੀ ਸੀ। ਗੁਰੂ ਰਾਮਦਾਸ ਜੀ ਦਾ ਪੁੱਤਰ ਪ੍ਰਿਥੀ ਚੰਦ, ਵੱਡਾ ਹੋਣ ਕਰਕੇ ਗੁਰਿਆਈ ਉੱਪਰ ਆਪਣਾ ਅਧਿਕਾਰ ਸਮਝਦਾ ਸੀ। ਉਸ ਨੇ ਗੁਰਗੱਦੀ ਹੜੱਪ ਕਰਨ ਲਈ ਪੰਥ ਦੋਖੀਆਂ ਨਾਲ ਗੰਢ-ਤੁਪ ਕਰ ਲਈ ਸੀ। ਉਸ ਦੀਆਂ ਚਾਲਾਂ ਨਾਲ ਪੰਥ ਵਿਚ ਅੰਦਰੂਨੀ ਸੰਕਟ ਇਤਨਾ ਗੰਭੀਰ ਹੋ ਗਿਆ ਸੀ ਕਿ ਗੁਰੂ ਦਰਬਾਰ ਦੇ ਭੱਟ, ਡੂਮ ਤੇ ਰਬਾਬੀ ਵੀ ਦੋ ਗੁੱਟਾਂ ਵਿਚ ਵੰਡੇ ਗਏ ਸਨ। ਪ੍ਰਿਥੀ ਚੰਦ ਨੇ ਆਪਣੀ ਗੁਰਆਈ ਸਥਾਪਿਤ ਕਰਨ ਲਈ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਮੁਕਾਬਲੇ ਲਾਹੌਰ ਜ਼ਿਲੇ ਦੇ ਪਿੰਡ ਹੇਹਰ ਵਿਚ ਆਪਣਾ ਕੇਂਦਰ ਕਾਇਮ ਕਰ ਲਿਆ ਸੀ। ਉਸ ਨੇ ਆਪਣੇ ਆਪ ਨੂੰ ਗੁਰੂ ਨਾਨਕ ਦੀ ਪਰੰਪਰਾ ਵਿਚ ਗੁਰੂ ਕਹਾਉਣ ਲਈ 'ਨਾਨਕ' ਛਾਪ ਅਧੀਨ ਕਵਿਤਾ ਰਚਣੀ ਆਰੰਭ ਦਿੱਤੀ ਸੀ। ਸਿਰਫ ਇਤਨਾ ਹੀ ਨਹੀਂ ਉਸ ਨੇ ਆਪਣਾ ਭਾਵੀ ਵਾਰਿਸ ਕਾਇਮ ਕਰਨ ਲਈ ਆਪਣੇ ਪੁੱਤਰ ਮਿਹਰਬਾਨ ਨੂੰ ਵੀ 'ਨਾਨਕ' ਛਾਪ ਅਧੀਨ ਬਾਣੀ ਰਚਣ ਲਈ ਪ੍ਰੇਰਨਾ ਤੇ ਉਤਸ਼ਾਹ ਦਿੱਤਾ। ਸਿੱਖ ਇਤਿਹਾਸ ਦੇ ਸ੍ਰੋਤਾਂ ਵਿਚ ਮੀਣਾ ਸੰਪਰਦਾ ਵਲੋਂ ਕਚੀ ਬਾਣੀ ਰਚ ਕੇ ਗੁਰਬਾਣੀ ਦੀ ਮੌਲਿਕਤਾ ਨੂੰ ਦੂਸ਼ਿਤ ਕਰਨ ਦੇ ਕਈ ਹਵਾਲੇ ਪ੍ਰਾਪਤ ਹਨ। ਉਨ੍ਹਾਂ ਨੇ ਆਪਣਾ ਇਕ ਗ੍ਰੰਥ ਬਣਾ ਲਿਆ ਸੀ ਜਿਸ ਵਿਚ ਗੁਰਬਾਣੀ ਦੇ ਨਾਲ ਕੱਚੀ ਬਾਣੀ ਵੀ ਸ਼ਾਮਿਲ ਸੀ। ਇਸ ਨਾਲ ਗੁਰਬਾਣੀ ਵਿਚ ਮਿਲਾਵਟ ਕਾਰਣ ਇਸ ਦੀ ਪ੍ਰਮਾਣਿਕਤਾ ਨੂੰ ਇਕ ਵਾਰ ਫਿਰ ਗੰਭੀਰ ਖ਼ਤਰਾ ਪੈਦਾ ਹੋ ਗਿਆ ਸੀ। ਗੁਰੂ ਅਰਜਨ ਦੇਵ ਨੇ ਗੁਰਬਾਣੀ ਦੀ ਮੌਲਿਕਤਾ ਨੂੰ ਬਰਕਰਾਰ ਰੱਖਣ ਤੇ ਭਵਿੱਖ ਵਿਚ ਸੱਚੀ ਬਾਣੀ ਵਿਚ ਕੱਚੀ ਬਾਣੀ ਦੀ ਮਿਲਾਵਟ ਨੂੰ ਹਮੇਸ਼ਾ ਲਈ ਰੋਕਣ ਵਾਸਤੇ ਸਿੱਖ ਪੰਥ ਨੂੰ ਇਕ ਪ੍ਰਮਾਣਿਕ ਧਰਮ ਗ੍ਰੰਥ ਪ੍ਰਦਾਨ ਕਰਨ ਦਾ ਬੀੜਾ ਉਠਾਇਆ।

ਇਸ ਦੇ ਵਿਚ ਜ਼ਰਾ ਵੀ ਸੰਦੇਹ ਨਹੀਂ ਕਿ ਗੁਰੂ ਅਰਜਨ ਦੇਵ ਨੂੰ ਵਿਰਾਸਤ ਵਿਚ ਮਿਲੇ ਗੁਰਬਾਣੀ ਦੇ ਸੰਗ੍ਰਹਿ ਤੋਂ ਇਲਾਵਾ ਹੋਰਨਾਂ ਸ੍ਰੋਤਾਂ ਤਕ ਵੀ ਰਸਾਈ ਸੀ। ਪਰ ਕੁੱਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਗੁਰਬਾਣੀ ਸਿੱਖ ਜਗਤ ਵਿਚ ਦੂਰ-ਦੁਰਾਡੇ ਥਾਵਾਂ ਉੱਤੇ ਵੱਖੋ-ਵੱਖਰੇ ਸ੍ਰੋਤਾਂ ਵਿਚ ਬਿਖਰੀ ਪਈ ਸੀ। ਇਹ ਮੱਤ ਇਤਿਹਾਸ ਤੇ ਦਲੀਲ ਉਪਰ ਖਰਾ ਨਹੀਂ ਉਤਰਦਾ। ਪਹਿਲੇ ਤਾਂ ਸਾਰੇ ਗੁਰੂ ਸਾਹਿਬਾਨ ਬਾਣੀ ਦੀ

ਸਾਂਭ-ਸੰਭਾਲ ਵਿਚ ਬੜੀ ਦਿਲਚਸਪੀ ਲੈਂਦੇ ਰਹੇ ਸਨ। ਇਸ ਲਈ ਗੁਰੂ ਅਰਜਨ ਦੇਵ ਪਾਸ ਸਿੱਖ ਗੁਰੂ ਸਾਹਿਬਾਨ ਦੀ ਮੁਕੰਮਲ ਬਾਣੀ ਨਾ ਪਹੁੰਚਣ ਦੀ ਕੋਈ ਵਜ੍ਹਾ ਨਹੀਂ ਦਿਸਦੀ। ਦੂਜੇ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਤਕ ਸਿੱਖ ਗੁਰੂ ਸਾਹਿਬਾਨ ਦੁਆਰਾ ਸਥਾਪਿਤ ਕੀਤੇ ਸਿੱਖੀ ਦੇ ਕੇਂਦਰ ਪੰਜਾਬ ਦੇ ਅਪਰ-ਬਾਰੀ ਦੁਆਬਾ ਇਲਾਕੇ ਵਿਚ ਸਥਿਤ ਸਨ ਤੇ ਇਹੀ ਇਲਾਕਾ ਵਧੇਰੇ ਕਰਕੇ ਉਨ੍ਹਾਂ ਦਾ ਪ੍ਰਚਾਰ ਖੇਤਰ ਸੀ। ਕੁੱਝ ਵਿਦਵਾਨ ਇਹ ਵੀ ਕਹਿੰਦੇ ਹਨ ਕਿ ਗੁਰਬਾਣੀ ਦੀ ਭਾਲ ਲਈ ਗੁਰੂ ਅਰਜਨ ਦੇਵ ਨੂੰ ਗੋਇੰਦਵਾਲ ਵਿਖੇ ਗੁਰੂ ਅਮਰਦਾਸ ਦੁਆਰਾ ਤਿਆਰ ਕੀਤੀਆਂ ਤਥਾ-ਕਥਿਤ ਪੋਥੀਆਂ ਪ੍ਰਾਪਤ ਕਰਨ ਲਈ ਬਾਬਾ ਮੋਹਨ ਦੀ ਮਿੰਨਤ ਵੀ ਕਰਨੀ ਪਈ। ਯਾਦ ਰਹੇ ਕਿ ਪ੍ਰੋ. ਸਾਹਿਬ ਸਿੰਘ ਨੇ ਉਪਰੋਕਤ ਤੱਥਾਂ ਨੂੰ ਬੜੇ ਦਲੀਲ-ਪੂਰਵਕ ਰੱਦ ਕਰਦਿਆਂ ਇਸ ਨੂੰ ਬਿਲਕੁਲ ਮਨਘੜਤ ਦਰਸਾਇਆ ਹੈ। ਨਵੀਨਤਮ ਖੋਜ ਇਹ ਸਿੱਧ ਕਰਦੀ ਹੈ ਕਿ ਇਨ੍ਹਾਂ ਤਥਾ-ਕਥਿਤ ਪੋਥੀਆਂ ਵਿਚ 'ਨਾਨਕ' ਛਾਪ ਅਧੀਨ ਰਚੀ ਬਾਣੀ ਦੇ ਅਨੇਕਾਂ ਪਦੇ ਹਨ, ਜਿਨ੍ਹਾਂ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਕਿਧਰੇ ਵੀ ਪ੍ਰਵੇਸ਼ ਨਹੀਂ ਮਿਲਿਆ। ਪਿੱਛੇ ਜਿਹੇ ਕੁੱਝ ਵਿਦਵਾਨਾਂ ਨੇ ਗੁਰੂ ਹਰਿ ਸਹਾਇ ਪੋਥੀ ਨੂੰ ਸਿਖ ਧਰਮ ਦਾ ਸਭ ਤੋਂ ਪੁਰਾਣਾ ਸ੍ਰੋਤ ਤੇ M.S. #1245 ਨੂੰ ਗੁਰੂ ਗ੍ਰੰਥ ਸਾਹਿਬ ਦੇ ਮੁੱਢਲਾ ਖਰੜੇ ਦੇ ਤੌਰ ਤੇ ਸਥਾਪਿਤ ਕਰਨ ਦਾ ਅਸਫਲ ਜਤਨ ਕੀਤਾ ਹੈ। ਭਾਵੇਂ ਇਨ੍ਹਾਂ ਤਿੰਨਾਂ ਸ੍ਰੋਤਾਂ—ਗੁਰੂ ਹਰਿ ਸਹਾਇ ਪੋਥੀ, ਗੋਇੰਦਵਾਲ ਵਾਲੀਆਂ ਪੋਥੀਆਂ ਤੇ M.S. #1245 ਨੂੰ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਪ੍ਰਮਾਣਿਕਤਾ ਬਾਰੇ ਪੂਰਵ-ਨਿਰਧਾਰਿਤ ਧਾਰਨਾਵਾਂ ਸਿੱਧ ਕਰਨ ਲਈ ਬੜੀ ਖੁਲ੍ਹਦਿਲੀ ਨਾਲ ਵਰਤਿਆ ਹੈ। ਪਰ ਇਨ੍ਹਾਂ ਦੀ ਪ੍ਰਮਾਣਿਕਤਾ ਇਤਿਹਾਸ ਦੇ ਮਾਪਦੰਡਾਂ ਅਨੁਸਾਰ ਪਰਖਣ ਲਈ ਕਿਸੇ ਨੇ ਜਤਨ ਨਹੀਂ ਕੀਤਾ। ਇਨ੍ਹਾਂ ਸ੍ਰੋਤਾਂ ਵਿਚ ਅਨੇਕਾਂ ਐਸੇ ਪਾਠ-ਭੇਦ ਹਨ ਜੋ ਸਿਧ ਕਰਦੇ ਹਨ ਕਿ ਇਹ ਇਕ ਤੋਂ ਬਾਅਦ ਦੂਜਾ ਤੇ ਫਿਰ ਤੀਜਾ ਹੋਂਦ ਵਿਚ ਨਹੀਂ ਆਏ। ਨਾ ਹੀ ਇਹ ਇਕ ਦੂਜੇ ਦੀ ਨਕਲ ਹਨ। ਅਸਲ ਵਿਚ ਇਨ੍ਹਾਂ ਦਾ ਅਸਲਾ ਜਾਂ ਘਰਾਣਾ ਗੁਰੂ ਗ੍ਰੰਥ ਸਾਹਿਬ ਨਾਲ ਕੋਈ ਸੰਬੰਧ ਨਹੀਂ ਰਖਦਾ। ਇਹ ਤਿੰਨੋ ਸ੍ਰੋਤ ਵੱਖੋ-ਵੱਖਰੀਆਂ ਪਾਠ ਅਤੇ ਗਾਇਨ ਪੱਧਤੀਆਂ, ਜੋ ਮੁਖ ਤੌਰ 'ਤੇ ਸੰਪ੍ਰਦਾਇਕ ਸਨ, ਦੀ ਉਪਜ ਹਨ।

ਗੁਰਬਾਣੀ ਦੇ ਅਧਿਐਨ ਤੋਂ ਸਿਧ ਹੁੰਦਾ ਹੈ ਕਿ ਇਸ ਦੀ ਰਚਨਾ, ਲਿਖਤੀ ਰੂਪ, ਸੰਕਲਨ ਤੇ ਸੰਪਾਦਨ ਸਿਰਫ ਇਕ ਵਾਰ ਨਹੀਂ ਬਲਕਿ ਡੇਢ ਸੌ ਸਾਲ ਦੇ ਸਮੇਂ ਦੌਰਾਨ ਵੱਖੋ-ਵੱਖਰੇ ਗੁਰੂ ਸਾਹਿਬਾਨ ਦੇ ਸਮੇਂ ਨਾਲੋ-ਨਾਲ ਹੁੰਦਾ ਰਿਹਾ। ਗੁਰੂ ਨਾਨਕ ਉਪਰੰਤ ਗੁਰਬਾਣੀ ਪ੍ਰਮਾਣਿਕਤਾ ਦੀ ਸਥਾਪਤੀ ਲਈ ਇਤਿਹਾਸ ਵਿਚ ਤਿੰਨ ਪੜਾਅ ਉਜਾਗਰ ਹੁੰਦੇ ਹਨ। ਪਹਿਲਾ ਪੜਾਅ ਗੁਰੂ ਅਮਰਦਾਸ ਨਾਲ ਸੰਬੰਧਿਤ ਹੈ ਜਿਨ੍ਹਾਂ ਨੇ ਅਖੌਤੀ ਗੁਰੂਆਂ ਦੁਆਰਾ ਰਚੀ ਕੱਚੀ ਬਾਣੀ ਨੂੰ ਗੁਰਬਾਣੀ ਦੇ ਨਾਲ ਪ੍ਰਚਲਿਤ ਹੋਣ

ਤੋਂ ਰੋਕਿਆ। ਉਨ੍ਹਾਂ ਨੇ ਗੁਰਬਾਣੀ ਦਾ ਸਰੂਪ ਤੇ ਵਿਲੱਖਣਤਾ ਨਿਰਧਾਰਿਤ ਕਰਨ ਲਈ ਕੱਚੀ ਤੇ ਸੱਚੀ ਬਾਣੀ ਦਾ ਵਿਚਾਰ ਪ੍ਰਸਤੁਤ ਕੀਤਾ। ਇਸ ਤੋਂ ਬਾਅਦ ਗੁਰੂ ਰਾਮਦਾਸ ਨੇ 'ਨਾਨਕ' ਛਾਪ ਅਧੀਨ ਕੱਚ-ਪਿਚ ਬੋਲਣ ਵਾਲੇ ਨਾਮ-ਧਰੀਕ ਗੁਰੂਆਂ ਦੀਆਂ ਰਚਨਾਵਾਂ ਨੂੰ ਗੁਰਬਾਣੀ ਵਿਚ ਪ੍ਰਵੇਸ਼ ਪਾਉਣ ਤੋਂ ਰੋਕਿਆ। ਤੀਸਰਾ ਪੜਾਅ ਮੀਣਾ ਸਪ੍ਰਦਾ ਦੁਆਰਾ ਪੈਦਾ ਕੀਤੇ ਸੰਕਟ ਨਾਲ ਸੰਬੰਧਿਤ ਹੈ ਜਦੋਂ ਗੁਰਬਾਣੀ ਦੀ ਮੌਲਿਕਤਾ ਤੇ ਪ੍ਰਮਾਣਿਕਤਾ ਗੰਭੀਰ ਖ਼ਤਰੇ ਵਿਚ ਸੀ। ਫਲਸਰੂਪ ਗੁਰੂ ਅਰਜਨ ਦੇਵ ਨੇ ਸਿੱਖ ਗੁਰੂਆਂ ਤੇ ਭਗਤਾਂ ਨਾਲ ਸੰਬੰਧਿਤ ਕੀਤੀ ਜਾਂਦੀ ਅਪ੍ਰਮਾਣਿਕ ਰਚਨਾ ਨੂੰ ਹਮੇਸ਼ਾ ਲਈ ਰੱਦ ਕਰਕੇ ਗੁਰਬਾਣੀ ਦਾ ਪ੍ਰਮਾਣਿਕ ਸੰਗ੍ਰਹਿ ਤਿਆਰ ਕਰਨ ਦੀ ਯੋਜਨਾ ਬਣਾਈ।

ਗੁਰਬਾਣੀ ਦੀ ਪ੍ਰਮਾਣਿਕਤਾ ਦੀ ਪਰਖ ਤੇ ਸੰਪਾਦਨ ਲਈ ਗੰਭੀਰ ਚਿੰਤਨ ਤੇ ਇਕਾਗਰਤਾ ਦੀ ਲੋੜ ਸੀ। ਇਸ ਕਾਰਜ ਲਈ ਅੰਮ੍ਰਿਤਸਰ ਸਰੋਵਰ ਦੇ ਨਜ਼ਦੀਕ ਰਾਮਸਰ ਦੇ ਰਮਣੀਕ ਤੇ ਇਕਾਂਤ ਸਥਾਨ ਨੂੰ ਚੁਣਿਆ ਗਿਆ। ਭਾਈ ਗੁਰਦਾਸ ਜੋ ਤੀਸਰੇ ਗੁਰੂ ਸਾਹਿਬ ਤੋਂ ਲੈ ਕੇ ਗੁਰੂ ਦਰਬਾਰ ਦੀ ਹਜ਼ੂਰੀ ਵਿਚ ਸਨ ਤੇ ਜਿਨ੍ਹਾਂ ਨੂੰ ਗੁਰਬਾਣੀ ਪਰੰਪਰਾ ਦੇ ਵਧਣ-ਫੁੱਲਣ ਤੇ ਸੰਦੇਸ਼ ਦੀ ਪੂਰੀ ਸੋਝੀ ਸੀ, ਨੂੰ ਲਿਖਾਰੀ ਦਾ ਕਾਰਜ-ਭਾਰ ਸੌਂਪਿਆ ਗਿਆ। ਜਦੋਂ ਗੁਰੂ ਅਰਜਨ ਦੇਵ ਸੰਪਾਦਨ ਦਾ ਕਾਰਜ ਕਰ ਰਹੇ ਸਨ ਤਾਂ ਖ਼ਬਰ ਫੈਲ ਗਈ ਕਿ ਗੁਰੂ ਸਾਹਿਬ ਭਗਤਾਂ ਦੀਆਂ ਰਚਨਾਵਾਂ ਦੀ ਪਰਖ-ਪੜਚੋਲ ਵੀ ਕਰ ਰਹੇ ਹਨ। ਕਿਹਾ ਜਾਂਦਾ ਹੈ ਕਿ ਉਸ ਵੇਲੇ ਲਾਹੌਰ ਦੇ ਕਾਹਨਾ ਬੈਰਾਗੀ, ਛੱਜੂ ਭਗਤ, ਸ਼ਾਹ ਹੁਸੈਨ ਤੇ ਪੀਲੂ ਨੇ ਆਪਣੀਆਂ ਰਚਨਾਵਾਂ ਗੁਰੂ ਸਾਹਿਬ ਨੂੰ ਸੁਣਾਈਆਂ। ਪੰਚਮ ਪਾਤਸ਼ਾਹ ਨੇ ਇਨ੍ਹਾਂ ਦੀਆਂ ਰਚਨਾਵਾਂ ਨੂੰ ਸਿੱਖ ਵਿਚਾਰਧਾਰਾ ਦੇ ਪ੍ਰਤਿਕੂਲ ਸਮਝਦਿਆਂ ਸਿੱਖ ਧਰਮ ਗ੍ਰੰਥ ਵਿਚ ਦਾਖ਼ਲੇ ਦੇ ਅਯੋਗ ਕਰਾਰ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਧੀ ਪੂਰਵਕ ਤਰਤੀਬ ਦਿੱਤਾ ਗਿਆ ਧਰਮ ਗ੍ਰੰਥ ਹੈ। ਇਸ ਦੀ ਸ਼ੈਲੀ ਵਿਚ ਕਵਿਤਾ 'ਤੇ ਰਾਗ ਦਾ ਬੜਾ ਸੁੰਦਰ ਸੁਮੇਲ ਹੈ। ਸਹੂਲਤ ਲਈ ਵਿਦਵਾਨ ਆਮ ਤੌਰ ਤੇ ਇਸ ਨੂੰ ਤਿੰਨ ਭਾਗਾਂ ਵਿਚ ਵੰਡਦੇ ਹਨ। ਪਹਿਲੇ ਭਾਗ ਵਿਚ ਨਿਤਨੇਮ, ਦੂਜੇ ਵਿਚ ਰਾਗਬੱਧ ਤੇ ਤੀਜੇ ਵਿਚ ਭੋਗ ਦੀਆਂ ਬਾਣੀਆਂ ਸ਼ਾਮਿਲ ਹਨ। ਨਿਤਨੇਮ ਤੇ ਭੋਗ ਦੀਆਂ ਬਾਣੀਆਂ ਤੋਂ ਬਿਨਾਂ ਸਾਰੀ ਬਾਣੀ 31 ਰਾਗਾਂ ਵਿਚ ਦਰਜ ਹੈ। ਇਨ੍ਹਾਂ ਵਿਚੋਂ ਕੁੱਝ ਰਾਗਾਂ ਦੇ ਛਾਇਆਲਗ ਰੂਪ ਵੀ ਪ੍ਰਾਪਤ ਹਨ। ਬਹੁਤ ਸਾਰੀਆਂ ਲੋਕ-ਧੁਨਾਂ, ਕਾਵਿ ਰੂਪ ਜਿਵੇਂ—ਵਾਰ, ਬਾਰਾਮਾਹ, ਪੱਟੀ, ਬਾਵਨ ਅੱਖਰੀ, ਥਿਤੀ, ਰੁਤੀ, ਕਾਫੀ, ਅਲਾਹੁਣੀਆਂ, ਘੋੜੀਆਂ, ਲਾਵਾਂ, ਛੰਤ, ਵਣਜਾਰਾ, ਕਰਹਲੇ ਆਦਿ ਇਸ ਵਿਚ ਸਮਿਲਿਤ ਹਨ। ਇਹ ਸਭ ਇਸ ਨੂੰ ਮਧਕਾਲੀਨ ਪੰਜਾਬੀ ਸਾਹਿਤ ਦਾ ਅਮੋਲਕ ਭੰਡਾਰ ਸਿੱਧ ਕਰਦੇ ਹਨ। ਹਰ ਰਾਗ ਨੂੰ ਛੰਦਾਂ ਤੇ ਕਾਵਿ-ਰੂਪਾਂ ਦੇ ਆਧਾਰ

ਤੇ ਕਈ ਉਪ-ਭਾਗਾਂ ਵਿਚ ਤਰਤੀਬ ਦਿੱਤੀ ਗਈ ਹੈ। ਇਕ ਕਿਸਮ ਨਾਲ ਛੋਟੇ ਆਕਾਰ ਵਾਲੇ ਸ਼ਬਦ ਪਹਿਲਾਂ ਤੇ ਵੱਡੇ ਆਕਾਰ ਵਾਲੇ ਬਾਅਦ ਵਿਚ ਆਉਂਦੇ ਹਨ। ਰਾਗਾਂ ਅੰਦਰ ਉਪ-ਭਾਗਾਂ ਵਿਚਲੇ ਸ਼ਬਦਾਂ ਵਿਚ ਸਭ ਤੋਂ ਪਹਿਲੇ ਸਥਾਨ ਉੱਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਆਉਂਦੀ ਹੈ ਤੇ ਫਿਰ ਇਤਿਹਾਸਿਕ ਕ੍ਰਮ ਅਨੁਸਾਰ ਦੂਸਰੇ ਗੁਰੂ ਸਾਹਿਬਾਨ ਦੀ ਬਾਣੀ। ਕਿਉਂਕਿ ਸਿੱਖ ਗੁਰੂ ਸਾਹਿਬਾਨ ਨੇ ਆਪਣੀ ਬਾਣੀ 'ਨਾਨਕ' ਛਾਪ ਅਧੀਨ ਰਚੀ ਹੈ, ਇਸ ਲਈ ਉਨ੍ਹਾਂ ਬਾਣੀ ਨੂੰ ਨਿਖੇੜਨ ਲਈ ਮਹਲਾ ਪਦ ਦਾ ਪ੍ਰਯੋਗ ਕੀਤਾ ਹੈ। ਮਹਲਾ ੧ ਗੁਰੂ ਨਾਨਕ ਦੇਵ ਜੀ ਦਾ ਸੂਚਕ ਹੈ ਤੇ ਇਵੇਂ ਹੀ ਵਧਦੇ ਕ੍ਰਮ ਵਿਚ ਦੂਸਰੇ ਗੁਰੂ ਸਾਹਿਬਾਨ ਲਈ ਇਸ ਦਾ ਪ੍ਰਯੋਗ ਕੀਤਾ ਹੈ। ਹਰੇਕ ਬਾਣੀਕਾਰ ਦੇ ਸ਼ਬਦਾਂ (ਦੁਪਦੇ, ਚਉਪਦੇ, ਅਸਟਪਦੀ) ਨਾਲ ਘਰ ਦਾ ਸੰਕੇਤ ਵੀ ਦਿੱਤਾ ਹੈ। ਸਮਝਿਆ ਜਾਂਦਾ ਹੈ ਕਿ ਇਸ ਦਾ ਸੰਬੰਧ ਕੀਰਤਨ ਦੇ ਲਈ ਤਾਲ ਦੇ ਨਾਲ ਹੈ। ਹਰ ਰਾਗ ਵਿਚ ਹਰੇਕ ਬਾਣੀਕਾਰ ਦੇ ਸ਼ਬਦਾਂ ਨਾਲ ਉਨ੍ਹਾਂ ਦਾ ਅੰਕ ਦਰਜ ਹੈ ਜੋ ਭਵਿੱਖ ਵਿਚ ਕਿਸੇ ਵੀ ਕਿਸਮ ਦੇ ਵਾਧੇ-ਘਾਟੇ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦਾ। ਭਗਤਾਂ ਦੀਆਂ ਰਚਨਾਵਾਂ ਨੂੰ ਭਗਤ-ਬਾਣੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਭਗਤ ਬਾਣੀ ਨੂੰ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਾਅਦ ਰਾਗਾਂ ਦੇ ਅੰਤ ਵਿਚ ਦਰਜ਼ ਕੀਤਾ ਗਿਆ ਹੈ। ਇਸ ਦੀ ਤਰਤੀਬ ਵਿਚ ਭਗਤ ਕਬੀਰ ਦੀਆਂ ਰਚਨਾਵਾਂ ਨੂੰ ਪ੍ਰਥਮ ਸਥਾਨ 'ਤੇ ਰੱਖਿਆ ਹੈ। ਮਹੱਤਵਪੂਰਨ ਤੱਥ ਇਹ ਹੈ ਕਿ ਮਧਕਾਲੀਨ ਭਗਤਾਂ ਦੀਆਂ ਸਭ ਤੋਂ ਵਧੇਰੇ ਪ੍ਰਮਾਣਿਕ ਰਚਨਾਵਾਂ ਇਸ ਗ੍ਰੰਥ ਵਿਚ ਸੰਕਲਿਤ ਹਨ। ਇਉਂ ਭਾਰਤੀ ਧਾਰਮਿਕ ਪਰੰਪਰਾ ਦੇ 500 ਸਾਲਾਂ ਦਾ ਅਧਿਆਤਮਿਕ ਅਨੁਭਵ ਜੋ ਸਮਾਜ ਲਈ ਅਤਿ ਕਲਿਆਣਕਾਰੀ ਸੀ, ਨੂੰ ਇਸ ਗ੍ਰੰਥ ਵਿਚ ਹਮੇਸ਼ਾ ਦੇ ਲਈ ਸੰਭਾਲਿਆ ਗਿਆ ਹੈ। ਆਦਿ ਗ੍ਰੰਥ ਦੀ ਸੰਪਾਦਨਾ ਤੇ ਹਰਿਮੰਦਰ ਸਾਹਿਬ ਵਿਚ ਪ੍ਰਕਾਸ਼ ਉਪਰੰਤ ਗੁਰੂ ਅਰਜਨ ਦੇਵ ਇਸ ਦੇ ਸੰਦੇਸ਼ ਨੂੰ ਪ੍ਰਚਾਰਨ ਵਿਚ ਹੀ ਵਿਅਸਤ ਰਹੇ:

> ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ।।
>
> (ਭਾਈ ਗੁਰਦਾਸ, ਵਾਰ 24.19)

ਆਦਿ ਗ੍ਰੰਥ ਦੀ ਸੰਪਾਦਨਾ ਤੇ ਹਰਿਮੰਦਰ ਸਾਹਿਬ ਵਿਚ ਇਸ ਦੀ ਸਥਾਪਨਾ ਨਿਰਸੰਦੇਹ ਸਿੱਖ ਪੰਥ ਦੇ ਇਤਿਹਾਸ ਵਿਚ ਇਕ ਬਹੁਤ ਵੱਡਾ ਮੀਲ ਪੱਥਰ ਹੈ। ਇਸ ਨਾਲ ਗੁਰਬਾਣੀ ਦੇ ਜੋ ਪੁਰਾਤਨ ਸੰਸਕਰਣ ਤੇ ਪੋਥੀਆਂ ਸਿੱਖ ਪੰਥ ਵਿਚ ਪ੍ਰਚਲਿਤ ਸਨ, ਸਭ ਦੀ ਧਾਰਮਿਕ ਤੌਰ 'ਤੇ ਅਹਿਮੀਅਤ ਖ਼ਤਮ ਹੋ ਗਈ। ਸਿੱਖਾਂ ਦੀ ਇਬਾਦਤ ਦਾ ਕੇਂਦਰੀ ਬਿੰਦੂ ਤੇ ਦੈਵੀ-ਗਿਆਨ ਦਾ ਮੁੱਖ ਸ੍ਰੋਤ ਹੋਣ ਤੋਂ ਇਲਾਵਾ ਇਸ ਨੇ ਸਿੱਖ ਪੰਥ ਨੂੰ ਆਪਣੀ ਨਿਵੇਕਲੀ ਪਹਿਚਾਨ ਦਾ ਅਹਿਸਾਸ ਕਰਵਾਉਣ ਲਈ ਨਵੀਂ ਜਾਗ੍ਰਿਤੀ

ਲਿਆਂਦੀ। ਪਰ ਦੂਜੇ ਪਾਸੇ ਸਿੱਖਾਂ ਪਾਸ ਆਪਣਾ ਧਰਮ ਗ੍ਰੰਥ ਆ ਜਾਣ ਤੋਂ ਕੱਟੜਪੰਥੀ ਹਿੰਦੂ ਤੇ ਮੁਸਲਮਾਨ ਬੜੇ ਦੁਖੀ ਸਨ। *ਸਿੱਖਾਂ ਦੀ ਭਗਤਮਾਲ* ਅਨੁਸਾਰ ਸਿੱਖਾਂ ਦਾ ਇਕ ਵਫ਼ਦ ਗੁਰੂ ਅਰਜਨ ਦੇਵ ਜੀ ਦੇ ਹਜ਼ੂਰ ਪਹੁੰਚਿਆ ਤੇ ਬੇਨਤੀ ਕੀਤੀ ਬ੍ਰਾਹਮਣ ਉਨ੍ਹਾਂ ਨੂੰ ਗੁਰਬਾਣੀ ਦੀ ਬਜਾਇ ਸੰਸਕ੍ਰਿਤ ਦੇ ਸ਼ਾਸਤ੍ਰ ਪੜ੍ਹਨ ਲਈ ਮਜ਼ਬੂਰ ਕਰਦੇ ਹਨ। ਇਨਕਾਰ ਦੀ ਸੂਰਤ ਵਿਚ ਉਨ੍ਹਾਂ ਨੂੰ ਸਮਾਜਿਕ ਬਹਿਸ਼ਕਾਰ ਦਾ ਸਾਹਮਣਾ ਕਰਨਾ ਪੈਂਦਾ ਹੈ। ਏਸੇ ਹੀ ਤਰ੍ਹਾਂ ਕੁੱਝ ਕੱਟੜਪੰਥੀ ਮੌਲਾਣਿਆਂ ਨੇ ਬਾਦਸ਼ਾਹ ਅਕਬਰ ਪਾਸ ਸ਼ਿਕਾਇਤ ਕੀਤੀ ਕਿ ਸਿੱਖਾਂ ਦੇ ਧਰਮ ਗ੍ਰੰਥ ਵਿਚ ਇਸਲਾਮ ਤੇ ਪੈਗੰਬਰ ਪ੍ਰਤੀ ਬੜੀ ਇਤਰਾਜ਼ ਯੋਗ ਸਮਗ੍ਰੀ ਹੈ। ਜਦ ਬਾਦਸ਼ਾਹ ਨੇ ਇਸ ਦੀ ਪੜਤਾਲ ਕਰਵਾਈ ਤਾਂ ਉਸ ਨੇ ਸ਼ਿਕਾਇਤ ਨੂੰ ਨਿਰਾਧਾਰ ਪਾਇਆ। ਸੁਜਾਨ ਰਾਇ ਭੰਡਾਰੀ ਅਨੁਸਾਰ ਬਾਦਸ਼ਾਹ ਅਕਬਰ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਾ ਬੜਾ ਪ੍ਰਸ਼ੰਸਕ ਸੀ।

1604 ਈ. ਵਿਚ ਆਦਿ ਗ੍ਰੰਥ ਦੀ ਸੰਪਾਦਨਾ ਤੇ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਪ੍ਰਕਾਸ਼ ਦੇ ਫਲਸਰੂਪ ਸਿੱਖ ਧਰਮ ਗ੍ਰੰਥ ਦੇ ਮੁਕੰਮਲ ਤੇ ਪ੍ਰਮਾਣਿਕ ਪਾਠ ਉਪਰ ਮੁਹਰ ਲੱਗ ਗਈ ਸੀ। ਇਸ ਵਿਚ ਹੋਰ ਕਿਸੇ ਵਾਧੇ-ਘਾਟੇ ਦੀ ਕੋਈ ਸੰਭਾਵਨਾ ਨਹੀਂ ਸੀ। ਇਹ ਵਿਚਾਰ ਬੜਾ ਤਰਕਸੰਗਤ ਜਾਪਦਾ ਹੈ ਕਿ ਗੁਰਬਾਣੀ ਦੀਆਂ ਪੁਰਾਣੀਆਂ ਪੋਥੀਆਂ ਦੀ ਥਾਂ ਧਰਮਸ਼ਾਲਾਵਾਂ ਤੇ ਗੁਰਦੁਆਰਿਆਂ ਵਿਚ ਆਦਿ ਗ੍ਰੰਥ ਦਾ ਪ੍ਰਕਾਸ਼ ਹੋ ਗਿਆ ਹੋਵੇਗਾ। ਪਰ ਕੁੱਝ ਕਾਰਣਾਂ ਕਰਕੇ ਅਜਿਹਾ ਨਹੀਂ ਹੋ ਸਕਿਆ। ਸਿੱਖ ਗੁਰੂਆਂ ਨੂੰ ਮੁਗਲਾਂ ਨਾਲ ਸੰਘਰਸ਼ ਕਾਰਣ ਕੇਂਦਰੀ ਪੰਜਾਬ ਨੂੰ ਛੱਡ ਕੇ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਆਪਣੀ ਰਿਹਾਇਸ਼ ਕਰਨੀ ਪਈ। ਨਤੀਜੇ ਵਜੋਂ ਮੀਣਾ ਸੰਪ੍ਰਦਾਇ ਨੂੰ ਕੇਂਦਰੀ ਪੰਜਾਬ ਵਿਚ ਆਪਣੇ ਆਪ ਨੂੰ ਸਥਾਪਿਤ ਕਰਨ ਦਾ ਬੜਾ ਚੰਗਾ ਅਵਸਰ ਮਿਲ ਗਿਆ। ਉਨ੍ਹਾਂ ਨੇ ਹਰਿਮੰਦਰ ਸਾਹਿਬ ਉੱਤੇ ਕਬਜ਼ਾ ਕਰਕੇ ਆਪਣੇ ਧਰਮ ਗ੍ਰੰਥ, ਜਿਸ ਵਿਚ 'ਨਾਨਕ' ਛਾਪ ਅਧੀਨ ਰਚੀ ਕੱਚੀ ਬਾਣੀ ਵੀ ਸ਼ਾਮਿਲ ਸੀ, ਨੂੰ ਪ੍ਰਚਾਰਨਾ ਆਰੰਭ ਦਿੱਤਾ। ਏਸੇ ਤਰ੍ਹਾਂ ਲਿਖਾਰੀਆਂ ਤੇ ਰਾਗੀਆਂ ਦੀ ਮਨਮਰਜ਼ੀ ਕਾਰਣ ਆਦਿ ਗ੍ਰੰਥ ਦੀ ਬਾਣੀ ਵਿਚ ਕਈ ਪ੍ਰਕਾਰ ਦੇ ਪਾਠ-ਭੇਦ ਪ੍ਰਵੇਸ਼ ਪਾ ਗਏ ਸਨ। ਫਲਸਰੂਪ ਆਦਿ ਗ੍ਰੰਥ ਦੇ ਅਜਿਹੇ ਸਰੂਪ ਪ੍ਰਚਲਿਤ ਹੋ ਗਏ ਜੋ ਪ੍ਰਮਾਣਿਕਤਾ ਦੇ ਪੱਖੋਂ ਊਣੇ ਸਨ। ਗੁਰੂ ਤੇਗ ਬਹਾਦਰ ਦੁਆਰਾ ਉਚਾਰੀ ਬਾਣੀ ਵੀ ਆਦਿ ਗ੍ਰੰਥ ਦੀਆਂ ਬੀੜਾਂ ਵਿਚ ਪ੍ਰਵੇਸ਼ ਕਰ ਗਈ ਸੀ, ਭਾਵੇਂ ਕਿ ਇਸ ਵਿਚ ਕੋਈ ਇਕਸਾਰਤਾ ਨਹੀਂ ਸੀ। ਅਜਿਹੇ ਕੁੱਝ ਕਾਰਣਾਂ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ 1708 ਈ. ਵਿਚ ਦਮਦਮਾ ਸਾਹਿਬ ਤਲਵੰਡੀ ਵਿਖੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਸ਼ਾਮਿਲ ਕਰਕੇ ਆਦਿ ਗ੍ਰੰਥ ਦਾ ਨਵੀਨ ਅਤੇ ਪ੍ਰਮਾਣਿਕ ਸਰੂਪ ਤਿਆਰ ਕਰਕੇ ਇਸ ਉਪਰ ਸੰਪੂਰਨਤਾ ਦੀ ਮੋਹਰ ਲਾਈ। ਆਦਿ ਗ੍ਰੰਥ ਦਾ ਇਹ ਸਰੂਪ ਇਤਿਹਾਸ ਵਿਚ ਦਮਦਮੀ ਸੰਸਕਰਣ ਨਾਮ ਨਾਲ ਪ੍ਰਸਿੱਧ

ਹੈ। ਏਸੇ ਨੂੰ ਹੀ 1708 ਈ. ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਦੀ ਪਦਵੀ ਦਿੱਤੀ ਤੇ ਇਹੀ ਸਰੂਪ ਸਿੱਖਾਂ ਲਈ ਜੁਗੋ-ਜੁਗ ਅਟੱਲ ਗੁਰੂ ਹੈ।

## ਚੋਣਵੀਆਂ ਸਹਾਇਕ ਪੁਸਤਕਾਂ

### ਪੰਜਾਬੀ

ਇੰਦਰ ਸਿੰਘ ਚਕਰਵਰਤੀ, *ਮਸਲੇ ਸ਼ੇਖ ਫਰੀਦ ਕੇ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1962.

ਸਾਹਿਬ ਸਿੰਘ, *ਆਦਿ ਬੀੜ ਬਾਰੇ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 1970.

ਸੋਹਨ ਕਵਿ, *ਗੁਰਬਿਲਾਸ ਛੇਵੀਂ ਪਾਤਸ਼ਾਹੀ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970.

ਕਿਰਪਾਲ ਸਿੰਘ, *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ* (ਮਿਹਰਬਾਨ), ਖ਼ਾਲਸਾ ਕਾਲਜ, ਅੰਮ੍ਰਿਤਸਰ, 1962.

ਕੇਸਰ ਸਿੰਘ ਛਿੱਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ* (ਸੰਪਾ. ਰਤਨ ਸਿੰਘ ਜੱਗੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1972.

ਗੁਰਦਿੱਤ ਸਿੰਘ, ਗਿਆਨੀ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ,* ਸਿੱਖ ਸਾਹਿਤ ਸੰਸਥਾਨ, ਚੰਡੀਗੜ੍ਹ, 1970.

ਗੁਰਸ਼ਰਨ ਕੌਰ ਜੱਗੀ, *ਬਾਬਾ ਮੋਹਨ ਵਾਲੀਆਂ ਪੋਥੀਆਂ* (ਆਲੋਚਨਾ ਅਕਤੂਬਰ-ਦਿਸੰਬਰ), ਲੁਧਿਆਣਾ, 1984.

ਗੋਵਿੰਦ ਨਾਥ ਰਾਜਗੁਰੂ (ਸੰਪਾ.), *ਗੋਸਟਿ ਗੁਰੂ ਮਿਹਰਿਵਾਨੁ,* (ਹਰਿ ਜੀ), ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1974.

ਜੀ.ਬੀ. ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪ੍ਰਾਚੀਨ ਬੀੜਾਂ ਬਾਰੇ,* ਮਾਰਡਨ ਪ੍ਰੈਸ, ਲਾਹੌਰ, 1944.

*ਪਰਚੀਆਂ ਸੇਵਾ ਦਾਸ,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1978.

ਪਿਆਰਾ ਸਿੰਘ, *ਸ੍ਰੀ ਗੁਰੂ ਪੰਥ ਪ੍ਰਕਾਸ਼,* ਕਲਮ ਮੰਦਿਰ, ਪਟਿਆਲਾ, 1977.

ਪ੍ਰੀਤਮ ਸਿੰਘ, ਅਹੀਆਪੁਰ *ਵਾਲੀ ਪੋਥੀ,* ਭਾਗ ਪਹਿਲਾ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1998.

**English :**

Gurinder Singh Mann, *The Goindval Pothis, The Earliest Extant Soruces of the Sikh Canon*, Harvard University Press, Cambridge, 1996.

Jeevan Singh, Deol, "The Minas and their Literature", *Journal of American Oriental Society*, April-June, 1998.

Mark Juergensmeyer and N. Gerald Barrier (ed.), *Sikh Studies : Compartive Perspective on a Changing Tradition*, Berkeley, Religious Studies Series, Berkeley, 1979.

Pashaura Singh, An Early Sikh Scriptural Tradition, Guru Nanak Dev University Manuscript 1245, *International Journal of Punjab Studies* (1-2), 1994.

Pashaura Singh, *The Guru Granth Sahib: Canon, Meaning and Authority*, Oxford University Press, New Delhi, 2000.

Piar Singh, *Gatha Sri Adi Granth and the Controversy*, Anant Educational and Rural Development Foundation, Michigan, 1996.

Surjit Hans, *A Reconstruction of Sikh History from Sikh Literature*, ABS Publications, Jalandhar, 1988.

Wendy Doniger O'Flaherty (ed.), *The Critical Study of Sacred Texts*, Berkeley Religious Studies Series, Berkeley, 1979.

Winand M. Callewaret and Mukand Lath, *The Hindi Padawali of Namdev*, Moti Lal Banarsi Das, New Delhi, 1989.

# ਗੁਰੂ ਗ੍ਰੰਥ ਸਾਹਿਬ ਦੇ ਵਿਵਿਧ ਪਰਿਪੇਖ

*ਜਸਵਿੰਦਰ ਕੌਰ ਢਿੱਲੋਂ**

ਗੁਰੂ ਗ੍ਰੰਥ ਸਾਹਿਬ ਗਿਆਨ ਦਾ ਅਥਾਹ ਸਾਗਰ ਹੈ ਜਿਸਦੇ ਅਨੇਕਾਂ ਪਰਿਪੇਖ ਹਨ। ਧਰਮ-ਸ਼ਾਸਤ੍ਰੀ ਦਾਰਸ਼ਨਿਕ, ਸਾਹਿਤਕਾਰ, ਸਮਾਜ-ਸ਼ਾਸਤ੍ਰੀ ਅਤੇ ਇਤਿਹਾਸਕਾਰ ਆਪਣੇ ਆਪਣੇ ਦ੍ਰਿਸ਼ਟੀਕੋਣ ਅਨੁਸਾਰ ਇਸ ਤੋਂ ਅਗਵਾਈ ਅਤੇ ਗਿਆਨ ਪ੍ਰਾਪਤ ਕਰਨ ਦੇ ਜਤਨ ਕਰਦੇ ਹਨ। ਵਿਦਵਾਨਾਂ ਦਾ ਮਤ ਹੈ ਕਿ ਪੋਥੀ ਤੋਂ ਆਦਿ ਗ੍ਰੰਥ, ਆਦਿ ਗ੍ਰੰਥ ਤੋਂ ਗੁਰੂ ਗ੍ਰੰਥ, ਅਤੇ ਗੁਰੂ ਗ੍ਰੰਥ ਤੋਂ ਗੁਰੂ ਬਣਨ ਤੱਕ ਦਾ ਇਸ ਦਾ ਆਪਣਾ ਇਤਿਹਾਸ ਹੈ। ਇਸ ਵਿਚ 12ਵੀਂ ਸਦੀ ਤੋਂ 17ਵੀਂ ਸਦੀ ਤੱਕ, ਜੈਦੇਵ ਤੋਂ ਗੁਰੂ ਤੇਗ ਬਹਾਦਰ ਜੀ ਤੱਕ ਅਤੇ ਬੰਗਾਲ ਤੋਂ ਪੰਜਾਬ ਤੱਕ ਦੇ ਸੁਵਰਣ ਤੋਂ ਅਵਰਣ ਕਹੇ ਜਾਣ ਵਾਲੇ 36 ਬਾਣੀਕਾਰਾਂ ਦੀਆਂ ਰਚਨਾਵਾਂ, ਸਿੱਧਾਂਤਾਂ ਦੀ ਇਕਸਾਰਤਾ ਦੇ ਮਾਨਦੰਡ ਉੱਤੇ ਪਰਖ ਕੇ, ਸੰਮਿਲਿਤ ਅਤੇ ਸੰਪਾਦਿਤ ਕੀਤੀਆਂ ਗਈਆਂ ਹਨ। ਇਸ ਗ੍ਰੰਥ ਵਿਚ 5 ਸਦੀਆਂ ਤੋਂ ਕੁੱਝ ਵੱਧ ਦੇ ਸਾਂਸਕ੍ਰਿਤਿਕ ਇਤਿਹਾਸ ਤੋਂ ਇਲਾਵਾ ਉਸ ਸਮੇਂ ਦੇ ਸਮਾਜ ਵਿਚ ਪ੍ਰਚਲਿਤ ਧਰਮਾਂ, ਉਨ੍ਹਾਂ ਦੇ ਫ਼ਿਰਕਿਆਂ, ਉਨ੍ਹਾਂ ਦੀਆਂ ਧਰਮ ਰੀਤੀਆਂ ਅਤੇ ਉਨ੍ਹਾਂ ਦੀ ਸਮਕਾਲੀ ਸਥਿਤੀ ਬਾਰੇ ਵੇਰਵੇ ਵੀ ਪ੍ਰਾਪਤ ਹੁੰਦੇ ਹਨ। ਭਾਰਤੀ ਮਿਥਿਹਾਸ ਦੀ ਮੱਧਕਾਲੀਨ ਦ੍ਰਿਸ਼ਟੀ ਵੀ ਇਸ ਗ੍ਰੰਥ ਵਿਚ ਨਿਹਿਤ ਹੈ। ਦਰਸ਼ਨ ਦੇ ਵਿਭਿੰਨ ਸਿੱਧਾਂਤਾਂ ਬਾਰੇ ਸੰਕੇਤਾਂ ਤੋਂ ਇਲਾਵਾ ਉਸ ਸਮੇਂ ਦੇ ਰਾਜਨੀਤਿਕ ਹਾਲਤਾਂ ਬਾਰੇ ਵੀ ਜਾਣਕਾਰੀ ਇਸ ਗ੍ਰੰਥ ਵਿਚ ਮਿਲਦੀ ਹੈ।

ਗੁਰੂ ਗ੍ਰੰਥ ਸਾਹਿਬ ਤੋਂ ਇਤਿਹਾਸ ਦੇ ਕਈ ਅਜਿਹੇ ਪਹਿਲੂਆਂ ਬਾਰੇ ਵੀ ਚਾਨਣਾ ਪੈਂਦਾ ਹੈ ਜਿਨ੍ਹਾਂ ਬਾਰੇ ਹੋਰ ਕਿਸੇ ਸ੍ਰੋਤ ਤੋਂ ਗਿਆਨ ਪ੍ਰਾਪਤ ਨਹੀਂ ਹੁੰਦਾ। ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਬਾਣੀਕਾਰਾਂ ਦੀਆਂ ਰਚਨਾਵਾਂ ਵਿਚੋਂ ਸਾਨੂੰ ਉਨ੍ਹਾਂ ਦੇ ਸਮੇਂ ਬਾਰੇ ਜੋ ਬਿਰਤਾਂਤ ਪ੍ਰਾਪਤ ਹੁੰਦੇ ਹਨ ਉਹ ਹੋਰਨਾਂ ਪ੍ਰਮਾਣਿਕ ਇਤਿਹਾਸਿਕ ਸ੍ਰੋਤਾਂ ਦੇ ਬਿਆਨਾਂ ਤੋਂ ਕਿਤੇ ਵਧੇਰੇ ਪ੍ਰਮਾਣਿਕ ਹਨ। ਗੁਰੂ ਗ੍ਰੰਥ ਸਾਹਿਬ ਵਿਚ ਬਹੁਤ ਸਾਰੇ ਇਤਿਹਾਸਕ ਨਾਵਾਂ ਅਤੇ ਥਾਵਾਂ ਬਾਰੇ ਜਾਣਕਾਰੀ ਮਿਲਣ ਤੋਂ ਇਲਾਵਾ ਉਸ ਸਮੇਂ ਦੇ ਸਾਹਿਤ ਅਤੇ ਸਾਹਿਤਕਾਰਾਂ ਦੇ ਇਤਿਹਾਸ ਬਾਰੇ ਵੀ ਗਿਆਨ ਪ੍ਰਾਪਤ ਹੁੰਦਾ ਹੈ। ਇਹ ਪੰਜਾਬ ਦੇ ਇਤਿਹਾਸ, ਗੁਰੂ ਇਤਿਹਾਸ, ਸਿੱਖ ਇਤਿਹਾਸ, ਸਿੱਖ ਸਮਾਜ ਅਤੇ ਸਿੱਖ ਸੰਸਥਾਵਾਂ

---

* ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਬਾਰੇ ਜਾਣਕਾਰੀ ਦਾ ਪ੍ਰਮਾਣਿਕ ਸ੍ਰੋਤ ਹੈ। ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਤੋਂ ਜਿਥੇ ਸਾਨੂੰ ਅਧਿਆਤਮਿਕ ਅਤੇ ਨੈਤਿਕ ਰਹਿਨੁਮਾਈ ਮਿਲਦੀ ਹੈ, ਆਦਰਸ਼ ਜੀਵਨ-ਜਾਚ ਦੀ ਸਿਖਿਆ ਪ੍ਰਾਪਤ ਹੁੰਦੀ ਹੈ ਅਤੇ ਗੁਰਮਤਿ ਦਰਸ਼ਨ ਦਾ ਆਧਾਰ ਪ੍ਰਾਪਤ ਹੁੰਦਾ ਹੈ, ਉਥੇ ਉਸ ਸਮੇਂ ਦੇ ਸਾਹਿਤਿਕ, ਸਿਧਾਂਤਿਕ, ਸਾਂਸਕ੍ਰਿਤਿਕ, ਸਮਾਜਿਕ, ਰਾਜਨੀਤਿਕ ਅਤੇ ਧਾਰਮਿਕ ਇਤਿਹਾਸ ਦਾ ਸੋਮਾ ਵੀ ਉਪਲਬਧ ਹੁੰਦਾ ਹੈ। ਅਧਿਐਨ ਦੀ ਸੁਵਿਧਾ ਹਿਤ ਗੁਰੂ ਗ੍ਰੰਥ ਸਾਹਿਬ ਨਾਲ ਸੰਬੰਧਿਤ ਇਤਿਹਾਸਿਕ ਪੱਖਾਂ ਦੀ ਘੋਖ ਨੂੰ ਧਾਰਮਿਕ ਇਤਿਹਾਸ, ਸਮਾਜਿਕ ਇਤਿਹਾਸ, ਰਾਜਨੈਤਿਕ ਇਤਿਹਾਸ ਅਤੇ ਸਿੱਖ ਇਤਿਹਾਸ ਦੇ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ।

ਬਾਣੀਕਾਰਾਂ ਦੇ ਸਮੇਂ ਵਿਚ ਭਾਰਤ ਅੰਦਰ ਹਿੰਦੂ ਅਤੇ ਮੁਸਲਮਾਨ ਧਰਮਾਂ ਨੂੰ ਮੰਨਣ ਵਾਲੇ ਵਧੇਰੇ ਸਨ। ਹਿੰਦੂ ਸਮਾਜ ਵਿਚ ਜੈਨ ਮਤ, ਜੋਗ ਮਤ ਅਤੇ ਨਾਥ ਮਤ ਵੀ ਬਹੁਤ ਪ੍ਰਚਲਿਤ ਸਨ। ਇਹ ਸਾਰੇ ਧਰਮ ਉਸ ਸਮੇਂ ਆਦਰਸ਼ ਸਰੂਪਾਂ ਨੂੰ ਛੱਡ ਕੇ ਝੂਠੀਆਂ ਕਦਰਾਂ ਕੀਮਤਾਂ ਦੇ ਮਗਰ ਲਗੇ ਹੋਏ ਸਨ। ਹਿੰਦੂ ਧਰਮ ਵਿਚ ਬਹੁਦੇਵਵਾਦੀ ਅਤੇ ਅਵਤਾਰਵਾਦੀ ਪ੍ਰਵ੍ਰਿਤੀਆਂ ਦਾ ਬੋਲਬਾਲਾ ਸੀ। ਯੋਗ ਸਾਧਨਾ ਅਤੇ ਮੂਰਤੀ ਪੂਜਾ ਦਾ ਪ੍ਰਚਲਨ ਵਧੇਰੇ ਸੀ। ਪੁਜਾਰੀ ਲੋਕਾਂ ਨੂੰ ਕਰਮਕਾਂਡਾਂ ਵਿਚ ਹੀ ਉਲਝਾਈ ਰੱਖਦੇ ਸਨ। ਗੁਰਬਾਣੀ ਵਿਚ ਹਿੰਦੂ ਧਰਮ ਦੀ ਉਪਰੋਕਤ ਸਥਿਤੀ ਬਾਰੇ ਵਿਸਤਾਰ ਸਹਿਤ ਜਾਣਕਾਰੀ ਮਿਲਦੀ ਹੈ। ਬਾਣੀਕਾਰਾਂ ਨੇ ਬ੍ਰਾਹਮਣਾਂ, ਵੈਸ਼ਣਵਾਂ, ਜੋਗੀਆਂ, ਸੰਨਿਆਸੀਆਂ ਆਦਿ ਦੇ ਪਾਖੰਡੀ ਰੂਪਾਂ ਬਾਰੇ ਵਿਸਤ੍ਰਿਤ ਚਰਚਾ ਕੀਤੀ ਹੈ।

ਆਸਾ ਦੀ ਵਾਰ ਵਿਚ ਬ੍ਰਾਹਮਣਾਂ ਦੇ ਪਾਖੰਡੀ ਅਤੇ ਕਰਮਕਾਂਡੀ ਰੂਪ ਦਾ ਬਿਆਨ ਕਰਦੇ ਹੋਏ ਕਿਹਾ ਗਿਆ ਹੈ ਕਿ ਉਹ ਪੋਥੀਆਂ ਪੜ੍ਹਦੇ ਹਨ, ਸੰਧਿਆ ਅਤੇ ਵਾਦ-ਵਿਵਾਦ ਕਰਦੇ ਹਨ, ਪੱਥਰਾਂ ਦੀ ਪੂਜਾ ਕਰਦੇ ਹਨ, ਬਗਲੇ ਦੀ ਤਰ੍ਹਾਂ ਸਮਾਧੀ ਲਾਉਂਦੇ ਹਨ, ਮੂੰਹੋਂ ਝੂਠ ਬੋਲ ਕੇ ਲੋਹੇ ਨੂੰ ਸੋਨਾ ਬਣਾ ਦੇਂਦੇ ਹਨ, ਦਿਨ ਵਿਚ ਤਿੰਨ ਤਿੰਨ ਵਾਰ ਤਿੰਨਾਂ ਸਤਰਾਂ ਵਾਲੀ ਗਾਇਤ੍ਰੀ ਦਾ ਪਾਠ ਕਰਦੇ ਹਨ, ਗਲ ਵਿਚ ਮਾਲਾ ਪਾਉਂਦੇ ਹਨ, ਸਰੀਰ ਉੱਤੇ ਸਿਰਫ ਧੋਤੀ ਅਤੇ ਸਿਰ ਉੱਤੇ ਪਰਨਾ ਧਾਰਣ ਕਰਦੇ ਹਨ। ਉਹ ਪਰਮਾਤਮਾ ਦੇ ਸੱਚੇ ਸਰੂਪ ਨੂੰ ਨਹੀਂ ਜਾਣਦੇ ਇਸ ਲਈ ਨਿਸ਼ਚੈ ਹੀ ਉਨ੍ਹਾਂ ਦੇ ਇਹ ਸਾਰੇ ਕਰਮਕਾਂਡ ਵਿਅਰਥ ਹਨ। ਵੈਸ਼ਣਵ ਸੰਪ੍ਰਦਾ ਵਾਲਿਆਂ ਲਈ ਕਿਹਾ ਗਿਆ ਹੈ ਕਿ ਇਹ ਸਰੀਰ ਨੂੰ ਬਾਰ ਬਾਰ ਧੋ ਕੇ ਉਸ ਉੱਪਰ ਚੱਕਰ, ਤਿਲਕ ਅਤੇ ਕੇਸਰ ਲਾਉਂਦੇ ਹਨ ਪਰ ਇਹ ਸਾਰੇ ਆਡੰਬਰ ਚੌਲਾਂ ਦੇ ਛਿਲਕੇ ਨੂੰ ਕੁੱਟਣ ਸਮਾਨ ਨਿਰਾਰਥਕ ਹਨ। ਉਹ ਸਾਜ ਵਜਾਉਂਦੇ, ਨੱਚਦੇ, ਪੈਰ ਮਾਰਦੇ, ਸਿਰ ਫੇਰਦੇ, ਮੁੜ ਮੁੜ ਤਾਲ ਪੂਰਦੇ

ਹਨ। ਇਹ ਸੌਦੇਬਾਜ਼ ਲੋਕ ਆਪਣਾ ਢਿੱਡ ਭਰਨ ਲਈ ਬਾਜ਼ਾਰਾਂ ਵਿਚ ਨਾਟਕ ਕਰਦੇ ਹਨ, ਬਾਰ ਬਾਰ ਆਪਣੇ ਆਪ ਨੂੰ ਧਰਤੀ ਤੇ ਪਟਕਦੇ ਹਨ।

ਜੋਗੀਆਂ ਅਤੇ ਸੰਨਿਆਸੀਆਂ ਦੇ ਵਿਭਿੰਨ ਫਿਰਕਿਆਂ ਬਾਰੇ ਸਿਧ ਗੋਸਟਿ ਅਤੇ ਹੋਰ ਕਈ ਬਾਣੀਆਂ ਵਿਚ ਬਿਆਨ ਮਿਲਦੇ ਹਨ। ਜੋਗੀਆਂ ਦੇ ਆਡੰਬਰਾਂ ਬਾਰੇ ਵਰਣਨ ਕਰਦੇ ਹੋਏ ਕਿਹਾ ਗਿਆ ਹੈ ਕਿ ਇਹ ਸਿਰ ਦੇ ਵਾਲ ਕਟਵਾ ਕੇ, ਗਲੇ ਵਿਚ ਕਫਨੀ, ਕੰਨਾਂ ਵਿਚ ਮੁੰਦ੍ਰਾਂ, ਹੱਥ ਵਿਚ ਡੰਡਾ ਅਤੇ ਸ਼ਰੀਰ ਉੱਤੇ ਵਿਭੂਤੀ ਲਾਈ ਫਿਰਦੇ ਹਨ। ਇਹ ਆਪ ਤਾਂ ਗ੍ਰਿਹਸਥੀ ਨਹੀਂ ਵਸਾਉਂਦੇ ਪਰ ਗ੍ਰਿਹਸਥੀਆਂ ਦੇ ਘਰਾਂ ਤੇ ਨਜ਼ਰ ਲਾਈ ਰੱਖਦੇ ਹਨ। ਰਿਧੀਆਂ ਸਿਧੀਆਂ ਦੀ ਪ੍ਰਾਪਤੀ ਨੂੰ ਵਿਸ਼ੇਸ਼ ਮਹੱਤਵ ਦੇਣ ਵਾਲੇ ਸਿੱਧਾਂ ਨੂੰ ਗੁਰਬਾਣੀ ਵਿਚ ਮਤ ਦਿੱਤੀ ਗਈ ਹੈ ਕਿ ਰਿਧੀਆਂ ਸਿੱਧੀਆਂ ਦਾ ਮਾਲਕ ਤਾਂ ਪਰਮਾਤਮਾ ਹੀ ਹੈ ਜੋ ਅੰਦਰੋਂ ਪ੍ਰਾਪਤ ਹੁੰਦਾ ਹੈ ਜਿਸ ਕਾਰਣ ਉਨ੍ਹਾਂ ਦਾ ਬਾਹਰੀ ਧਿਆਨ ਵਿਅਰਥ ਹੈ। ਗੁਰਬਾਣੀ ਵਿਚ ਸਾਕਤ ਅਤੇ ਵਾਮਮਾਰਗੀਆਂ ਦੇ ਪਾਖੰਡਾਂ ਦਾ ਵੀ ਖੰਡਨ ਕੀਤਾ ਗਿਆ ਹੈ ਅਤੇ ਉਨ੍ਹਾਂ ਨੂੰ ਇਸ ਲੋਕ ਅਤੇ ਪਰਲੋਕ ਦੋਹਾਂ ਤੋਂ ਖੁੰਝੇ ਮੰਨਿਆ ਗਿਆ ਹੈ। ਬਾਣੀ ਵਿਚ ਭਗਵਤੀ, ਬੈਰਾਗੀ, ਉਦਾਸੀ, ਮੋਨੀ, ਮੁੰਡੀ, ਕਾਪੜੀਆਂ, ਰਾਮਦਾਸੀ, ਸਰੇਵੜੇ, ਦਿਗੰਬਰ, ਸ਼ਵੇਤਾਂਬਰ, ਆਦਿ ਬਾਰੇ ਵੀ ਬਹੁਤ ਪ੍ਰਸੰਗ ਪ੍ਰਾਪਤ ਹੁੰਦੇ ਹਨ।

ਬਾਣੀਕਾਰਾਂ ਨੇਂ ਮੁਸਲਿਮ ਧਰਮ ਦੇ ਮੰਨਣ ਵਾਲੇ ਕਰਮਕਾਂਡੀਆਂ ਦੀਆਂ ਰਹੁਰੀਤਾਂ ਬਾਰੇ ਵੀ ਬਹੁਤ ਟਿੱਪਣੀ ਕੀਤੀ ਹੈ। ਕਿਹਾ ਹੈ ਕਿ ਉਹ ਅਸਲੀ ਧਰਮ ਦੇ ਅਸੂਲਾਂ ਨੂੰ ਛੱਡ ਕੇ ਸੁੰਨਤ, ਕਲਮੇ, ਕਾਬੇ, ਨਮਾਜ਼, ਤਸਬੀ ਆਦਿਕ ਬਾਹਰੀ ਵਿਖਾਵਿਆਂ ਨੂੰ ਵਧੇਰੇ ਮਹੱਤਾ ਦੇਣ ਲੱਗ ਪਏ ਹਨ। ਗੁਰੂ ਨਾਨਕ ਦੇਵ ਜੀ ਵਰਣਨ ਕਰਦੇ ਹਨ ਕਿ ਕਿਵੇਂ ਕਾਜ਼ੀ ਜੱਜ ਬਣ ਕੇ ਇਨਸਾਫ਼ ਕਰਨ ਲਈ ਬੈਠਦੇ ਹਨ, ਮਾਲਾ ਫੇਰਦੇ ਹਨ, ਅੱਲਾ ਅੱਲਾ ਵੀ ਕਰਦੇ ਹਨ ਪਰ ਇਨਸਾਫ਼ ਰਿਸ਼ਵਤ ਲੈ ਕੇ ਹੀ ਕਰਦੇ ਹਨ। ਜੇ ਕੋਈ ਇਤਰਾਜ਼ ਕਰਦਾ ਹੈ ਤਾਂ ਉਹ ਆਪਣੇ ਆਪ ਨੂੰ ਉਚਿਤ ਠਹਿਰਾਉਣ ਲਈ ਕਈ ਪ੍ਰਕਾਰ ਦੇ ਧਾਰਮਿਕ ਹਵਾਲੇ ਦੇ ਲੈਂਦੇ ਹਨ। ਕਾਜ਼ੀ ਝੂਠ ਬੋਲ ਕੇ ਧਰਮ ਭ੍ਰਿਸ਼ਟ ਕਰਦੇ ਹਨ। ਬ੍ਰਾਹਮਣ ਪਾਖੰਡ ਰਚ ਕੇ ਮਨੁੱਖਾਂ ਨੂੰ ਖਾਂਦੇ ਹਨ ਅਤੇ ਜੋਗੀ ਲਾਲਚਾਂ ਵਿਚ ਅੰਨ੍ਹੇ ਹੋਏ ਫਿਰਦੇ ਹਨ। ਇਸ ਤਰ੍ਹਾਂ ਇਹ ਸਾਰੇ ਧਰਮ ਦੇ ਠੇਕੇਦਾਰ ਸਮਾਜ ਦੀ ਬਰਬਾਦੀ ਦਾ ਮਾਰਗ ਉਲੀਕਦੇ ਹਨ।

ਬਾਣੀ ਵਿਚ ਇਸਲਾਮ ਧਰਮ ਦੇ ਵੱਧਦੇ ਪ੍ਰਭਾਵ ਬਾਰੇ ਵੀ ਸੰਕੇਤ ਮਿਲਦੇ ਹਨ। ਚਰਚਾ ਹੈ ਕਿ ਪਰਮਾਤਮਾ ਨੂੰ ਹੁਣ ਅਲਾਹ ਕਿਹਾ ਜਾਣ ਲਗ ਪਿਆ ਹੈ। ਕੂਜਾ, ਅਜ਼ਾਨ, ਨਮਾਜ਼, ਮੁੱਸਲਾ ਹੀ ਪ੍ਰਧਾਨ ਹੋ ਗਏ ਹਨ। ਧਾਰਮਿਕ ਕਹੇ ਜਾਣ ਵਾਲੇ ਲੋਕ

ਹੁਣ ਨੀਲੇ ਬਸਤਰ ਧਾਰਣ ਕਰਦੇ ਹਨ, ਗੇਰੂਏ ਨਹੀਂ। ਕਾਜ਼ੀ ਨੇ ਨਵਾਂ ਨਿਯਮ ਸ਼ਰੀਅਤ ਦਾ ਚਲਾ ਦਿਤਾ ਹੈ। ਕੁਰਾਨ ਦੀ ਮਾਨਤਾ ਤੇ ਜ਼ੋਰ ਹੈ। ਪੁਰਾਣਾ ਤੇ ਬ੍ਰਾਹਮਣ-ਗ੍ਰੰਥਾਂ ਦੀ ਮਾਨਤਾ ਨਹੀਂ ਰਹੀ। ਪਰਮਾਤਮਾ ਦਾ ਨਾਮ ਰਹਿਮਾਨ ਹੋ ਗਿਆ ਹੈ। ਗਊ ਅਤੇ ਬ੍ਰਾਹਮਣ ਉੱਤੇ ਟੈਕਸ ਲਾਏ ਜਾਂਦੇ ਹਨ।

ਆਪਣੇ ਧਰਮ ਦੇ ਜ਼ਬਰਦਸਤੀ ਪਰਿਵਰਤਨ ਕਰਵਾਏ ਜਾਣ ਬਾਰੇ ਭਗਤ ਨਾਮਦੇਵ ਕਹਿੰਦੇ ਹਨ ਕਿ ਬਾਦਸ਼ਾਹ (ਮੁਹੰਮਦ ਬਿਨ ਤੁਗਲਕ) ਨੇ ਕਿਹਾ ਕਿ ਮੈਂ ਤੇਰਾ ਪਰਮਾਤਮਾ ਵੇਖਣਾ ਚਾਹੁੰਦਾ ਹਾਂ, ਇਸ ਲਈ ਤੈਨੂੰ ਕਰਾਮਾਤ ਕਰਨੀ ਹੋਵੇਗੀ, ਮੋਈ ਗਾਂ ਜੀਵਾਲਣੀ ਹੋਵੇਗੀ। ਬਾਦਸ਼ਾਹ ਦੀ ਆਗਿਆ ਨਾ ਮੰਨਣ ਤੇ ਹਾਥੀ ਨੂੰ ਚਮਕਾ ਕੇ ਉਨ੍ਹਾਂ ਉੱਪਰ ਚੜ੍ਹਾ ਦਿੱਤਾ ਗਿਆ। ਮਜਬੂਰਨ ਉਨ੍ਹਾਂ ਦੀ ਮਾਂ ਨੂੰ ਕਹਿਣਾ ਪਿਆ ਕਿ ਤੂੰ ਰਾਮ ਨੂੰ ਛੱਡ ਕੇ ਖੁਦਾ ਕਹਿਣ ਲੱਗ ਜਾ, ਤੇ ਇਵੇਂ ਆਪਣੀ ਜਾਨ ਬਚਾ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਵਿਭਿੰਨ ਧਰਮਾਂ ਅਤੇ ਉਨ੍ਹਾਂ ਦੇ ਉਸ ਸਮੇਂ ਦੇ ਸਰੂਪਾਂ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ।

ਇਵੇਂ ਹੀ ਬਾਣੀਕਾਰਾਂ ਨੇ ਆਪਣੇ ਸਮੇਂ ਦੀਆਂ ਸਮਾਜਿਕ ਪਰਿਸਥਿਤੀਆਂ ਬਾਰੇ ਵਿਸ਼ੇਸ਼ ਰੁਚੀ ਦਿਖਾਈ ਹੈ। ਬਾਣੀ ਵਿਚ ਸਾਨੂੰ ਉਸ ਸਮੇਂ ਦੇ ਸਮਾਜ ਵਿਚ ਜ਼ਾਤ-ਪਾਤ ਦੇ ਵਿਤਕਰੇ, ਦਲਿਤਾਂ ਪ੍ਰਤੀ ਹੀਨਤਾ ਭਰਪੂਰ ਵਤੀਰੇ, ਇਸਤ੍ਰੀ ਪ੍ਰਤੀ ਅਸਮਾਨਤਾ ਵਾਲੇ ਵਿਵਹਾਰ, ਪ੍ਰਚਲਿਤ ਭਿਖਿਆ ਵ੍ਰਿਤੀ ਅਤੇ ਆਰਥਿਕ ਅਸਮਾਨਤਾ ਸੰਬੰਧੀ ਜਾਣਕਾਰੀ ਅਤੇ ਉਸ ਦੀ ਨਿਖੇਧੀ ਬਾਰੇ ਵਿਸਤ੍ਰਿਤ ਵਿਚਾਰ ਪ੍ਰਾਪਤ ਹੁੰਦੇ ਹਨ।

ਮੱਧਕਾਲ ਵਿਚ ਵਰਣ ਦਾ ਸਥਾਨ ਜ਼ਾਤ-ਭੇਦ ਨੇ ਲੈ ਲਿਆ ਸੀ। ਸ਼ੂਦਰ ਦਾ ਕੰਮ ਕਰਨ ਵਾਲਾ ਬ੍ਰਾਹਮਣ ਪੁੱਤਰ ਵੀ ਬ੍ਰਾਹਮਣ ਕਹਿਲਾਉਣ ਲੱਗ ਪਿਆ ਸੀ। ਪਰ ਗੁਰੂ ਗ੍ਰੰਥ ਸਾਹਿਬ ਵਿਚ ਉੱਤਮ ਕਰਮਾਂ ਨੂੰ ਹੀ ਉੱਚਤਾ ਦਾ ਮਾਨਦੰਡ ਮੰਨਿਆ ਗਿਆ ਹੈ, ਉੱਤਮ ਵਰਣ ਨੂੰ ਨਹੀਂ। ਗੁਰੂ ਨਾਨਕ ਬਾਣੀ ਵਿਚ ਜ਼ਾਤ ਦਾ ਗਰਬ ਕਰਨ ਵਾਲਿਆਂ ਨੂੰ ਫਿਟਕਾਰਿਆ ਗਿਆ ਹੈ। ਕਬੀਰ ਜੀ ਨੇ ਇਸ ਗੱਲ ਤੇ ਜ਼ੋਰ ਦਿੱਤਾ ਹੈ ਕਿ ਬ੍ਰਾਹਮਣ ਅਤੇ ਸ਼ੂਦਰ ਕਹੇ ਜਾਣ ਵਾਲੇ ਲੋਕਾਂ ਵਿਚ ਕੋਈ ਭੇਦ ਨਹੀਂ ਹੈ। ਦੋਹਾਂ ਦੀਆਂ ਰਗਾਂ ਵਿਚ ਲਹੂ ਹੀ ਵਗਦਾ ਹੈ। ਗੁਰੂ ਅਮਰਦਾਸ ਜੀ ਨੇ ਉਸ ਸਮੇਂ ਪ੍ਰਚਲਿਤ ਜ਼ਾਤ-ਭੇਦ ਨੂੰ ਅਗਿਆਨਤਾ ਦਾ ਨਾਮ ਦਿੱਤਾ ਹੈ। ਗੁਰੂ ਅਰਜਨ ਦੇਵ ਜੀ ਨੇ ਸਮੂਹ ਮਾਨਵਤਾ ਨੂੰ ਹੀ ਪ੍ਰਭੂ ਪ੍ਰਾਪਤੀ ਦਾ ਅਧਿਕਾਰੀ ਪਰਵਾਨ ਕੀਤਾ ਹੈ। ਬਾਣੀਕਾਰਾਂ ਨੇ ਸਾਰੇ ਮਨੁੱਖਾਂ ਦੀ ਸਮਾਨਤਾ ਉੱਤੇ ਇਸ ਲਈ ਜ਼ੋਰ ਦਿੱਤਾ ਹੈ ਕਿਉਂਕਿ ਉਸ ਸਮੇਂ ਅਵਰਣ (ਦਲਿਤ) ਕਹੇ ਜਾਣ ਵਾਲੇ ਲੋਕਾਂ ਨਾਲ ਅਸਮਾਨਤਾ ਦਾ ਵਿਵਹਾਰ ਕੀਤਾ ਜਾਂਦਾ ਸੀ। ਕਬੀਰ

ਜੀ ਅਤੇ ਨਾਮਦੇਵ ਜੀ ਦੀ ਬਾਣੀ ਵਿਚ ਅਜਿਹੇ ਅਸਮਾਨਤਾ ਵਾਲੇ ਵਤੀਰੇ ਨੂੰ ਹੰਢਾਉਣ ਬਾਰੇ ਵਿਵਰਣ ਮਿਲਦੇ ਹਨ। ਭੈਰਉ ਰਾਗ ਵਿਚ ਨਾਮਦੇਵ ਜੀ ਦੀ ਬਾਣੀ ਵਿਚ ਚਰਚਾ ਹੈ ਕਿ ਬੜੇ ਭਗਤੀ ਭਾਵ ਨਾਲ ਮੈਂ ਮੰਦਿਰ ਵਿਚ ਗਿਆ ਸਾਂ ਪਰ ਬ੍ਰਾਹਮਣਾਂ ਨੇ ਮੰਦਿਰ ਤੋਂ ਬਾਹਰ ਸੁਟਵਾ ਦਿੱਤਾ ਕਿਉਂਕਿ ਮੇਰਾ ਜਨਮ ਨੀਚ ਜ਼ਾਤ ਵਿਚ ਹੋਇਆ ਸੀ। ਕਬੀਰ ਜੀ ਵੀ ਕਹਿੰਦੇ ਹਨ ਕਿ ਮੈਨੂੰ ਬ੍ਰਾਹਮਣਾਂ ਨੇ ਜ਼ੰਜੀਰਾਂ ਨਾਲ ਬੰਨ ਕੇ ਗੋਮਤੀ ਨਦੀ ਵਿਚ ਸੁੱਟ ਦਿੱਤਾ ਤੇ ਮੁਸਲਮਾਨਾਂ ਨੇ ਮੇਰੀਆਂ ਬਾਹਾਂ ਬੰਨ ਕੇ ਮੈਨੂੰ ਹਾਥੀ ਸਾਹਮਣੇ ਸੁੱਟ ਦਿੱਤਾ।

ਉਸ ਸਮੇਂ ਦੇ ਸਮਾਜਿਕ ਢਾਂਚੇ ਵਿਚ ਹਿੰਦੂ, ਭੱਟੀ, ਮੁਗ਼ਲ, ਪਠਾਨ, ਤੁਰਕ, ਠਾਕੁਰ, ਭੱਟ, ਜੱਟ, ਗੁਜਰ, ਵਣਜਾਰੇ ਆਦਿ ਬਾਰੇ ਵਰਣਨ ਪਾਏ ਜਾਂਦੇ ਹਨ। ਸਮਾਜ ਵਿਚ ਸ੍ਰੇਸ਼ਠ ਕਹੇ ਜਾਣ ਵਾਲੇ ਵਰਗ ਵਿਚ ਮੇਹਰ, ਮਲਕ, ਰਾਜਾ, ਰਾਉ, ਖ਼ਾਨ, ਚੌਧਰੀ, ਅਮੀਰ, ਸਿਕਦਾਰਾਂ ਆਦਿਕ ਬਾਰੇ ਜ਼ਿਕਰ ਤੋਂ ਇਲਾਵਾ ਉਨਾਂ ਦੇ ਚਰਿਤ੍ਰਾਂ ਬਾਰੇ ਟਿੱਪਣੀਆਂ ਵੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦੀਆਂ ਹਨ।

ਬਾਣੀਕਾਰਾਂ ਦੇ ਸਮੇਂ ਵਿਚ ਜੋ ਆਰਥਿਕ ਅਸਮਾਨਤਾਵਾਂ ਸਨ ਉਨ੍ਹਾਂ ਬਾਰੇ ਬਹੁਤ ਵਿਵਰਣ ਪ੍ਰਾਪਤ ਹੁੰਦੇ ਹਨ। ਗੁਰੂ ਨਾਨਕ ਬਾਣੀ ਵਿਚ ਉਨ੍ਹਾਂ ਬਾਰੇ ਚਰਚਾ ਹੈ ਕਿ ਕਈਆਂ ਦੇ ਗਲਾਂ ਵਿਚ ਗੁਲਾਮੀ ਦੇ ਸੰਗਲ ਪਾਏ ਹੋਏ ਹਨ ਅਤੇ ਉਹ ਕਈ ਪ੍ਰਕਾਰ ਦੇ ਕਸ਼ਟ ਸਹਿ ਰਹੇ ਹਨ ਜਦੋਂ ਕਿ ਹੋਰ ਬੇਸ਼ੁਮਾਰ ਜੀਵ ਘੋੜਿਆਂ ਤੇ ਚੜ੍ਹੇ ਫਿਰਦੇ ਹਨ ਭਾਵ ਮਾਇਆ ਦੀਆਂ ਮੌਜਾਂ ਮਾਣਦੇ ਹਨ। ਭਾਗਾਂ ਵਾਲੇ ਤੁਲਾਈਆਂ ਤੇ ਬੇਫਿਕਰ ਸੌਂਦੇ ਹਨ ਜਦ ਕਿ ਕਈ ਉਨਾਂ ਦੀ ਸੇਵਾ ਵਿਚ, ਉਨ੍ਹਾਂ ਦੀ ਹਜ਼ੂਰੀ ਵਿਚ ਖਲੋਤੇ ਰਹਿੰਦੇ ਹਨ। ਆਸਾ ਰਾਗ ਵਿਚ ਹੀ ਕਬੀਰ ਬਾਣੀ ਵਿਚ ਵਰਣਨ ਹੈ ਕਿ ਕਈ ਲੋਕ ਰੇਸ਼ਮ ਦੇ ਕਪੜੇ ਪਹਿਨਦੇ ਅਤੇ ਨਵਾਰੀ ਪਲੰਘਾਂ ਤੇ ਸੌਂਦੇ ਹਨ, ਪਰ ਕਈਆਂ ਨੂੰ ਗਲੀ ਹੋਈ ਜੁਲੀ ਵੀ ਨਹੀਂ ਮਿਲਦੀ ਅਤੇ ਬਿਸਤਰੇ ਦੀ ਥਾਂ ਪਰਾਲੀ ਤੇ ਹੀ ਸੌਂਦੇ ਹਨ। ਇਸ ਪ੍ਰਕਾਰ ਬਾਣੀਕਾਰਾਂ ਦੇ ਸਮੇਂ ਸਮਾਜ ਵਿਚ ਆਰਥਿਕ ਆਧਾਰ ਤੇ ਅਸਮਾਨਤਾ ਬਾਰੇ ਸੰਕੇਤ ਮਿਲਦੇ ਹਨ।

ਗੁਰਬਾਣੀ ਦੇ ਅਧਿਐਨ ਤੋਂ ਪ੍ਰਤੱਖ ਹੁੰਦਾ ਹੈ ਕਿ ਬਾਣੀਕਾਰਾਂ ਦੇ ਸਮੇਂ ਸਮਾਜ ਵਿਚ ਇਸਤ੍ਰੀ ਦੀ ਸਥਿਤੀ ਗੁਲਾਮਾਂ ਵਾਲੀ ਸੀ। ਇਸਤ੍ਰੀ ਨੂੰ ਹੋਰ ਵਸਤਾਂ ਵਾਂਗ ਦਾਨ ਵਿਚ ਵੀ ਦਿੱਤਾ ਜਾਂਦਾ ਸੀ। ਪਤੀ ਦੀ ਮ੍ਰਿਤੂ ਉਪਰੰਤ ਉਸ ਨੂੰ ਸਤੀ ਹੋਣਾ ਪੈਂਦਾ ਸੀ। ਜਦ ਕਿ ਪਤਨੀ ਦੀ ਮ੍ਰਿਤੂ ਪਿੱਛੋਂ ਪਤੀ ਨੂੰ ਹੋਰ ਵਿਆਹ ਕਰਵਾਉਣ ਦਾ ਅਧਿਕਾਰ ਸੀ। ਬਹੁ-ਪਤਨੀ ਵਿਵਾਹ ਦਾ ਵੀ ਪ੍ਰਚਲਨ ਸੀ। ਗੁਰੂ ਅਮਰਦਾਸ ਜੀ ਨੇ ਪ੍ਰਚਲਿਤ ਸਤੀ ਪ੍ਰਥਾ ਦੀ ਨਿਖੇਧੀ ਕਰਦਿਆਂ ਕਿਹਾ ਹੈ ਕਿ ਪਤੀ ਦੀ ਚਿਤਾ ਵਿਚ ਸੜ ਮਰਨ

ਵਾਲੀ ਇਸਤ੍ਰੀ ਨੂੰ ਸਤੀ ਮੰਨਣਾ ਉਚਿਤ ਨਹੀਂ ਹੈ ਕਿਉਂਕਿ ਉਹ ਤਾਂ ਮਜਬੂਰੀ ਨਾਲ ਇਵੇਂ ਕਰਦੀ ਹੈ। ਬਾਣੀਕਾਰਾਂ ਨੇ ਨਾਰੀ ਦੇ ਪ੍ਰਤੀ ਤਿਰਸਕਾਰ ਅਤੇ ਘ੍ਰਿਣਾ ਦੇ ਵਿਵਹਾਰ ਦੇ ਵਿਰੁਧ ਦ੍ਰਿੜ ਆਵਾਜ਼ ਉਠਾਈ ਹੈ। ਗੁਰੂ ਨਾਨਕ ਬਾਣੀ ਵਿਚ ਕਿਹਾ ਗਿਆ ਹੈ ਕਿ ਔਰਤ ਨਾਲ ਹੀ ਜੀਵਨ ਦੇ ਸਾਰੇ ਰਿਸ਼ਤੇ ਜੁੜੇ ਹੋਏ ਹਨ ਜਿਵੇਂ ਜਨਮ ਲੈਣਾ, ਵਿਆਹ ਕਰਵਾਉਣਾ ਆਦਿ। ਔਰਤ ਬਿਨਾਂ ਕੋਈ ਜਨਮ ਨਹੀਂ ਲੈ ਸਕਦਾ ਭਾਵੇਂ ਉਹ ਰਾਜਾ ਮਹਾਰਾਜਾ ਹੀ ਕਿਉਂ ਨਾ ਹੋਵੇ। ਜਿਥੇ ਇਸਤ੍ਰੀ ਨੂੰ ਅਨੁਚਿਤ ਹੀ ਬੁਰਾ ਮੰਨਿਆ ਜਾਂਦਾ ਸੀ ਉਥੇ ਕੁਝ ਇਸਤ੍ਰੀਆਂ, ਖੁਦ ਵੀ ਬੁਰੀਆਂ ਸਨ। *ਰੰਨਾ ਹੋਈਆਂ ਬੋਧੀਆਂ....* ਵਿਚ ਕੁਝ ਇਸਤ੍ਰੀਆਂ ਦੇ ਚਰਿਤਰ ਪਤਨ ਬਾਰੇ ਸੰਕੇਤ ਹਨ। ਬਾਬਰ ਦੇ ਭਾਰਤ ਉੱਤੇ ਕੀਤੇ ਹਮਲਿਆਂ ਨੂੰ ਗੁਰੂ ਨਾਨਕ ਦੇਵ ਜੀ ਨੇ ਅਖੀਂ ਡਿੱਠਾ ਸੀ। ਉਸ ਸਮੇਂ ਦੇ ਕਹਿਰ ਨੂੰ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿਚ ਬਿਆਨ ਕਰਦੇ ਹੋਏ ਕਿਹਾ ਹੈ ਕਿ ਬਾਬਰ ਨੇ ਖੁਰਾਸਾਨ ਦਾ ਮਾਲਕ ਬਣ ਕੇ ਹਿੰਦ-ਵਾਸੀਆਂ ਨੂੰ ਭੈ ਭੀਤ ਕਰ ਦਿੱਤਾ ਹੈ। ਆਸਾ ਅਸ਼ਟਪਦੀਆਂ ਵਿਚ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਦੌਰਾਨ ਹੋਈ ਤਬਾਹੀ ਦਾ ਬਿਆਨ ਬਹੁਤ ਮਾਰਮਿਕ ਢੰਗ ਨਾਲ ਕੀਤਾ ਹੈ। ਉਹ ਕਹਿੰਦੇ ਹਨ ਕਿ ਇਨ੍ਹਾਂ ਜਾਂਗਲੀ ਕੁਤਿਆਂ ਨੇ ਰਤਨਾਂ ਵਰਗੇ ਸੋਹਣੇ ਦੇਸ਼ ਨੂੰ ਬਰਬਾਦ ਕਰ ਦਿੱਤਾ ਹੈ। ਉਸ ਦੀ ਕ੍ਰਿਪਾ ਨਾਲ ਚੰਗੇ ਘਰਾਂ ਦੀਆਂ ਸੁਆਣੀਆਂ ਜਿਨ੍ਹਾਂ ਦੇ ਸਿਰ ਮੀਢੀਆਂ ਨਾਲ ਸਜੇ ਹੁੰਦੇ ਸਨ, ਚੀਰਾਂ ਵਿਚ ਸੰਧੂਰ ਸੁਸ਼ੋਭਿਤ ਹੁੰਦਾ ਸੀ ਅਜ ਉਨ੍ਹਾਂ ਦੇ ਚੇਹਰੇ ਮਿੱਟੀ ਵਿਚ ਰੁਲ ਰਹੇ ਹਨ, ਮਹਿਲਾਂ ਦੀਆਂ ਮਾਲਕਣਾਂ ਨੂੰ ਅੱਜ ਮਹਿਲਾਂ ਨੇੜੇ ਢੁੱਕਣ ਵੀ ਨਹੀਂ ਦਿੱਤਾ ਜਾਂਦਾ।

ਇਹ ਸੁੰਦਰੀਆਂ ਜਦ ਵਿਆਹੀਆਂ ਆਈਆਂ ਸੀ ਆਪਣੇ ਸੋਹਣੇ ਲਾੜਿਆਂ ਨਾਲ ਸਨ ਅਤੇ ਪਾਲਕੀਆਂ ਵਿਚ ਚੜ੍ਹ ਕੇ ਆਈਆਂ ਸੀ, ਬਾਹੀਂ ਚੂੜੇ ਅਤੇ ਹੱਥੀ ਸ਼ੀਸ਼ੇ ਜੜੀਆਂ ਪੱਖੀਆਂ ਸਨ। ਇਨ੍ਹਾਂ ਦੇ ਕਈ ਸ਼ਗਨ ਕੀਤੇ ਜਾਂਦੇ ਸਨ ਅਤੇ ਲੱਖਾਂ ਰੁਪੈ ਦੇ ਸ਼ਗਨ ਇਨ੍ਹਾਂ ਨੂੰ ਪ੍ਰਾਪਤ ਹੁੰਦੇ ਸਨ। ਇਹ ਗਿਰੀ ਛੁਆਰੇ ਖਾਂਦੀਆਂ ਅਤੇ ਸੋਹਣੀਆਂ ਸੇਜਾਂ ਮਾਣਦੀਆਂ ਸਨ। ਪਰ ਹੁਣ ਇਨ੍ਹਾਂ ਦੇ ਮੋਤੀਆਂ ਦੇ ਹਾਰ ਟੁੱਟ ਗਏ ਹਨ, ਤੇ ਇਨ੍ਹਾਂ ਦੇ ਗਲਾਂ ਵਿਚ ਗੁਲਾਮੀ ਦੀਆਂ ਰੱਸੀਆਂ ਪਈਆਂ ਹੋਈਆਂ ਹਨ। ਇਨ੍ਹਾਂ ਦੇ ਧਨ ਅਤੇ ਜੋਬਨ ਹੀ ਇਨ੍ਹਾਂ ਦੇ ਵੈਰੀ ਬਣ ਗਏ ਹਨ। ਜ਼ਾਲਮ ਸਿਪਾਹੀ ਇਨ੍ਹਾਂ ਦੀ ਬੇਪਤੀ ਕਰਕੇ ਇਨ੍ਹਾਂ ਨੂੰ ਉਧਾਲੀ ਲਿਜਾ ਰਹੇ ਹਨ। ਹੁਣ ਜਦ ਬਾਬਰ ਦੇ ਹੁਕਮ ਦਾ ਵਰਤਾਰਾ ਹੋਇਆ ਹੈ ਤਾਂ ਆਮ ਪਰਜਾ ਤਾਂ ਕਿਤੇ ਰਹੀ ਪਠਾਨ ਰਜਵਾੜੇ ਵੀ ਰੋਟੀ ਲਈ ਆਤੁਰ ਹੋ ਗਏ ਹਨ। ਮੁਸਲਮਾਨੀਆਂ ਦੇ ਨਮਾਜ਼ ਦੇ ਵਕਤ ਅਤੇ ਹਿੰਦੂਆਣੀਆਂ ਦੇ ਪੂਜਾ ਦੇ ਸਮੇਂ ਖੁੰਝੇ ਜਾ ਰਹੇ ਹਨ। ਹੁਣ ਨਾ ਉਨ੍ਹਾਂ ਨੂੰ ਟਿੱਕੇ ਲਾਉਣੇ ਯਾਦ ਹਨ ਅਤੇ ਨਾ ਹੀ ਚੌਂਕੇ ਸੁਚੇ ਕਰਨੇ। ਹਿੰਦੁਸਤਾਨ ਦੀਆਂ ਮੁਸਲਮਾਨੀਆਂ, ਭਟਿਆਣੀਆਂ, ਠੁਕਰਾਣੀਆਂ ਅਤੇ

ਰਾਜਪੂਤਾਣੀਆਂ ਵਿਧਵਾ ਕਰ ਦਿੱਤੀਆਂ ਗਈਆਂ ਹਨ। ਇਨ੍ਹਾਂ ਵਿਧਵਾਵਾਂ ਦਾ ਮੰਦਾ ਹਾਲ ਹੈ, ਕਪੜੇ ਲੀਰੋ ਲੀਰ ਹਨ ਅਤੇ ਕਈਆਂ ਨੇ ਤਾਂ ਆਪਣੇ ਪਤੀਆਂ ਦੇ ਸਿਵਿਆਂ ਪਾਸ ਹੀ ਨਿਵਾਸ ਕਰ ਲਿਆ ਹੈ, ਘਰ ਬਾਰ ਸਭ ਲੁੱਟੇ ਪੁੱਟੇ ਗਏ ਹਨ।

ਮੁਗ਼ਲਾਂ ਅਤੇ ਪਠਾਨਾਂ ਦੀ ਤਬਾਹੀਕੁਨ ਜੰਗ ਦਾ ਵਰਣਨ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਤਿਲੰਗ ਰਾਗ ਵਿਚ ਫ਼ੁਰਮਾਉਂਦੇ ਹਨ ਕਿ ਬਾਬਰ ਪਾਪਾਂ ਦੀ ਜੰਝ ਕਾਬੁਲ ਤੋਂ ਚੜ੍ਹਾ ਲਿਆਇਆ ਹੈ ਅਤੇ ਜਬਰੀ ਨਜ਼ਰਾਨੇ ਮੰਗ ਰਿਹਾ ਹੈ। ਸ਼ਰਮ ਤੇ ਧਰਮ ਦੋਵੇਂ ਅਲੋਪ ਹੋ ਚੁੱਕੇ ਹਨ ਅਤੇ ਸਾਰੇ ਪਾਸੇ ਝੂਠ ਦੀ ਹੀ ਪ੍ਰਧਾਨਤਾ ਹੈ। ਚਾਰ ਚੁਫੇਰੇ ਖ਼ੂਨ ਵਹਿ ਰਿਹਾ ਹੈ, ਸ਼ਹਿਰ ਲੋਥਾਂ ਦਾ ਭਰਿਆ ਹੋਇਆ ਹੈ। ਇਸ ਹਮਲੇ ਨੇ ਹਿੰਦੁਸਤਾਨ ਦੇ ਸਰੀਰ ਨੂੰ ਲੀਰੋ ਲੀਰ ਕਰ ਦਿੱਤਾ ਹੈ। ਗੁਰੂ ਨਾਨਕ ਬਾਬਰ ਦੇ ਆਕ੍ਰਮਣ ਸਮੇਂ ਹੋਈ ਤਬਾਹੀ ਦਾ ਮੇਹਣਾ ਪਰਮਾਤਮਾ ਨੂੰ ਦੇਂਦੇ ਹੋਏ ਕਹਿੰਦੇ ਹਨ ਕਿ ਲੋਕਾਂ ਨੂੰ ਏਨੀ ਮਾਰ ਪਈ ਕਿ ਚਾਰ ਚੁਫੇਰੇ ਕੁਰਲਾਹਟ ਉਠੀ ਪਰ ਕੀ ਤੈਨੂੰ ਫਿਰ ਵੀ ਤਰਸ ਨ ਆਇਆ?

ਉਹ ਨਗਰ ਜਿਨ੍ਹਾਂ ਵਿਚ ਰੌਣਕਾਂ ਹੀ ਰੌਣਕਾਂ ਸਨ ਅਜ ਯੋਧਿਆਂ ਦੇ ਖੇਡ ਤਮਾਸ਼ਿਆਂ ਤੋਂ, ਘੋੜਿਆਂ ਤੇ ਤਬੇਲਿਆਂ ਤੋਂ, ਨਗਾਰੇ ਤੇ ਤੂਤੀਆਂ ਤੋਂ, ਪਸ਼ਮੀਨੇ ਦੇ ਗਾਤਰਿਆਂ ਤੋਂ, ਰੰਗ ਬਰੰਗੀਆਂ ਵਰਦੀਆਂ ਤੋਂ, ਸ਼ੀਸ਼ਿਆਂ ਅਤੇ ਸ਼ੀਸ਼ਿਆਂ ਵਿਚ ਦਿੱਸਣ ਵਾਲੇ ਸੁੰਦਰ ਮੁਖਾਂ ਤੋਂ ਵਿਹੀਨ ਹੋ ਚੁੱਕੇ ਹਨ। ਸੋਹਣੇ ਮਹਿਲ, ਮਾੜੀਆਂ, ਸੋਹਣੀਆਂ ਸਰਾਵਾਂ, ਸੁਖਦ ਇਸਤ੍ਰੀਆਂ, ਸੋਹਣੀਆਂ ਸੇਜਾਂ, ਪਰਦੇਦਾਰ ਇਸਤ੍ਰੀਆਂ ਸਭ ਧਨ ਦੇ ਲੋਭੀਆਂ ਨੇ ਤਬਾਹ ਕਰ ਦਿੱਤੀਆਂ ਹਨ। ਬਾਬਰ ਦੇ ਹਮਲਿਆਂ ਸਾਹਮਣੇ ਪਠਾਣ ਹਾਕਮਾਂ ਦੇ ਸਾਰੇ ਜਾਦੂ ਟੂਣੇ ਨਿਸਫਲ ਰਹੇ ਹਨ। ਉਨ੍ਹਾਂ ਦੇ ਕਿਲੇ ਤੇ ਮਹਿਲ, ਅਟਾਰੀਆਂ ਮੁਗ਼ਲਾਂ ਦੀ ਲਾਈ ਅੱਗ ਨਾਲ ਸੜ ਕੇ ਸੁਆਹ ਹੋ ਗਏ ਹਨ। ਪਠਾਨ ਰਜਵਾੜਿਆਂ ਨੂੰ ਟੋਟੇ ਟੋਟੇ ਕਰਕੇ ਮਿੱਟੀ ਵਿਚ ਰੋਲ ਦਿੱਤਾ ਗਿਆ ਹੈ। ਮੁਗ਼ਲ ਤੇ ਪਠਾਨਾਂ ਦੀ ਜੰਗ ਵਿਚ ਦੋਹਾਂ ਧਿਰਾਂ ਵੱਲੋਂ ਤਲਵਾਰ ਆਦਿਕ ਹਥਿਆਰਾਂ ਦੀ ਵਰਤੋਂ ਤੋਂ ਇਲਾਵਾ ਮੁਗ਼ਲਾਂ ਵੱਲੋਂ ਬੰਦੂਕਾਂ ਅਤੇ ਤੋਪਾਂ, ਅਤੇ ਪਠਾਣਾਂ ਵੱਲੋਂ ਹਾਥੀਆਂ ਦੀ ਵਰਤੋਂ ਦਾ ਵਰਣਨ ਵੀ ਉਪਲੱਬਧ ਹੈ।

ਇਤਿਹਾਸਕਾਰ, ਬਾਣੀ ਦੇ ਆਧਾਰ ਤੇ ਮੁਗ਼ਲਾਂ ਦੇ ਭਾਰਤ ਆਗਮਨ ਅਤੇ ਉਨ੍ਹਾਂ ਦੇ ਰਾਜ ਦੀ ਸਮਾਪਤੀ ਬਾਰੇ ਵੀ ਕਿਆਸ ਲਾਉਂਦੇ ਹਨ। *ਆਵਨਿ ਅਠਤਰੈ ਜਾਨਿ ਸਤਾਨਵੈ...* ਵਾਲੀ ਤੁਕ ਦੀ ਵਿਆਖਿਆ ਇਤਿਹਾਸਿਕ ਦ੍ਰਿਸ਼ਟੀ ਤੋਂ ਵਿਸ਼ੇਸ਼ ਮਹੱਤਵ ਰੱਖਦੀ ਹੈ। ਇਸ ਬਾਰੇ ਬਾਬਰਵਾਣੀ ਦੇ ਸੰਦਰਭ ਵਿਚ ਇਤਿਹਾਸਕਾਰਾਂ ਦੇ ਵੱਖਰੇ ਵੱਖਰੇ ਵਿਚਾਰ ਹਨ। ਡਾ. ਕਿਰਪਾਲ ਸਿੰਘ ਹੁਰਾਂ ਆਪਣੀ ਪੁਸਤਕ *The Adi Guru*

*Granth Sahib As a Source of History* ਵਿਚ *ਖੁਰਾਸਾਨ ਖਸਮਾਨਾ....* ਵਾਲਾ ਸ਼ਬਦ ਬਾਬਰ ਦੇ ਪਹਿਲੇ ਹਮਲੇ (1519 A.D.), *ਜਿਨਿ ਸਿਰਿ ਸੋਹਨਿ ਪਟੀਆ...*, *ਕਹਾ ਸੁ ਖੇਲ ਤਬੇਲਾ...* ਅਤੇ *ਜੈਸੀ ਮੈ ਆਵੈ ਖਸਮ ਕੀ ਬਾਣੀ...* ਵਾਲੇ ਸ਼ਬਦ ਬਾਬਰ ਦੇ ਤੀਜੇ ਹਮਲੇ (1520-21) ਬਾਰੇ ਮੰਨਦੇ ਹਨ। *ਲਾਹੌਰ ਸਹਰੁ ਜਹਰੁ ਕਹਰੁ...* ਨੂੰ ਬਾਬਰ ਦੇ ਚੌਥੇ ਹਮਲੇ (1524) ਅਤੇ *ਮੁਗ਼ਲ ਪਠਾਨਾਂ ਭਈ ਲੜਾਈ...* ਨੂੰ ਪਾਣੀਪਤ ਦੀ ਲੜਾਈ (20 ਅਪ੍ਰੈਲ 1526) ਦੇ ਸੰਦਰਭ ਵਿਚ ਵੇਖਦੇ ਹਨ।

ਵਾਰ ਮਲਾਰ ਵਿਚ ਗੁਰੂ ਅੰਗਦ ਦੇਵ ਜੀ ਦੇ ਸਲੋਕ ਵਿਚ ਉਨ੍ਹਾਂ ਦੇ ਸਮੇਂ ਦੀ ਰਾਜਨੈਤਿਕ ਸਥਿਤੀ ਦਾ ਬਿਆਨ ਹੈ। ਚਰਚਾ ਹੈ, ਕਿ ਬਾਦਸ਼ਾਹ ਮੰਗਤਿਆਂ ਵਾਂਗ ਧਨ ਇਕੱਠਾ ਕਰਦੇ ਫਿਰਦੇ ਹਨ ਅਤੇ ਬੇਵਕੂਫਾਂ ਨੂੰ ਵਿਦਵਾਨ ਕਿਹਾ ਜਾਂਦਾ ਹੈ। ਅਕਲ ਦੇ ਅੰਨ੍ਹੇ ਪਾਰਖੂ ਵਿਦਵਾਨ ਕਰਕੇ ਜਾਣੇ ਜਾਂਦੇ ਹਨ ਅਤੇ ਸ਼ਰਾਰਤੀ ਲੋਕੀ ਚੌਧਰੀ ਬਣੇ ਹੋਏ ਹਨ ਭਾਵ ਹਰ ਪਾਸੇ ਕੂੜ ਦੀ ਸਰਦਾਰੀ ਹੈ। ਬਾਦਸ਼ਾਹ ਪ੍ਰਜਾ ਤੇ ਜੋ ਟੈਕਸ ਲਾਉਂਦੇ ਸਨ ਉਨ੍ਹਾਂ ਬਾਰੇ ਵੀ ਬਾਣੀ ਵਿਚ ਵਰਣਨ ਮਿਲਦਾ ਹੈ। ਭਗਤ ਨਾਮਦੇਵ ਜੀ ਨੇ ਵੀ ਬਾਦਸ਼ਾਹ ਵੱਲੋਂ ਆਪਣੇ ਉੱਤੇ ਕੀਤੇ ਅਤਿਆਚਾਰਾਂ ਨੂੰ ਆਪਣੀ ਬਾਣੀ ਵਿਚ ਬਿਆਨ ਕੀਤਾ ਹੈ।

ਉਸ ਸਮੇਂ ਦੀ ਰਾਜਨੈਤਿਕ ਸਥਿਤੀ ਦੇ ਬਿਆਨਾਂ ਤੋਂ ਇਲਾਵਾ ਪ੍ਰਚਲਿਤ ਰਾਜਨੈਤਿਕ ਸੰਸਥਾਵਾਂ ਜਿਵੇਂ ਸੁਲਾਤਨ, ਪਾਤਸ਼ਾਹ, ਦੀਵਾਨ, ਕਾਜੀ, ਆਦਿਕ ਦੇ ਸੰਦਰਭ ਵੀ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਾਪਤ ਹੁੰਦੇ ਹਨ। ਗੁਰਬਾਣੀ ਵਿਚ ਅਜਿਹੇ ਹਵਾਲੇ ਵੀ ਮਿਲਦੇ ਹਨ ਜਿਨ੍ਹਾਂ ਵਿਚ ਰਾਜ ਸੰਬੰਧੀ ਸ਼ਬਦਾਵਲੀ, ਅਧਿਕਾਰੀਆਂ ਦੇ ਨਾਵਾਂ ਅਤੇ ਪ੍ਰਸ਼ਾਸਨੀ ਕਾਰਜਾਂ ਦਾ ਵਿਵਰਣ ਹੈ। ਇਹ ਜਾਣਕਾਰੀ ਵੀ ਮਿਲਦੀ ਹੈ ਕਿ ਉਸ ਸਮੇਂ ਦੇ ਅਧਿਕਾਰੀ ਆਮ ਤੌਰ ਤੇ ਵਿਲਾਸੀ ਜੀਵਨ ਬਤੀਤ ਕਰਦੇ ਸਨ। ਉਹ ਉਚੇ ਦਰਾਂ ਵਾਲੇ ਮਹਿਲਾਂ ਵਿਚ ਰਹਿੰਦੇ ਸਨ, ਸੋਹਣੀ ਸੇਜ ਮਾਣਦੇ ਸਨ, ਉੱਚ ਕੋਟੀ ਦੇ ਲਸ਼ਕਰੀ, ਘੋੜੇ, ਹਾਥੀ, ਸੂਲ ਅਤੇ ਵਾਜੇ ਉਨ੍ਹਾਂ ਪਾਸ ਹੁੰਦੇ ਸਨ। ਨਾਯਬ ਅਤੇ ਖ਼ਵਾਸੀ, ਭਾਵ ਸੇਵਕ, ਸੇਵਿਕਾਵਾਂ ਦੀ ਕੋਈ ਕਮੀ ਨਹੀਂ ਸੀ।

ਤਾਜ, ਕੁੱਲਾ, ਛੱਤਰ ਧਾਰਣ ਕਰਨ ਵਾਲੇ ਖਾਨ, ਮਲਿਕ, ਰਾਜਾ ਅਖਵਾਂਦੇ ਸਨ ਪਰ ਉਹ ਜੀਵਨ ਦੀਆਂ ਉੱਚਤਮ ਕੀਮਤਾਂ ਪਹਿਚਾਨਣ ਤੋਂ ਅਸਮਰਥ ਸਨ। ਅਜਿਹੇ ਰਾਜੇ ਅਨਾਚਾਰੀ ਸਨ ਅਤੇ ਉਨ੍ਹਾਂ ਦੇ ਅਧਿਕਾਰੀ ਵੀ ਉਨ੍ਹਾਂ ਦੇ ਪੂਰਨੇ ਪੂਰਦੇ ਸਨ। ਉਚ ਅਧਿਕਾਰੀਆਂ ਦੀਆਂ ਲੀਹਾਂ ਤੇ ਚਲਦੇ ਹੋਏ ਉਨ੍ਹਾਂ ਦੇ ਸੇਵਕ ਵੀ ਪ੍ਰਜਾ ਨਾਲ ਦੁਰਵਿਵਹਾਰ ਕਰਦੇ ਸਨ। ਜੇ ਰਾਜੇ ਸ਼ੀਹਾਂ ਵਾਂਗ ਹਿੰਸਕ ਬਣੇ ਹੋਏ ਸਨ ਤਾਂ ਅਧਿਕਾਰੀ ਕੁਤਿਆਂ ਵਾਂਗ ਪ੍ਰਜਾ ਦਾ ਸੋਸ਼ਣ ਕਰਦੇ ਸਨ। ਅਹਿਲਕਾਰਾਂ ਦੀ ਲੁੱਟ ਖਸੁੱਟ ਨੂੰ ਸ਼ੇਰਾਂ

ਦੀਆਂ ਨਹੁੰਦਰਾਂ ਦੀ ਘਾਤ ਨਾਲ ਤੁਲਨਾਇਆ ਗਿਆ ਹੈ। ਰਾਜੇ ਸ਼ੀਂਹ ਇਨ੍ਹਾਂ ਮੁਕੱਦਮ ਕੁਤਿਆਂ ਰਾਹੀਂ ਲੋਕਾਂ ਦਾ ਲਹੂ ਪੀਂਦੇ ਸਨ। ਗੁਰੂ ਨਾਨਕ ਦੇਵ ਜੀ ਅਜਿਹੇ ਰਾਜਿਆਂ ਨੂੰ *ਰਤੁ ਪੀਣੇ ਰਾਜੇ* ਕਹਿੰਦੇ ਹਨ। ਉਹ ਫੁਰਮਾਉਂਦੇ ਹਨ ਕਿ ਜ਼ਾਲਮ ਰਾਜਿਆਂ ਦੇ ਕਲਜੁਗੀ ਸੁਭਾਉ ਦੀ ਛੁਰੀ ਸਨਮੁਖ ਧਰਮ ਖੰਭ ਲਾ ਕੇ ਉਡ ਰਿਹਾ ਹੈ, ਚਾਰ ਚੁਫੇਰੇ ਮਸਿਆ ਦੀ ਰਾਤ ਵਾਂਗ ਕੂੜ ਦਾ ਅੰਧਕਾਰ ਫੈਲਿਆ ਹੋਇਆ ਹੈ ਜਿਸ ਨੇ ਚੰਦ੍ਰਮਾ ਰੂਪੀ ਸੱਚ ਨੂੰ ਦਬਿਆ ਹੋਇਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰੂ ਸਾਹਿਬਾਨ ਦੀ ਬਾਣੀ, ਸਤੈ ਬਲਵੰਡਿ ਦੀ *ਰਾਮਕਲੀ ਕੀ ਵਾਰ,* ਬਾਬਾ ਸੁੰਦਰ ਜੀ ਦੀ *ਰਾਮਕਲੀ ਸਦੁ* ਅਤੇ ਭੱਟਾਂ ਦੇ ਸਵਈਆਂ ਵਿਚ ਸਾਨੂੰ ਗੁਰੂ ਸਾਹਿਬਾਨ ਦੇ ਜੀਵਨ ਅਤੇ ਵਿਅਕਤਿਤ੍ਵ ਬਾਰੇ, ਗੁਰ ਗੱਦੀ ਦੀ ਚੋਣ ਦੇ ਮਾਪਦੰਡ ਬਾਰੇ, ਸਿੱਖ ਗੁਰੂ ਸਾਹਿਬਾਨ ਦੇ ਆਪਣੇ ਸਮੇਂ ਦੇ ਹੁਕਮਰਾਨਾਂ ਨਾਲ ਸੰਬੰਧਾਂ ਬਾਰੇ, ਸਿੱਖ ਸਮਾਜ ਬਾਰੇ, ਸਿੱਖ ਪਹਿਚਾਨ ਬਾਰੇ, ਸਿੱਖ ਸੰਸਥਾਵਾਂ ਬਾਰੇ, ਗੁਰੂ ਘਰ ਦੇ ਵਿਰੋਧੀਆਂ ਬਾਰੇ ਅਤੇ ਉਨ੍ਹਾਂ ਵਲੋਂ ਰਚੀ ਕਚੀ ਬਾਣੀ ਬਾਰੇ ਅਜਿਹੀ ਪ੍ਰਮਾਣਿਕ ਜਾਣਕਾਰੀ ਮਿਲਦੀ ਹੈ ਜੋ ਹੋਰ ਕਿਸੇ ਸ੍ਰੋਤ ਤੋਂ ਪ੍ਰਾਪਤ ਨਹੀਂ ਹੁੰਦੀ। ਗੁਰਬਾਣੀ ਵਿਚੋਂ ਸਾਨੂੰ ਅਜਿਹੇ ਸੰਦਰਭ ਮਿਲਦੇ ਹਨ ਜੋ ਸਿੱਖ ਇਤਿਹਾਸ ਦੀ ਭਰੋਸੇਯੋਗ ਸਿਰਜਨਾ ਵਿਚ ਸਹਾਈ ਹੋ ਸਕਦੇ ਹਨ। ਇਸ ਵਿਚ ਕੋਈ ਸੰਦੇਹ ਨਹੀਂ ਕਿ ਗੁਰੂ ਗ੍ਰੰਥ ਸਾਹਿਬ ਵਿਚ ਕਾਲਕ੍ਰਮ ਅਨੁਸਾਰ ਵਿਵਸਥਿਤ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਪਰ ਇਤਿਹਾਸਕਾਰਾਂ ਨੇ ਬਾਣੀ ਦੇ ਵਿਸ਼ਲੇਸ਼ਣ ਰਾਹੀਂ, ਗਿਆਤ ਘਟਨਾਵਾਂ ਨੂੰ ਵਿਸਤ੍ਰਿਤ ਢੰਗ ਨਾਲ ਇਕੱਤਰ ਕਰਕੇ, ਅਜਿਹਾ ਚਿਤ੍ਰ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ, ਜੋ ਸਾਰਥਕ ਹੋਵੇ।

ਡਾ. ਸੁਰਜੀਤ ਹਾਂਸ ਦਾ ਵਿਚਾਰ ਹੈ ਕਿ ਇਤਿਹਾਸਿਕ ਗਵਾਹੀ ਦੇ ਦੋ ਪੱਧਰ ਹੁੰਦੇ ਹਨ। ਪਹਿਲੀ ਉਹ ਜੋ ਗਵਾਹੀ ਆਪ ਕਹਿੰਦੀ ਹੈ ਜਾਂ ਗਵਾਹੀ ਦੇਣ ਵਾਲੇ ਦੀ ਮਨਸ਼ਾ ਪ੍ਰਗਟਾਉਂਦੀ ਹੈ। ਦੂਸਰੀ ਜੋ ਗਵਾਹੀ ਸਿੱਧੇ ਰੂਪ ਵਿਚ ਤਾਂ ਨਹੀਂ ਕਹਿੰਦੀ ਪਰ ਅਸਿੱਧੇ ਤਰੀਕੇ ਨਾਲ ਉਸ ਤੋਂ ਕਹਾਇਆ ਜਾ ਸਕਦਾ ਹੈ। ਕਲਾ ਕਿਰਤਾਂ ਵਿਚ ਕਈ ਅਣਕਹੇ ਸਤਿ ਪਏ ਹੁੰਦੇ ਹਨ। ਇਤਿਹਾਸਕਾਰਾਂ ਦਾ ਮਨੋਰਥ ਉਨ੍ਹਾਂ ਨੂੰ ਲੱਭਣਾ ਹੁੰਦਾ ਹੈ। ਉਨ੍ਹਾਂ ਨੇ ਆਪਣੇ ਉਪਰੋਕਤ ਦ੍ਰਿਸ਼ਟੀਕੋਣ ਦੇ ਅਧਾਰ ਤੇ ਬਾਣੀ ਵਿਚੋਂ ਉਸ ਸਮੇਂ ਦੇ ਸਿਖ ਸਮਾਜ ਦਾ ਵਰਣਨ ਆਪਣੇ ਖੋਜ ਨਿਬੰਧ *Historical Analysis of Sikh Literature 1500-1850* ਵਿਚ ਕੀਤਾ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਬਾਬੇ ਨਾਨਕ ਦੀ ਬਾਣੀ ਚੋਂ ਜਿੱਥੇ ਬਾਬੇ ਦੀ ਅਵਲੋਕਨੀ (visionary) ਸ਼ਖ਼ਸੀਅਤ

ਦਾ ਪਤਾ ਮਿਲਦਾ ਹੈ ਉੱਥੇ ਸਾਨੂੰ ਉਸ ਵਿਚੋਂ ਮੁੱਢਲੇ ਸਿੱਖਾਂ ਦੀ ਸੂਹ ਵੀ ਮਿਲ ਜਾਂਦੀ ਹੈ। ਜੇ ਬਾਬੇ ਨਾਨਕ ਦੀ ਬ੍ਰਹਮ-ਵਿਦਿਆ ਦੀ ਸ਼ਬਦਾਵਲੀ ਵੱਲ ਧਿਆਨ ਕਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਮੁੱਢਲੇ ਸਿੱਖ ਵਣਜਾਰੇ, ਸ਼ਿਲਪੀ ਅਤੇ ਧਨਾਢਾਂ ਦੇ ਗੋਲੇ ਸਨ। ਭਾਵੇਂ ਮੁੱਢਲੇ ਸਿੱਖਾਂ ਦਾ ਸਮਾਜ ਵਿਚ ਨੌਂਹ ਅੜਾਉਣ ਜਿੰਨਾ ਹੀ ਥਾਉਂ ਸੀ ਪਰ ਉਹ ਪ੍ਰਸ਼ਾਸਨੀ ਰਾਜਸੀ ਸ਼ਕਤੀ ਨੂੰ ਹੇਚ ਸਮਝਦੇ ਸਨ।

ਡਾ. ਜਗਤਾਰ ਸਿੰਘ ਗਰੇਵਾਲ ਹੁਰਾਂ ਆਪਣੀ ਪੁਸਤਕ *Guru Nanak in History* ਵਿਚ ਬਿਆਨ ਕੀਤਾ ਹੈ ਕਿ ਗੁਰੂ ਨਾਨਕ ਨੇ ਬਹੁਤ ਸਾਰੇ ਸ਼ਹਿਰਾਂ, ਤੀਰਥਾਂ, ਨਦੀਆਂ, ਪਵਿਤਰ ਸਥਾਨਾਂ ਦਾ ਭ੍ਰਮਣ ਕੀਤਾ ਜਿਵੇਂ ਕਿ ਉਨ੍ਹਾਂ ਆਪਣੀ ਬਾਣੀ ਵਿਚ ਬਿਆਨ ਕੀਤਾ ਹੈ। ਭਾਵ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਬਾਰੇ ਕਾਫ਼ੀ ਸੰਕੇਤ ਉਨ੍ਹਾਂ ਦੀ ਬਾਣੀ ਵਿਚੋਂ ਭਾਲੇ ਜਾ ਸਕਦੇ ਹਨ।

ਵਿਦਵਾਨਾਂ ਦਾਂ ਵਿਚਾਰ ਹੈ ਕਿ ਸੂਹੀ ਰਾਗ ਦੇ *ਸਜਣ ਸੇਈ ਨਾਲਿ ਮੈਂ...* ਵਾਲੇ ਸ਼ਬਦ ਵਿਚ ਗੁਰੂ ਨਾਨਕ ਦੇਵ ਜੀ ਨੇ ਠੱਗੀ ਤੋਂ ਦੂਰ ਰਹਿਣ ਦਾ ਉਪਦੇਸ਼ ਦਿੱਤਾ ਹੈ। ਇਵੇਂ ਹੀ *ਜਿਸ ਪਿਆਰੇ ਸਿਉਂ ਨੇਹੁ...*ਵਿਚ ਗੁਰੂ ਅੰਗਦ ਦੇਵ ਜੀ ਵੱਲੋਂ ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਉਪਰੰਤ ਆਪਣੇ ਵੈਰਾਗ ਨੂੰ ਪ੍ਰਗਟਾਉਣ ਸੰਬੰਧੀ ਮਾਨਤਾ ਹੈ। ਗੁਰੂ ਅਮਰਦਾਸ ਜੀ ਦੀ ਬਾਣੀ ਤੋਂ ਇਸ ਪ੍ਰਕਾਰ ਦੇ ਸੰਕੇਤ ਮਿਲਦੇ ਹਨ ਕਿ ਕੱਚੀ ਬਾਣੀ ਜਾਂ ਨਕਲੀ ਬਾਣੀ ਦੀ ਰਚਨਾ ਉਨ੍ਹਾਂ ਦੇ ਸਮੇਂ ਹੀ ਹੋਣ ਲੱਗ ਪਈ ਸੀ ਜਿਸ ਕਾਰਣ ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਕੱਚੀ ਬਾਣੀ ਦੇ ਪਠਨ-ਪਾਠਨ ਤੋਂ ਗੁਰੇਜ਼ ਕਰਨ ਲਈ ਕਿਹਾ ਹੈ।

ਗੁਰੂ ਅਮਰਦਾਸ ਜੀ ਜਦ ਗੋਇੰਦਵਾਲ ਰਹਿੰਦੇ ਸਨ ਤਾਂ ਉੱਥੋਂ ਦੇ ਚੌਧਰੀ ਅਤੇ ਤਪੇ ਉਨ੍ਹਾਂ ਦਾ ਵਿਰੋਧ ਕਰਦੇ ਸਨ। ਗੁਰੂ ਰਾਮਦਾਸ ਜੀ ਰਚਿਤ ਗਉੜੀ ਕੀ ਵਾਰ ਵਿਚ ਬਿਆਨ ਹੈ ਕਿ ਇਕ ਵਿਰੋਧੀ ਨੇ ਗੁਰੂ ਅਮਰਦਾਸ ਜੀ ਦੇ ਖ਼ਿਲਾਫ਼ ਸ਼ਿਕਾਇਤ ਕੀਤੀ ਪਰ ਉਹ ਬੇਮੁਖ ਆਪਣਾ ਹੀ ਮੂੰਹ ਕਾਲਾ ਕਰਵਾ ਕੇ ਵਾਪਿਸ ਆਇਆ। ਉਸ ਦੇ ਰਿਸ਼ਤੇਦਾਰਾਂ ਨੇ ਵੀ ਉਸ ਨੂੰ ਮੂੰਹ ਨਾ ਲਾਇਆ। ਆਖ਼ਿਰ ਉਸ ਦੀ ਪਤਨੀ ਅਤੇ ਭਤੀਜਿਆਂ ਨੇ ਉਸ ਨੂੰ ਪਨਾਹ ਦਿੱਤੀ। ਇਸੇ ਵਾਰ ਵਿਚ ਗੋਇੰਦਵਾਲ ਨੇੜੇ ਰਹਿੰਦੇ ਇਕ ਢੋਂਗੀ ਬਾਰੇ ਚਰਚਾ ਕੀਤੀ ਹੈ ਕਿ ਜੋ ਪਹਿਲਾਂ ਬੁਲਾਉਣ ਤੇ ਦਾਨ ਲੈਣ ਨਹੀਂ ਆਉਂਦਾ ਪਰ ਬਾਅਦ ਵਿਚ ਆਪਣੇ ਬੇਟੇ ਨੂੰ ਭੇਜ ਦਿੰਦਾ ਹੈ। ਉਸ ਨੂੰ ਪਾਖੰਡੀ ਬਗਲਾ ਕਿਹਾ ਗਿਆ ਹੈ ਜੋ ਬਾਹਰੋ ਸੰਤ ਬਣਦਾ ਹੈ ਜਦੋਂ ਕਿ ਅੰਦਰੋਂ ਕਪਟੀ ਹੈ। ਇਹ ਤਪੇ, ਤਪਸਵੀ ਕੌਣ ਸਨ ਖੋਜ ਦਾ ਵਿਸ਼ਾ ਹੈ। ਇਸ ਵਾਰ ਵਿਚ ਗੁਰੂ ਘਰ ਦੇ ਵਿਰੋਧੀਆਂ ਬਾਰੇ ਵੀ ਵਿਚਾਰ ਹੈ ਜੋ ਪਹਿਲਾਂ ਗੁਰੂ ਘਰ ਦਾ ਵਿਰੋਧ ਕਰਦੇ ਸਨ ਅਤੇ ਹੁਣ ਗੁਰੂ

ਜੀ ਦੀ ਸ਼ਰਨ ਵਿਚ ਆਉਣਾ ਚਾਹੁੰਦੇ ਸਨ। ਮਸੰਦਾਂ ਬਾਰੇ ਗਿਆਨ ਵੀ ਪ੍ਰਾਪਤ ਹੁੰਦਾ ਹੈ। ਗੁਰੂ ਰਾਮਦਾਸ ਜੀ ਨੇ ਰਾਗ ਤੁਖਾਰੀ ਵਿਚ ਗੁਰੂ ਅਮਰਦਾਸ ਜੀ ਦੀ ਯਾਤਰਾ ਬਾਰੇ ਬਿਆਨ ਕੀਤਾ ਹੈ ਅਤੇ ਕਿਹਾ ਹੈ ਕਿ ਉਹ ਕੁਰਕਸ਼ੇਤਰ, ਜਮੁਨਾ ਸਥਿਤ ਤੀਰਥ (ਕਪਾਲਮੋਚਨ), ਸੁਰਸਰੀ ਨਦੀ ਸਥਿਤੀ ਤੀਰਥ (ਹਰਿਦੁਆਰ) ਤੇ ਗਏ। ਇਸ ਯਾਤ੍ਰਾ ਵਿਚ ਕਈ ਸਿੱਖ ਵੀ ਉਨ੍ਹਾਂ ਨਾਲ ਸਨ। ਬਹੁਤ ਲੋਕਾਈ ਉਨ੍ਹਾਂ ਦੇ ਦਰਸ਼ਨਾਂ ਹਿਤ ਆਈ। ਇਸ ਯਾਤ੍ਰਾ ਵਿਚ ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਯਾਤ੍ਰੀ ਕਰ ਨਹੀਂ ਦੇਣਾ ਪਿਆ। ਵਿਦਵਾਨਾਂ ਨੇ ਇਸ ਪ੍ਰਸੰਗ ਵਿਚ ਪ੍ਰਯੋਗ ਹੋਏ "ਅਭੀਚ" ਸ਼ਬਦ ਦੇ ਅਰਥ *ਅਭੀਜੀਤ* ਨਖਤਰ ਕਰਕੇ ਇਸ ਯਾਤ੍ਰਾ ਦਾ ਸਮਾਂ ਨਿਸ਼ਚਿਤ ਕਰਨ ਦਾ ਜਤਨ ਕੀਤਾ ਹੈ।

ਸਾਰੰਗ ਰਾਗ ਵਿਚ ਰਚਿਤ ਗੁਰੂ ਰਾਮਦਾਸ ਜੀ ਦੀ ਬਾਣੀ ਦੇ *ਕਾਹੇ ਪੂਤ ਝਗਰਤ ਹਉ ਸੰਗ...* ਵਾਲੇ ਸ਼ਬਦ ਨੂੰ ਰਚੈਤਾ ਦਾ ਆਪਣੇ ਪੁੱਤਰ ਪ੍ਰਿਥੀਚੰਦ ਨੂੰ ਸੰਬੋਧਨ ਮੰਨਿਆ ਜਾਂਦਾ ਹੈ। ਰਾਗ ਸੂਹੀ ਵਾਲੇ ਸ਼ਬਦ *ਤਿਨ ਕੀ ਬਖੀਲੀ ਕੋਈ ਕਿਆ ਕਰੇ...* ਨੂੰ ਵੀ ਪ੍ਰਿਥੀਚੰਦ ਦੇ ਸੰਦਰਭ ਵਿਚ ਹੀ ਉਚਾਰਿਤ ਮੰਨਿਆ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਪ੍ਰਿਥੀਚੰਦ ਦੇ ਵਿਰੋਧ ਕਰਨ ਬਾਰੇ ਅਤੇ ਕਈ ਹੋਰ ਪ੍ਰਸੰਗ ਵੀ ਪ੍ਰਾਪਤ ਹੁੰਦੇ ਹਨ। ਜਿਵੇਂ *ਗਰੀਬਾ ਉਪਰਿ ਜਿ ਖਿੰਜੈ ਦਾੜੀ...* ਸ਼ਬਦ ਨੂੰ ਸੁਲਹੀ ਖਾਂ ਨਾਲ ਸੰਬੰਧਿਤ ਪ੍ਰਸੰਗ ਨਾਲ ਜੋੜਿਆ ਜਾਂਦਾ ਹੈ ਜਿਸ ਵਿਚ ਉਸ ਨੇ ਦਾੜੀ ਉਤੇ ਹੱਥ ਫੇਰ ਕੇ ਕਿਹਾ ਸੀ ਕਿ ਉਹ ਗੁਰੂ ਅਰਜਨ ਨੂੰ ਗੁਰਗੱਦੀ ਤੋਂ ਲਾਹ ਕੇ ਪ੍ਰਿਥੀਚੰਦ ਨੂੰ ਬਿਠਾਏਗਾ। ਪਰ ਕਰਨੀ ਕੁਝ ਅਜਿਹੀ ਹੋਈ ਕਿ ਉਹ ਖ਼ੁਦ ਹੀ ਸੜ ਮਰਿਆ। ਸੁਲਹੀ ਖਾਂ ਦੇ ਆਕ੍ਰਮਣ ਦੇ ਸੰਬੰਧ ਵਿਚ ਸੇਵਕਾਂ ਨੇ ਜੋ ਸੁਝਾਉ ਦਿੱਤੇ ਉਹ ਆਸਾ ਰਾਗ ਵਿਚ ਸੰਜੋਏ ਹੋਏ ਮੰਨੇ ਜਾਂਦੇ ਹਨ। ਬਿਲਾਵਲ ਰਾਗ ਵਿਚ ਇਹ ਚਰਚਾ ਹੋਈ ਮੰਨੀ ਜਾਂਦੀ ਹੈ ਕਿ ਸੁਲਹੀ ਖਾਂ ਦੇ ਆਕ੍ਰਮਣ ਤੋਂ ਗੁਰੂ ਅਰਜਨ ਦੇਵ ਜੀ ਕਿਵੇਂ ਵਾਲ ਵਾਲ ਬਚੇ ਸਨ।

ਗੁਰੂ ਅਰਜਨ ਦੇਵ ਜੀ ਦੇ ਖ਼ਿਲਾਫ਼ ਉਨ੍ਹਾਂ ਦੇ ਵਿਰੋਧੀਆਂ ਨੇ ਮਹਜ਼ਰਨਾਮਾ ਭੇਜਿਆ ਸੀ। ਅਕਬਰ ਨੇ ਉਸ ਦੀ ਜਾਂਚ ਕਰਵਾਈ ਪਰ ਸ਼ਿਕਾਇਤਾਂ ਝੂਠੀਆਂ ਸਾਬਤ ਹੋਈਆਂ। ਇਸ ਦੀ ਚਰਚਾ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿਚ ਕੀਤੀ ਹੈ, ਇਹ ਮਾਨਤਾ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਰਾਗ ਆਸਾ ਵਿਚ ਬਾਲਕ ਹਰਗੋਬਿੰਦ ਜੀ ਦੇ ਜਨਮ, ਇਕ ਬ੍ਰਾਹਮਣ ਵੱਲੋਂ ਉਨ੍ਹਾਂ ਨੂੰ ਜ਼ਹਿਰ ਦਿੱਤੇ ਜਾਣ, ਉਨ੍ਹਾਂ ਦੇ ਜ਼ਹਿਰ ਦੇ ਪ੍ਰਭਾਵ ਤੋਂ ਬੱਚ ਜਾਣ, ਅਤੇ ਬ੍ਰਾਹਮਣ ਦੇ ਪੇਟ ਦਰਦ ਨਾਲ ਮਰ ਜਾਣ ਬਾਰੇ ਵਿਸਤ੍ਰਿਤ ਚਰਚਾ ਹੈ। ਇਸ ਤੋਂ ਇਲਾਵਾ ਗਉੜੀ ਰਾਗ ਵਿਚ ਹੀ ਹਰਗੋਬਿੰਦ ਜੀ ਨੂੰ ਸੀਤਲਾ ਹੋਣ ਬਾਰੇ ਗੁਰੂ ਅਰਜਨ ਦੇਵ ਜੀ ਨੇ ਚਰਚਾ ਕੀਤੀ ਹੈ।

ਸਿੱਖ ਇਤਿਹਾਸ ਦੇ ਜਿਗਿਆਸੂਆਂ ਲਈ ਸਤੈ ਅਤੇ ਬਲਵੰਡਿ ਦੀ ਰਾਮਕਲੀ ਕੀ ਵਾਰ ਦਾ ਵਿਸ਼ੇਸ਼ ਮਹੱਤਵ ਹੈ। ਡਾ. ਗੰਡਾ ਸਿੰਘ ਹੁਰਾਂ ਦਾ ਵਿਚਾਰ ਹੈ ਕਿ ਇਸ ਵਾਰ ਦੀ ਪ੍ਰਕ੍ਰਿਤੀ ਧਾਰਮਿਕ ਨਾਲੋਂ ਵਧੇਰੇ ਇਤਿਹਾਸਿਕ ਹੈ। ਇਸ ਵਾਰ ਵਿਚ ਗੁਰੂ ਸੰਸਥਾ, ਲੰਗਰ ਸੰਸਥਾ, ਗੁਰੂ ਅੰਗਦ ਦੇਵ ਜੀ ਦੇ ਗੁਰਗੱਦੀ ਪ੍ਰਾਪਤ ਕਰਨ ਉਪਰੰਤ ਖਡੂਰ ਆ ਵੱਸਣ ਬਾਰੇ ਅਤੇ ਉਨ੍ਹਾਂ ਦੇ ਵਿਰੋਧੀਆਂ ਦੇ ਤਬਾਹ ਹੋਣ ਬਾਰੇ ਜਾਣਕਾਰੀ ਮਿਲਦੀ ਹੈ। ਗੁਰੂ ਅਮਰਦਾਸ ਜੀ ਅਤੇ ਗੁਰੂ ਰਾਮਦਾਸ ਜ਼ੀ ਦੇ ਵਿਅਕਤਿਤ੍ਵ ਅਤੇ ਉਨ੍ਹਾਂ ਦੇ ਗੱਦੀ ਤੇ ਬਿਰਾਜਣ ਬਾਰੇ ਵੀ ਪਤਾ ਚਲਦਾ ਹੈ। ਸਿੱਖ ਪੰਥ ਦੇ ਪ੍ਰਚਾਰ ਅਤੇ ਪ੍ਰਸਾਰ ਅਤੇ ਗੁਰੂ ਘਰ ਦੇ ਵਿਰੋਧੀਆਂ ਦੇ ਵਿਨਾਸ਼ ਬਾਰੇ ਵੀ ਗਿਆਨ ਪ੍ਰਾਪਤ ਹੁੰਦਾ ਹੈ।

ਗੁਰੂ ਅਮਰਦਾਸ ਜੀ ਦੇ ਪੜਪੋਤੇ ਸੁੰਦਰ ਜੀ ਦੀ ਬਾਣੀ ਰਾਮਕਲੀ ਸਦੁ ਸਿੱਖ ਇਤਿਹਾਸ ਸੰਬੰਧੀ ਮਹਤਵਪੂਰਣ ਅਤੇ ਪ੍ਰਮਾਣਿਕ ਸ੍ਰੋਤ ਹੈ। ਇਸ ਵਿਚ ਗੁਰੂ ਅਮਰਦਾਸ ਜੀ ਦੇ ਅੰਤਿਮ ਸਮੇਂ ਦਾ ਜ਼ਿਕਰ ਹੈ। ਗੁਰੂ ਰਾਮਦਾਸ ਜੀ ਨੂੰ ਗੁਰਿਆਈ ਦਾ ਤਿਲਕ ਲਗਾਉਣ ਸਮੇਂ ਸ਼ਬਦ ਦੀ ਥਾਪਨਾ ਬਾਰੇ ਵੀ ਚਰਚਾ ਹੈ ਅਤੇ ਸਾਰੇ ਪਰਿਵਾਰ ਅਤੇ ਸਿੱਖਾਂ ਨੂੰ ਗੁਰੂ ਰਾਮਦਾਸ ਜੀ ਨੂੰ ਗੁਰੂ ਪਰਵਾਨ ਕਰਨ ਦੇ ਆਦੇਸ਼ ਦਿੱਤੇ ਜਾਣ ਬਾਰੇ ਵਰਣਨ ਮਿਲਦਾ ਹੈ। ਸਦੁ ਤੋਂ ਇਹ ਵੀ ਗਿਆਤ ਹੁੰਦਾ ਹੈ ਕਿ ਕੁੱਝ ਲੋਕਾਂ ਨੇ ਗੁਰੂ ਰਾਮਦਾਸ ਜੀ ਨੂੰ ਗੱਦੀ ਦਿੱਤੇ ਜਾਣ ਦਾ ਵਿਰੋਧ ਵੀ ਕੀਤਾ ਸੀ ਪਰ ਉਨਾਂ ਨੂੰ ਗੁਰੂ ਰਾਮਦਾਸ ਜੀ ਨੇ ਸਮਝਾ ਬੁਝਾ ਲਿਆ ਸੀ। ਨਿਰਸੰਦੇਹ ਇਹ ਉਹ ਲੋਕ ਹੋਣਗੇ ਜੋ ਆਪਣੇ ਆਪ ਨੂੰ ਗੁਰਗੱਦੀ ਦਾ ਦਾਵੇਦਾਰ ਸਮਝਦੇ ਹੋਣਗੇ।

ਭੱਟਾਂ ਦੇ ਸਵਈਏ ਵੀ ਸਿੱਖ ਇਤਿਹਾਸ ਦੀ ਸਿਰਜਨਾ ਵਿਚ ਸਹਾਈ ਹੁੰਦੇ ਹਨ। ਇਨ੍ਹਾਂ ਵਿਚ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਜੀਵਨ, ਪਰਿਵਾਰ ਤੇ ਵਿਅਕਤਿਤ੍ਵ ਬਾਰੇ ਵਰਣਨ ਮਿਲਦਾ ਹੈ। ਗੁਰੂ ਸਾਹਿਬਾਨ ਨੂੰ ਗੁਰਗੱਦੀ ਮਿਲਣ, ਗੁਰਜੋਤਿ ਦੇ ਸਿੱਧਾਂਤ ਅਤੇ ਸਿੱਖਾਂ ਵਿਚ ਗੁਰੂ ਸਾਹਿਬਾਨ ਦੇ ਵਧਦੇ ਮਹਾਤਮ ਬਾਰੇ ਵੀ ਚਰਚਾ ਪ੍ਰਾਪਤ ਹੁੰਦੀ ਹੈ।

ਕਿਸੇ ਵੀ ਸੰਗਠਨ ਨੂੰ ਠੀਕ ਢੰਗ ਨਾਲ ਚਲਾਉਣ ਵਿਚ ਸੰਸਥਾਵਾਂ ਦਾ ਵਿਸ਼ੇਸ਼ ਮਹੱਤਵ ਹੁੰਦਾ ਹੈ। ਇਹ ਸੰਸਥਾਵਾਂ ਆਦਰਸ਼ ਦੀ ਪ੍ਰਾਪਤੀ ਵਿਚ ਸਹਾਇਕ ਹੁੰਦੀਆਂ ਹਨ। ਧਰਮ ਦੇ ਪ੍ਰਚਾਰ ਤੇ ਪ੍ਰਸਾਰ ਵਿਚ ਵੀ ਸੰਸਥਾਵਾਂ ਉਸਾਰੂ ਭੂਮਿਕਾ ਨਿਭਾਉਂਦੀਆਂ ਹਨ। ਸਿੱਖ ਧਰਮ ਵਿਚ ਗੁਰੂ, ਸੰਗਤਿ, ਪੰਗਤ ਜਾਂ ਲੰਗਰ, ਧਰਮਸਾਲ, ਬਾਣੀ ਅਤੇ ਦਾਨ ਆਦਿ ਅਹਿਮ ਸੰਸਥਾਵਾਂ ਹਨ। ਸੰਸਥਾਵਾਂ ਬਾਰੇ ਵੱਡਮੁੱਲੀ ਜਾਣਕਾਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪ੍ਰਾਪਤ ਹੁੰਦੀ ਹੈ। ਇਨ੍ਹਾਂ ਵਿਚੋਂ ਬਹੁਤਿਆਂ ਦੇ ਬੀਜ ਤਾਂ ਗੁਰੂ ਨਾਨਕ

ਬਾਣੀ ਵਿਚ ਹੀ ਮਿਲ ਜਾਂਦੇ ਹਨ। ਸਿੱਖ ਧਰਮ ਵਿਚ ਗੁਰੂ ਦਾ ਸਰੂਪ ਸਿੱਧਾਂਤਗਤ ਦੇ ਨਾਲ ਨਾਲ ਛੇਤੀ ਹੀ ਸੰਸਥਾਗਤ ਹੋ ਗਿਆ ਸੀ। ਗੁਰੂ ਗ੍ਰੰਥ ਸਾਹਿਬ ਵਿਚ ਹੀ ਇਹ ਮਾਨਤਾ ਹੈ ਕਿ ਗੁਰੂ ਨਾਨਕ ਜੋਤਿ ਹੀ ਅਗਲੇ ਗੁਰੂਆਂ ਵਿਚ ਸਰੀਰਾਂਤਰਿਤ ਹੋਈ। ਗੁਰੂ ਅੰਗਦ ਦੇਵ ਜੀ ਦੀ ਬਾਣੀ ਤੋਂ ਖਡੂਰ ਸਾਹਿਬ ਦੇ ਸਿੱਖਾਂ ਲਈ ਗੁਰੂ ਸੰਸਥਾ ਦੀ ਉਚ ਮਹੱਤਾ ਦੇ ਵਰਣਨ ਪ੍ਰਾਪਤ ਹੁੰਦੇ ਹਨ। ਗੁਰੂ ਦੀ ਸੇਵਾ, ਗੁਰੂ ਅਤੇ ਗੁਰਬਾਣੀ ਵਿਚ ਆਸਥਾ ਦੀ ਭਾਵਨਾ ਉਸ ਸਮੇਂ ਦੀ ਸਿੱਖਾਂ ਵਿਚ ਉਚ ਅਹਿਮੀਅਤ ਰੱਖਦੀ ਸੀ।

ਗੁਰੂ ਸੰਸਥਾ ਦੇ ਵਿਰੋਧੀਆਂ ਦੇ ਵੇਰਵੇ ਗੁਰੂ ਨਾਨਕ ਦੇਵ ਜੀ ਦੇ ਉੱਤਰਾਧਿਕਾਰੀ ਗੁਰੂ ਜੀ ਦੀ ਬਾਣੀ ਵਿਚੋਂ ਹੀ ਮਿਲਣੇ ਆਰੰਭ ਹੋ ਜਾਂਦੇ ਹਨ। ਇਸ ਸੰਬੰਧ ਵਿਚ ਮਨਮੁਖ, ਬੇਮੁਖ, ਨਿੰਦਕ ਆਦਿ ਸ਼ਬਦਾਂ ਦੇ ਪ੍ਰਯੋਗ ਵਾਲੀ ਬਾਣੀ ਵਧੇਰੇ ਸੂਖਮ ਪੜਚੋਲ ਦੀ ਮੰਗ ਕਰਦੀ ਹੈ। ਜਿੱਥੇ ਗੁਰੂ ਘਰ ਦੇ ਵਿਰੋਧੀ ਪੰਥ ਵਿਰੋਧੀ ਗਤੀਵਿਧੀਆਂ ਵਿਚ ਲੱਗੇ ਹੋਏ ਸਨ, ਸਿੱਖ ਆਪਣੇ ਗੁਰੂਆਂ ਨੂੰ ਸਤਿਕਾਰ ਪ੍ਰਦਾਨ ਕਰਦੇ ਸਨ। ਕਿਉਂਕਿ ਗੁਰੂ ਮਨੁੱਖ ਨੂੰ ਪਰਮਾਤਮਾ ਨਾਲ ਮਿਲਾਉਂਦਾ ਹੈ ਇਸ ਲਈ ਉਸ ਨੂੰ ਧਨ, ਸੰਪਤੀ ਆਦਿ ਦੇਣ ਦੀ ਰਾਏ ਵੀ ਬਾਣੀ ਵਿਚ ਦਿੱਤੀ ਗਈ ਹੈ ਤਾਂ ਜੋ ਇਹ ਸੰਸਥਾ ਪ੍ਰਫੁਲਿਤ ਰਹੇ। ਗੁਰੂ ਸੰਸਥਾ ਦੀ ਮਹੱਤਾ ਅਤੇ ਸਿੱਖ ਸੰਗਤਾਂ ਦੇ ਸੰਗਠਨ ਸਦਕਾ ਸਿੱਖ ਸਮਾਜ ਗੁਰੂ ਘਰ ਦੇ ਵਿਰੋਧੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੋ ਚੁੱਕਾ ਸੀ, ਇਹ ਸੰਕੇਤ ਵੀ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਮਿਲਦੇ ਹਨ। ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਸਿੱਖ ਪੰਥ ਦੇ ਵਿਰੋਧ ਵਿਚ ਵੱਧ ਰਹੇ ਖ਼ਤਰੇ ਅਤੇ ਉਸ ਬਾਰੇ ਪ੍ਰਤਿਕਰਮ ਵੀ ਪ੍ਰਾਪਤ ਹੁੰਦਾ ਹੈ। ਵਿਦਵਾਨਾਂ ਅਨੁਸਾਰ ਗੁਰੂ ਰਾਮਦਾਸ ਜੀ ਬਾਰੇ ਜੋ ਜਾਣਕਾਰੀ ਇਤਿਹਾਸਕਾਰ ਦੇਂਦੇ ਹਨ ਉਸ ਤੋਂ ਕਿਤੇ ਵਧੇਰੇ ਉਨ੍ਹਾਂ ਦੀ ਆਪਣੀ ਬਾਣੀ ਵਿਚੋਂ ਮਿਲਦੀ ਹੈ। ਇਹ ਹੀ ਨਹੀਂ, ਉਨ੍ਹਾਂ ਨੇ ਗੁਰੂ ਅਮਰਦਾਸ ਜੀ ਦੇ ਜੀਵਨ ਦੀਆਂ ਕਈ ਇਤਿਹਾਸਿਕ ਘਟਨਾਵਾਂ ਦੀ ਚਰਚਾ ਵੀ ਆਪਣੀ ਬਾਣੀ ਵਿਚ ਕੀਤੀ ਹੈ।

ਗੁਰਬਾਣੀ ਜਾਂ ਬਾਣੀ ਨੂੰ ਸਿੱਖ ਮਤ ਵਿਚ ਮਹੱਤਵਪੂਰਨ ਸਥਾਨ ਪ੍ਰਾਪਤ ਹੈ। ਇਹ ਗੁਰੂ ਦਾ ਸ਼ਬਦ ਹੈ ਅਤੇ ਗੁਰੂ ਇਸ ਵਿਚ ਸਮਾਇਆ ਹੋਇਆ ਮੰਨਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਚਰਚਾ ਹੈ ਕਿ *ਸਬਦੇ ਰਵਿ ਰਹਿਆ ਗੁਰ ਰੂਪ ਮੁਰਾਰੇ।* ਇਸ ਨੂੰ *ਸਤਿਗੁਰ ਕੀ ਬਾਣੀ, ਧੁਰ ਕੀ ਬਾਣੀ* ਸਤਿਗੁਰ ਦੇ ਹੁਕਮ ਅਨੁਸਾਰ ਉਚਾਰੀ ਬਾਣੀ, *ਸਚੀ ਬਾਣੀ* ਅਤੇ *ਅੰਮ੍ਰਿਤ ਬਾਣੀ* ਕਿਹਾ ਗਿਆ ਹੈ। ਬਾਣੀ ਦੀ ਮਹੱਤਾ ਬਾਰੇ ਵਿਚਾਰ ਗੁਰ ਨਾਨਕ ਬਾਣੀ ਵਿਚ ਹੀ ਮਿਲ ਜਾਂਦੇ ਹਨ। ਉਹ ਕਹਿੰਦੇ ਹਨ ਜੋ ਵਿਅਕਤੀ ਗੁਰਬਾਣੀ ਨੂੰ ਵਿਸਾਰ ਦਿੰਦਾ ਹੈ ਪੱਕੇ ਰੋਗੀ ਵਾਂਗ ਵਿਰਲਾਪ ਕਰਦਾ ਹੈ। ਗੁਰੂ ਅਰਜਨ

ਦੇਵ ਜੀ ਨੇ *ਪੋਥੀ ਪਰਮੇਸਰ ਕਾ ਥਾਨੁ* ਕਹਿ ਕੇ ਬਾਣੀ ਵਿਚ ਪਰਮਾਤਮਾ ਦੀ ਹੋਂਦ ਨੂੰ ਸਵੀਕਾਰਿਆ ਹੈ। ਉਪਰੋਕਤ ਵਿਵਰਣ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਗੁਰਬਾਣੀ ਦੀ ਸੰਸਥਾ ਦੀ ਮਹੱਤਾ ਬਾਣੀਕਾਰਾਂ ਦੀਆਂ ਕਿਰਤਾਂ ਵਿਚ ਸਪਸ਼ਟ ਦਿਖਾਈ ਦਿੰਦੀ ਹੈ। ਗੁਰੂ ਅਤੇ ਗੁਰ-ਸ਼ਬਦ ਦੀ ਅਭਿੰਨਤਾ ਗੁਰੂ ਗ੍ਰੰਥ ਸਾਹਿਬ ਵਿਚ ਝਲਕਦੀ ਹੈ ਜਿਸ ਕਰਕੇ ਗੁਰੂ ਗੋਬਿੰਦ ਸਿੰਘ ਜੀ ਨੇ ਅੰਤ ਇਸ ਨੂੰ ਗੁਰੂ ਪਦਵੀ ਪ੍ਰਦਾਨ ਕੀਤੀ। ਗੁਰੂ ਅਮਰਦਾਸ ਜੀ ਦੀ ਕੱਚੀ ਬਾਣੀ ਸੰਬੰਧੀ ਚੇਤਾਵਨੀ ਨੂੰ ਵਿਦਵਾਨ ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਦੀ ਨੀਂਹ ਪਰਵਾਨ ਕਰਦੇ ਹਨ। ਵਾਕ ਲੈਣ ਸੰਬੰਧੀ ਪ੍ਰਥਾ ਦੇ ਬੀਜ ਵੀ ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਪ੍ਰਾਪਤ ਹੁੰਦੇ ਹਨ।

ਗੁਰੂ ਨਾਨਕ ਦੇਵ ਜੀ ਨੇ ਪਰਮਾਤਮਾ ਦੇ ਸਚੇ ਨਾਮ ਦੀ ਸਿਖਿਆ ਦੇਣ ਲਈ ਦੂਰ ਦੂਰ ਦੀਆਂ ਥਾਵਾਂ ਦਾ ਭ੍ਰਮਣ ਕੀਤਾ ਸੀ। ਉਨ੍ਹਾਂ ਨੇ ਏਕਾਂਤ ਦੀ ਥਾਂ ਸੰਗਤ ਨੂੰ ਪ੍ਰਧਾਨਤਾ ਦਿੱਤੀ ਹੈ। ਗੁਰੂ ਨਾਨਕ ਦੇਵ ਜੀ ਨੇ ਸ਼ਬਦ "ਸੰਗਤ" ਦਾ ਪ੍ਰਯੋਗ ਸੰਤ, ਗੁਰਮੁਖ ਆਦਿ ਦੇ ਸੰਦਰਭ ਵਿਚ ਕੀਤਾ ਹੈ ਜਦੋਂ ਕਿ ਗੁਰੂ ਅਮਰਦਾਸ ਜੀ ਇਸ ਦਾ ਪ੍ਰਯੋਗ ਗੁਰੂ ਨਾਨਕ ਦੇਵ ਜੀ ਦੇ ਅਨੁਯਾਈਆਂ ਲਈ ਕਰਦੇ ਹਨ। ਫੁਰਮਾਨ ਹੈ ਕਿ ਉਹ ਜੀਵ ਵਡਭਾਗੀ ਹਨ ਜੋ ਸਤਿਸੰਗਤ ਵਿਚ ਜੁੜਦੇ ਹਨ, ਜਿਥੇ ਗੁਰੂ ਆਪਣੇ ਸਿੱਖਾਂ ਨੂੰ ਮਿਲਦੇ ਹਨ, ਬਾਣੀ ਦਾ ਸ੍ਰਵਣ, ਮਨਨ ਕਰਦੇ ਹਨ। ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਇਸ ਤਰ੍ਹਾਂ ਦੇ ਸੰਕੇਤ ਮਿਲਦੇ ਹਨ ਕਿ ਸਿੱਖ ਇਕੱਤਰ ਹੋ ਕੇ ਗੁਰੂ ਜੀ ਦੇ ਦਰਸ਼ਨਾਂ ਲਈ ਆਉਂਦੇ ਸਨ। ਗੁਰੂਆਂ ਦੇ ਸਮੇਂ ਹੀ ਸੰਗਤ ਦੀ ਮਹੱਤਾ ਵਧਣ ਲਗ ਪਈ ਸੀ। ਗੁਰੂ ਰਾਮਦਾਸ ਜੀ ਦੀ ਬਾਣੀ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਦੇ ਸਮੇਂ ਸੰਗਤ ਪੂਰੀ ਚੜ੍ਹਤ ਵਿਚ ਸੀ ਅਤੇ ਸੰਗਤ ਦੀ ਸੰਗਤੀ ਨੂੰ ਅਠਾਹਠ ਤੀਰਥਾਂ ਸਮਾਨ ਪਵਿੱਤਰ ਮੰਨਿਆ ਜਾਂਦਾ ਸੀ। ਇਹ ਵੀ ਮਾਨਤਾ ਸੀ ਕਿ ਗੁਰੂ ਨਿੰਦਕਾਂ ਲਈ ਸੰਗਤ ਵਿਚ ਕੋਈ ਥਾਂ ਨਹੀਂ। ਸੰਗਤ ਵਿਚ ਇਸਤ੍ਰੀਆਂ ਦੀ ਸ਼ਮੂਲੀਅਤ ਬਾਰੇ ਵੀ ਵਿਚਾਰ ਮਿਲਦੇ ਹਨ। ਗੁਰੂ ਸਾਹਿਬਾਨ ਨੇ ਥਾਂ ਥਾਂ ਸਿੱਖ ਸੰਗਤਾਂ ਸਥਾਪਿਤ ਕੀਤੀਆਂ ਅਤੇ ਇਹ ਵਿਵਸਥਾ ਵੀ ਕੀਤੀ ਕਿ ਉਨ੍ਹਾਂ ਵਿਚ ਲੰਗਰ ਚਲਦਾ ਰਹੇ। ਲੰਗਰ ਬਿਨਾਂ ਕਿਸੇ ਵਿਤਕਰੇ ਦੇ ਇਕੋ ਹੀ ਪੰਗਤ ਵਿਚ ਬੈਠ ਕੇ ਗ੍ਰਹਿਣ ਕਰਨਾ ਹੁੰਦਾ ਸੀ। ਦਸਵੰਧ ਜਾਂ ਦਾਨ, ਜਿਸ ਦੀ ਮਹੱਤਾ ਬਾਰੇ ਚਰਚਾ ਗੁਰਬਾਣੀ ਵਿਚ ਵੀ ਵਰਣਿਤ ਹੈ, ਦਾ ਬਹੁਤ [illegible]ਸਾ ਧਰਮਸਾਲ ਅਤੇ ਲੰਗਰ ਉੱਤੇ ਹੀ ਖਰਚਿਆ ਜਾਂਦਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਸਤੈ ਬਲਵੰਡਿ ਦੀ ਰਾਮਕਲੀ ਕੀ ਵਾਰ ਵਿਚ ਸਪਸ਼ਟ ਬਿਆਨ ਹੈ ਕਿ ਗੁਰੂ ਅੰਗਦ ਜੀ ਦੇ ਸਮੇਂ ਲੰਗਰ ਉਨ੍ਹਾਂ ਦੀ ਪਤਨੀ ਮਾਤਾ ਖੀਵੀ ਜੀ ਦੀ ਨਿਗਰਾਨੀ ਹੇਠ ਚਲਦਾ ਸੀ। ਗੁਰੂ ਰਾਮਦਾਸ ਜੀ ਦੀ ਬਾਣੀ ਤੋਂ ਪਤਾ ਚਲਦਾ ਹੈ ਕਿ ਉਨ੍ਹਾਂ ਦੇ ਸਮੇਂ ਵੀ ਲੰਗਰ ਦਾ ਪ੍ਰਚਲਨ ਪ੍ਰਧਾਨ ਸੀ।

ਗੁਰੂ ਗ੍ਰੰਥ ਸਾਹਿਬ ਵਿਚ ਸਾਨੂੰ ਸਿੱਖ ਪੰਥ ਦੀ ਵੱਖਰੀ ਪਛਾਣ ਬਾਰੇ, ਸਿੱਖ ਪੂਜਾ ਪੱਧਤੀ ਬਾਰੇ, ਆਦਰਸ਼ ਸਿੱਖ ਬਾਰੇ, ਅਤੇ ਸਿੱਖ ਤੇ ਗੁਰੂ ਦੇ ਸੰਬੰਧਾਂ ਬਾਰੇ ਵੀ ਵੇਰਵੇ ਮਿਲਦੇ ਹਨ। ਵਿਦਵਾਨਾਂ ਅਨੁਸਾਰ ਗੁਰਬਾਣੀ ਤੋਂ ਇਹ ਸੰਕੇਤ ਮਿਲਦੇ ਹਨ ਕਿ ਬਾਣੀ ਦਾ ਪ੍ਰਯੋਗ ਸਿੱਖ ਪੂਜਾ ਪੱਧਤੀ ਦੇ ਰੂਪ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਅਰੰਭ ਹੋ ਗਿਆ ਸੀ। ਗੁਰੂ ਰਾਮਦਾਸ ਜੀ ਦੀ ਗਉੜੀ ਕੀ ਵਾਰ ਵਿਚ ਇਕ ਆਦਰਸ਼ ਸਿੱਖ ਦੇ ਲੱਛਣਾਂ ਬਾਰੇ ਵਿਸਤ੍ਰਿਤ ਜਾਣਕਾਰੀ ਮਿਲਦੀ ਹੈ। ਤੜਕੇ ਉੱਠ ਕੇ ਨਾਮ ਧਿਆਉਣਾ, ਇਸ਼ਨਾਨ ਕਰਨਾ, ਜਪੁ ਸਾਹਿਬ ਦਾ ਪਾਠ ਕਰਨਾ, ਗੁਰਬਾਣੀ ਕੀਰਤਨ ਕਰਨਾ ਅਤੇ ਹਰ ਪਲ ਪਰਮਾਤਮਾ ਨੂੰ ਯਾਦ ਰੱਖਣਾ ਇਕ ਚੰਗੇ ਸਿੱਖ ਦੇ ਲੱਛਣ ਦਸੇ ਗਏ ਹਨ। ਅਜਿਹੇ ਸਿੱਖ ਹੀ ਗੁਰੂ ਨੂੰ ਪਿਆਰੇ ਹਨ। ਉਨ੍ਹਾਂ ਨੂੰ ਗੁਰੂ ਆਪ ਗਿਆਨ ਦੇਂਦਾ ਹੈ। ਉਹ ਸਤਿਕਾਰ ਦੇ ਅਧਿਕਾਰੀ ਹਨ ਕਿਉਂਕਿ ਉਹ ਆਪ ਵੀ ਨਾਮ ਜਪਦੇ ਹਨ ਅਤੇ ਹੋਰਨਾਂ ਤੋਂ ਵੀ ਜਪਵਾਉਂਦੇ ਹਨ।

ਗੁਰੂ ਰਾਮਦਾਸ ਜੀ ਦੀ ਬਾਣੀ ਵਿਚ ਗੁਰਸਿੱਖ ਸ਼ਬਦ ਦੇ ਵਧਦੇ ਪ੍ਰਯੋਗ ਤੋਂ ਇਤਿਹਾਸਕਾਰ ਇਸ ਸਿੱਟੇ ਤੇ ਪਹੁੰਚਦੇ ਹਨ ਕਿ ਉਨ੍ਹਾਂ ਦੇ ਸਮੇਂ ਸਿੱਖ ਮਤ ਦਾ ਪ੍ਰਸਾਰ ਅਮੀਰਾਂ ਵਿਚ ਹੀ ਨਹੀਂ, ਗ਼ਰੀਬਾਂ ਵਿਚ ਵੀ ਹੋ ਰਿਹਾ ਸੀ। ਸਿੱਖ ਮਤ ਦੇ ਘੇਰੇ ਵਿਚ ਅਮੀਰ, ਗ਼ਰੀਬ, ਕਿਸਾਨ, ਵਪਾਰੀ, ਦੁਕਾਨਦਾਰ, ਦਾਸ, ਛੋਟੇ ਸਰਕਾਰੀ ਮੁਲਾਜ਼ਿਮ ਸਭ ਸ਼ਾਮਿਲ ਹੋ ਰਹੇ ਸਨ। ਉਨ੍ਹਾਂ ਦੀ ਬਾਣੀ ਵਿਚ ਜਨ ਅਤੇ ਲੋਕ ਸ਼ਬਦ ਦੇ ਪ੍ਰਯੋਗ ਨੂੰ ਸਿੱਖ ਮਤ ਦੇ ਪ੍ਰਸਾਰ ਦਾ ਸੰਕੇਤ ਮੰਨਿਆ ਜਾਂਦਾ ਹੈ। ਇਹ ਵੀ ਚਰਚਾ ਮਿਲਦੀ ਹੈ ਕਿ ਗੁਰੂ ਘਰ ਦੇ ਵਿਰੋਧੀ ਤਿੰਨ ਪੀੜੀਆਂ ਤੋਂ ਵਿਰੋਧ ਕਰਦੇ ਆ ਰਹੇ ਸਨ ਅਤੇ ਗੱਦੀ ਦੀ ਲਾਲਸਾ ਦਾ ਕਾਰਣ ਆਰਥਿਕ ਵੀ ਸੀ। ਇਹ ਵਿਰੋਧੀ ਗੁਰੂ ਅਰਜਨ ਵੇਲੇ ਵਧੇਰੇ ਸਕ੍ਰਿਅ ਹੋ ਗਏ ਸਨ। ਉਨ੍ਹਾਂ ਦੀ ਬਾਣੀ ਵਿਚ ਜ਼ਿਕਰ ਹੈ ਕਿ ਗੁਰੂ ਤਾਂ ਮਿਤਰਾਂ ਅਤੇ ਦੁਸ਼ਮਨਾਂ ਨੂੰ ਸਮਾਨ ਜਾਣਦਾ ਹੈ ਪਰ ਜਿੱਥੇ ਮਿੱਤਰ ਤੋਹਫੇ ਲੈ ਕੇ ਆਉਂਦੇ ਹਨ ਦੁਸ਼ਮਨ ਮਾਰਨ ਲਈ ਆਉਂਦੇ ਹਨ। ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਪਰਮਾਤਮਾ ਲਈ ਵਰਤੇ ਗਏ ਨਵੇਂ ਵਿਸ਼ੇਸ਼ਣ ਸਤਰੂਦਹਨ, ਦੀਨਸਰਣ, ਸਮਰਥ, ਸੰਤ ਸਹਾਈ, ਅਚਿੰਤੇ ਆਦਿਕ ਤੋਂ ਵਿਦਵਾਨ ਉਸ ਸਮੇਂ ਦੇ ਸਿੱਖਾਂ ਦੇ ਮਨ ਵਿਚ ਅਸੁਰਖਿਆ ਦੀ ਭਾਵਨਾ ਨੂੰ ਦੇਖਦੇ ਹਨ।

ਬਾਬਾ ਸੁੰਦਰ ਜੀ ਦੀ *ਸਦੁ* ਤੋਂ ਇਹ ਪਤਾ ਚਲਦਾ ਹੈ ਕਿ ਗੁਰੂ ਅਮਰਦਾਸ ਜੀ ਦੇ ਸਮੇਂ ਤੋਂ ਹੀ ਪੁਰਾਣੇ ਰੀਤੀ ਰਿਵਾਜਾਂ ਨੂੰ ਛੱਡ ਪੰਥ ਲਈ ਨਵੇਂ ਸੰਸਕਾਰ ਆਰੰਭ ਕਰਨ ਦੀ ਰੀਤ ਤੁਰ ਪਈ ਸੀ। ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਸਿੱਖਾਂ ਦੇ ਪਵਿਤਰ ਸਥਾਨ ਰਾਮਦਾਸਪੁਰ ਦੇ ਵੱਸਣ, ਰਾਮਦਾਸ ਸਰੋਵਰ ਦੀ ਮਾਨਤਾ, ਹਰਿਮੰਦਰ

ਸਾਹਿਬ ਦੇ ਸੰਪੂਰਣ ਹੋਣ, ਅਤੇ ਅੰਮ੍ਰਿਤਸਰ ਦੇ ਧਾਰਮਿਕ ਅਤੇ ਅਧਿਆਤਮਿਕ ਵਾਤਾਵਰਣ ਦੀ ਝਾਤ ਦਿਖਾਈ ਦਿੰਦੀ ਹੈ।

ਗੁਰੂ ਗ੍ਰੰਥ ਸਾਹਿਬ ਦੇ ਸੰਕਲਨ ਅਤੇ ਸੰਪਾਦਨ ਦਾ ਇਤਿਹਾਸ ਲਿਖਣ ਦੇ ਸੰਬੰਧ ਵਿਚ ਗੁਰੂ ਗ੍ਰੰਥ ਸਾਹਿਬ ਦੀ ਗਵਾਹੀ ਨਾਲੋਂ ਮਹੱਤਵਪੂਰਣ ਕੋਈ ਸ੍ਰੋਤ ਨਹੀਂ ਹੋ ਸਕਦਾ। ਵਿਦਵਾਨਾਂ ਦਾ ਵਿਚਾਰ ਹੈ ਕਿ ਭਾਵੇਂ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਗੁਰੂ ਅਰਜਨ ਦੇਵ ਜੀ ਨੇ ਕੀਤਾ ਪਰ ਬਾਣੀ ਦਾ ਸੰਕਲਨ ਪੂਰਵਵਰਤੀ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਅਰੰਭ ਹੋ ਗਿਆ ਸੀ ਅਤੇ ਪੋਥੀ ਦੇ ਰੂਪ ਵਿਚ ਇਕਤ੍ਰਿਤ ਇਹ ਬਾਣੀ ਗੁਰੂ ਸਾਹਿਬਾਨ ਪਾਸ ਆਪਣੇ ਤੋਂ ਪਹਿਲੇ ਗੁਰੂ ਸਾਹਿਬ ਰਾਹੀਂ ਹੀ ਪਹੁੰਚੀ। ਸਿੱਖ ਧਰਮ ਦੀ ਉੱਤਪਤੀ ਇਤਿਹਾਸ ਦੇ ਇਕ ਵਿਸ਼ੇਸ਼ ਬਿੰਦੂ ਤੋਂ ਆਰੰਭ ਹੋਈ ਮੰਨੀ ਜਾਂਦੀ ਹੈ ਪਰ ਗੁਰਬਾਣੀ ਨੂੰ ਸਮਝਣ ਵਾਲੀ ਦ੍ਰਿਸ਼ਟੀ ਹੀ ਇਸ ਤੱਥ ਨੂੰ ਪਹਿਚਾਣਦੀ ਹੈ ਕਿ ਸਿੱਖ ਧਰਮ-ਗ੍ਰੰਥ ਦੀ ਬੁਨਿਆਦ ਗੁਰੂ ਨਾਨਕ ਦੇਵ ਜੀ ਵੇਲੇ ਹੀ ਰੱਖ ਦਿੱਤੀ ਗਈ ਸੀ।

ਗੁਰੂ ਗ੍ਰੰਥ ਸਾਹਿਬ ਦਾ ਭਾਸ਼ਾ ਦੀ ਦ੍ਰਿਸ਼ਟੀ ਤੋਂ ਵੀ ਵਿਸ਼ੇਸ਼ ਮਹੱਤਵ ਹੈ। ਵਿਦਵਾਨਾਂ ਨੇ ਇਸ ਨੂੰ ਪ੍ਰਾਚੀਨ ਭਾਰਤੀ ਭਾਸ਼ਾਵਾਂ ਦਾ ਕੋਸ਼ ਪਰਵਾਨ ਕੀਤਾ ਹੈ। ਲਗਭਗ ਪੰਜ ਸਦੀਆਂ ਵਿਚ ਵਿਆਪਤ ਭਾਸ਼ਾਈ ਰੂਪਾਂ ਨੂੰ ਇਸ ਗ੍ਰੰਥ ਵਿਚ ਭਾਲਿਆ ਜਾ ਸਕਦਾ ਹੈ ਜੋ ਭਾਰਤੀ ਭਗਤੀ ਪਰੰਪਰਾ ਨਾਲ ਸੰਬੰਧਿਤ ਸਨ। ਵਿਭਿੰਨ ਭਾਸ਼ਾਵਾਂ ਦੀਆਂ, ਖ਼ਾਸ ਤੌਰ ਤੇ ਪੰਜਾਬੀ ਦੀਆਂ ਪ੍ਰਵਿਰਤੀਆਂ ਦੇ ਇਤਿਹਾਸ ਦੀ ਖ਼ੋਜ ਲਈ ਇਹ ਮਹਾਨ ਅਤੇ ਅਦੁੱਤੀ ਗ੍ਰੰਥ ਅਥਾਹ ਮੌਲਿਕ ਜਾਣਕਾਰੀ ਪ੍ਰਦਾਨ ਕਰਦਾ ਹੈ। ਵਿਦਵਾਨਾਂ ਨੇ ਇਸ ਦੀ ਭਾਸ਼ਾ ਦੇ ਵਿਸ਼ਲੇਸ਼ਣ ਰਾਹੀਂ ਵੀ ਇਤਿਹਾਸ ਸਿਰਜਨ ਦੇ ਜਤਨ ਕੀਤੇ ਹਨ। ਗੁਰਮੁਖੀ ਲਿਪੀ ਦਾ ਇਤਿਹਾਸ ਵੀ ਇਸ ਗ੍ਰੰਥ ਵਿਚ ਨਿਹਿਤ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਆਸਾ ਪਟੀ, ਰਾਮਕਲੀ ਓਅੰਕਾਰੁ ਆਦਿ ਬਾਣੀਆਂ ਗੁਰਮੁਖੀ ਲਿਪੀ ਦੇ ਇਤਿਹਾਸ ਨੂੰ ਅੰਕਿਤ ਕਰਨ ਵਿਚ ਸਹਾਈ ਹੋ ਸਕਦੀਆਂ ਹਨ। ਗੁਰਬਾਣੀ ਨੂੰ 31 ਰਾਗਾਂ ਦੇ ਅੰਤਰਗਤ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਕੀਤਾ ਗਿਆ ਹੈ। ਇਨ੍ਹਾਂ 31 ਰਾਗਾਂ ਤੋਂ ਇਲਾਵਾ ਇਨ੍ਹਾਂ ਦੇ ਛਾਇਅਲਗ ਰੂਪਾਂ ਦੀ ਵੀ ਚਰਚਾ ਹੈ। ਗੁਰੂ ਸਾਹਿਬ ਨੇ ਰਾਗਾਂ ਦੇ ਵਿਧਾਨ ਵੇਲੇ ਸੰਗੀਤ ਦੀਆਂ ਉੱਤਰੀ ਅਤੇ ਦੱਖਣੀ, ਮਾਰਗੀ ਅਤੇ ਦੇਸੀ, ਸਾਮੀ ਅਤੇ ਭਾਰਤੀ ਪੱਧਤੀਆਂ ਦੇ ਸਮਨਵੈ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਘਰ, ਤਾਲ, ਸੁਰ ਆਦਿ ਬਾਰੇ ਮਿਲਦੇ ਸੰਕੇਤ ਸੰਗੀਤਕਾਰਾਂ ਦੀ ਜਿਗਿਆਸਾ ਦਾ ਮਹੱਤਵਪੂਰਣ ਵਿਸ਼ਾ ਹਨ। ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਨੂੰ ਜਿਨ੍ਹਾਂ ਲੋਕ ਵਾਰਾਂ ਦੀਆਂ ਧੁਨੀਆਂ ਤੇ ਗਾਉਣ ਦੇ ਆਦੇਸ਼ ਗੁਰੂ ਗ੍ਰੰਥ ਸਾਹਿਬ ਵਿਚ

ਪ੍ਰਾਪਤ ਹਨ, ਉਹ ਸਾਨੂੰ ਪ੍ਰਚਲਿਤ ਪ੍ਰਾਚੀਨ ਲੋਕਵਾਰਾਂ ਬਾਰੇ ਹੋਰ ਜਾਣਨ ਲਈ ਪ੍ਰੋਤਸਾਹਿਤ ਕਰਦੀਆਂ ਹਨ। ਇਹ ਤੱਥ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ ਕਿ ਬਾਣੀਕਾਰਾਂ ਨੇ ਇਤਿਹਾਸ ਸਿਰਜਿਆ ਅਤੇ ਲਿਖਿਆ ਹੀ ਨਹੀਂ ਬਲਕਿ ਉਨ੍ਹਾਂ ਦੀ ਬਾਣੀ, ਜੋ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ, ਨੇ ਇਤਿਹਾਸ ਨੂੰ ਪ੍ਰਭਾਵਿਤ ਵੀ ਕੀਤਾ ਹੈ। ਇਸ ਸੰਬੰਧ ਵਿਚ ਦੋ ਉਦਾਹਰਣਾਂ ਆਪ ਦੇ ਸਾਹਮਣੇ ਪੇਸ਼ ਕਰਨਾ ਚਾਹਾਂਗੀ।

ਰਤਨ ਸਿੰਘ ਭੰਗੂ ਕ੍ਰਿਤ ਪ੍ਰਾਚੀਨ *ਪੰਥ ਪ੍ਰਕਾਸ਼* ਵਿਚ ਕਸੂਰ ਦੇ ਇਕ ਬ੍ਰਾਹਮਣ ਦਾ ਸੰਦਰਭ ਹੈ ਜੋ ਸ. ਹਰੀ ਸਿੰਘ ਭੰਗੀ ਦੇ ਦਰਬਾਰ ਵਿਚ ਆ ਕੇ ਫਰਿਆਦ ਕਰਦਾ ਹੈ ਕਿ ਕਸੂਰ ਦੇ ਪਠਾਨ ਮੇਰੀ ਪਤਨੀ ਲੈ ਗਏ ਹਨ। ਮੈਂ ਬੜੀ ਆਸ ਨਾਲ ਖ਼ਾਲਸੇ ਦੀ ਸ਼ਰਨ ਆਇਆ ਹਾਂ, ਮੇਰੀ ਮਦਦ ਕੀਤੀ ਜਾਵੇ। ਸ. ਹਰੀ ਸਿੰਘ ਭੰਗੀ ਨੇ ਆਪਣੇ ਸਾਥੀਆਂ ਨਾਲ ਮਸ਼ਵਰਾ ਕੀਤਾ। ਉਸ ਵੇਲੇ ਅੰਮ੍ਰਿਤਸਰ ਵਿਚ ਕੁਲ ਚਾਰ ਮਿਸਲਾਂ ਹੀ ਠਹਿਰੀਆਂ ਹੋਈਆਂ ਸਨ ਜਿਨ੍ਹਾਂ ਦੀ ਫ਼ੌਜੀ ਤਾਕਤ ਕਸੂਰ ਦੇ ਬਰਾਬਰ ਦੀ ਨਹੀਂ ਸੀ। ਇਸ ਦੁਬਿਧਾ ਵਿਚੋਂ ਨਿਕਲਣ ਲਈ ਸ. ਚੜ੍ਹਤ ਸਿੰਘ ਨੇ ਮਸ਼ਵਰਾ ਦਿੱਤਾ ਕਿ ਅਕਾਲ ਤਖ਼ਤ ਉਤੇ ਦੀਵਾਨ ਲਾ ਕੇ ਗੁਰੂ ਗ੍ਰੰਥ ਸਾਹਿਬ ਵਿਚੋਂ ਹੁਕਮ ਲਿਆ ਜਾਵੇ। ਇਸ ਸੰਬੰਧ ਵਿਚ *ਪ੍ਰਾਚੀਨ ਪੰਥ ਪ੍ਰਕਾਸ਼* ਵਿਚ ਬਿਆਨ ਹੈ :

ਹਾਥ ਜੋੜ ਸਭ ਸੰਗਤ ਖੜੀ। ਟੇਕ ਮਥੋ ਕਿਛ ਭੁਇ ਪਰ ਪੜੀ॥
ਤੂ ਗੁਰੂ ਗ੍ਰੰਥ ਸਚੀ ਹੈ ਦੇਹ। ਸਿਖ ਸੰਗਤ ਕੋ ਸਚ ਵਾਕ ਦੇਹ॥
ਚੁਕ ਪੱਤਰੋ ਤਬ ਗ੍ਰੰਥ ਜੀ ਦੇਖਾ। ਬਸੰਤ ਵਾਰ ਕੋ ਆਯੋ ਲੇਖਾ।28॥

ਪਉੜੀ – ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ॥
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ॥
ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ॥
ਦਿਨੁ ਰੈਣਿ ਨਾਮੁ ਧਿਆਇਦਾ ਫਿਰਿ ਪਾਇ ਨ ਮੋਆ॥
ਜਿਸ ਤੇ ਉਪਜਿਆ ਨਾਨਕ ਸੋਈ ਫਿਰਿ ਹੋਆ॥

ਦੋਹਰਾ – ਗ੍ਰੰਥ ਬਚਨ ਸੁਣ ਖੁਸ ਭਏ ਲਈ ਕਸੂਰ ਜਨੁ ਮਾਰ॥
ਕਰੈਂ ਨਗਾਰੇ ਜੈਤ ਕੇ ਗੁਰ ਫਤੇ ਸੁ ਊਚ ਉਚਾਰ।29॥

ਭਾਵ ਹੁਕਮਨਾਮੇ ਅਨੁਸਾਰ ਖ਼ਾਲਸੇ ਨੇ ਕਸੂਰ ਨੂੰ ਫਤਹਿ ਕਰਨ ਦਾ ਫੈਸਲਾ ਲਿਆ ਅਤੇ ਆਪਣੀ ਮੁਹਿੰਮ ਵਿਚ ਸਫਲ ਹੋਏ।

ਉਨ੍ਹੀਵੀਂ ਸਦੀ ਦੇ ਅੰਤ ਵਿਚ ਸਿੱਖ ਸਮਾਜ ਵਿਚ ਬਹੁਤ ਸਾਰੀਆਂ ਸਮਾਜਿਕ ਬੁਰਾਈਆਂ ਪ੍ਰਵੇਸ਼ ਕਰ ਗਈਆਂ ਸਨ। ਇੱਥੋਂ ਤੱਕ ਕਿ ਦਲਿਤ ਸਿੱਖਾਂ ਦਾ ਪ੍ਰਸ਼ਾਦ ਹਰਿਮੰਦਰ ਸਾਹਿਬ ਵਿਖੇ ਕਬੂਲ ਨਹੀਂ ਸੀ ਕੀਤਾ ਜਾਂਦਾ। ਇਸ ਵਿਰੁੱਧ ਆਵਾਜ਼ ਉਠਾਈ

ਗਈ ਤਾਂ ਹਰਿਮੰਦਰ ਸਾਹਿਬ ਦੇ ਪੁਜਾਰੀਆਂ ਨੇ ਇਸ ਦਾ ਵਿਰੋਧ ਕੀਤਾ। ਵਿਵਾਦ ਨੂੰ ਨਿਪਟਾਉਣ ਲਈ ਫੈਸਲਾ ਹੋਇਆ ਕਿ ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮ ਲਿਆ ਜਾਵੇ। ਉਸ ਵੇਲੇ ਗੁਰੂ ਗ੍ਰੰਥ ਸਾਹਿਬ ਵਿਚੋਂ ਜੋ ਫੁਰਮਾਨ ਬਖਸ਼ਿਸ਼ ਹੋਇਆ ਉਹ ਇਸ ਪ੍ਰਕਾਰ ਸੀ :

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮਨਾਮਿ ਚਿਤੁ ਲਾਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 638)

ਇਸ ਫੁਰਮਾਨ ਉੱਤੇ ਅਮਲ ਕਰਦਿਆਂ ਦਲਿਤਾਂ ਨੂੰ ਦਰਬਾਰ ਸਾਹਿਬ ਵਿਚ ਪ੍ਰਸ਼ਾਦ ਚੜ੍ਹਾ ਕੇ ਅਰਦਾਸ ਕਰਾਉਣ ਦੀ ਖੁਲ੍ਹ ਪ੍ਰਾਪਤ ਹੋਈ ਜੋ ਕਿ ਆਪਣੇ ਆਪ ਵਿਚ ਮਹੱਤਵਪੂਰਨ ਘਟਨਾ ਸੀ ਅਤੇ ਜਿਸ ਨੇ ਅੱਗੋਂ ਵੀ ਸਿੱਖ ਇਤਿਹਾਸ ਨੂੰ ਪ੍ਰਭਾਵਿਤ ਕੀਤਾ। ਇਹ ਘਟਨਾਵਾਂ ਸਿੱਧ ਕਰਦੀਆਂ ਹਨ ਕਿ ਗੁਰੂ ਗ੍ਰੰਥ ਸਾਹਿਬ ਦੀ ਓਟ ਲੈ ਕੇ ਸਿੱਖਾਂ ਨੇ ਇਤਿਹਾਸ ਵਿਚ ਲਾਸਾਨੀ ਪਰਿਵਰਤਨ ਲਿਆਂਦੇ।

ਗੁਰੂ ਗ੍ਰੰਥ ਸਾਹਿਬ ਦਾ ਇਕ ਵਿਲੱਖਣ ਦਰਸ਼ਨ ਹੈ ਜੋ ਪਰਵਿਰਤੀ ਅਤੇ ਨਿਰਵਿਰਤੀ ਦੇ ਮੱਧ ਸੰਤੁਲਿਤ ਜੀਵਨ ਜੀਣ ਦੀ ਜਾਚ ਸਿਖਾਉਂਦਾ ਹੈ। ਇਹ ਦਰਸ਼ਨ ਭਾਂਜਵਾਦੀ ਦਰਸ਼ਨ ਨਹੀਂ ਅਤੇ ਨਾ ਹੀ ਸਿਰਫ ਸਨਿਆਸ ਦਾ ਹਿਮਾਇਤੀ ਹੈ। ਇਹ ਜਲ ਵਿਚ ਕਮਲ ਵਾਂਗ ਅਭਿੱਜ ਰਹਿਣ ਨੂੰ ਤਰਜੀਹ ਦੇਂਦਾ ਹੈ। ਇਸ ਵਿਚ ਸਿੱਧਾਂਤਿਕ ਦੇ ਨਾਲ ਨਾਲ ਵਿਵਹਾਰਿਕ ਪੱਖ ਦੀ ਮਹੱਤਾ ਨੂੰ ਵੀ ਸਵੀਕਾਰ ਕੀਤਾ ਗਿਆ ਹੈ। ਇਸ ਦਰਸ਼ਨ ਵਿਚ ਪਰਮਾਤਮਾ ਦੇ ਨਿਰਗੁਣ ਅਤੇ ਸਰਗੁਣ ਦੋਨਾਂ ਰੂਪਾਂ ਨੂੰ ਸਵੀਕਾਰਿਆ ਗਿਆ ਹੈ ਅਤੇ ਮੰਨਿਆ ਗਿਆ ਹੈ ਕਿ ਉਹ ਇਕ ਹੈ, ਆਪੇ ਹੀ ਨਿਮਿਤ ਅਤੇ ਉਪਾਦਾਨ ਕਾਰਣ ਹੈ। ਉਹ ਹਰ ਜਗਹ ਵਿਆਪਕ ਵੀ ਹੈ ਅਤੇ ਸਭ ਤੋਂ ਪਰ੍ਹੇ ਵੀ ਹੈ। ਉਸ ਦੀ ਪ੍ਰਾਪਤੀ ਲਈ ਹਉਮੈ ਦਾ ਨਿਵਾਰਣ ਕਰਕੇ ਹੁਕਮ, ਰਜ਼ਾ ਵਿਚ ਰਹਿਣਾ ਲਾਜ਼ਮੀ ਹੈ। ਗੁਰੂ ਗ੍ਰੰਥ ਸਾਹਿਬ ਦੀ ਭਗਤੀ ਭਾਉ ਭਗਤੀ ਹੈ, ਇਸ ਵਿਚ ਨਾਮ ਨੂੰ ਵਿਸ਼ੇਸ਼ ਮਹੱਤਾ ਦਿੱਤੀ ਗਈ ਹੈ। ਨਾਮ ਦਾ ਅਭਿਆਸੀ ਨੈਤਿਕ ਕਦਰਾਂ ਕੀਮਤਾਂ ਦਾ ਧਾਰਣੀ ਵੀ ਹੁੰਦਾ ਹੈ। ਪ੍ਰਭੂ ਦੀ ਅਰਾਧਨਾ ਲਈ ਕਿਸੇ ਏਕਾਂਤ ਦੀ ਲੋੜ ਨਹੀਂ ਬਲਕਿ ਜੀਵ ਨੂੰ ਆਪਣੇ ਦੈਨਿਕ ਕਾਰ ਵਿਹਾਰ ਕਰਦੇ ਹੋਇਆਂ ਸਵਾਸ ਸਵਾਸ ਉਸ ਨੂੰ ਚੇਤੇ ਰੱਖਣਾ ਚਾਹੀਦਾ ਹੈ। ਸਾਰੇ ਜੀਵਾਂ ਵਿਚ ਉਸ ਅਕਾਲ ਪੁਰਖ ਦੀ ਜੋਤਿ ਹੀ ਵਿਦਮਾਨ ਹੈ ਇਸ ਲਈ ਸਮੂਹ ਲੋਕਾਈ ਨੂੰ ਸਮਾਨ ਜਾਣਨਾ ਚਾਹੀਦਾ ਹੈ। ਜਾਤਿ, ਵਰਣ, ਵਰਗ, ਲਿੰਗ, ਧਰਮ ਦੇ ਆਧਾਰ ਤੇ ਕੋਈ ਵਿਤਕਰਾ ਉਚਿਤ ਨਹੀਂ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਗੁਰਬਾਣੀ ਦੇ ਵਿਵਿਧ ਪਰਿਪੇਖ ਹਨ ਜਿਨ੍ਹਾਂ

ਵਿਚ ਧਾਰਮਿਕ, ਦਾਰਸ਼ਨਿਕ, ਸੰਗੀਤਕ ਇਤਿਹਾਸਿਕ, ਸਾਹਿਤਿਕ, ਸਮਾਜਿਕ ਪੱਖਾਂ ਨੂੰ ਨਵੇਕਲੇ ਢੰਗ ਨਾਲ ਪੇਸ਼ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਪੱਖਾਂ ਦਾ ਵਿਵੇਚਨ ਜਿਸ ਢੰਗ ਨਾਲ ਕੀਤਾ ਗਿਆ ਹੈ ਉਹ ਇਸਨੂੰ ਅਦੁਤੀ ਸਥਾਨ ਪ੍ਰਦਾਨ ਕਰਦਾ ਹੈ। ਆਪਣੀਆਂ ਵਿਲੱਖਣਤਾਵਾਂ ਕਾਰਣ ਇਹ ਲਾਸਾਨੀ ਗ੍ਰੰਥ ਨਵੀਨ ਜਾਣਕਾਰੀ ਵੀ ਦੇਂਦਾ ਰਿਹਾ ਹੈ ਅਤੇ ਸਮਾਜ ਨੂੰ ਪ੍ਰਭਾਵਿਤ ਵੀ ਕਰਦਾ ਰਿਹਾ ਹੈ। ਇਸ ਦੀ ਰਾਹਨੁਮਾਈ ਇਕ ਨਿਰੋਏ ਸਮਾਜ ਦੀ ਸਿਰਜਣਾ ਕਰਨ ਵਿਚ ਸਹਾਈ ਹੋ ਸਕਦੀ ਹੈ। ਅੱਜ ਵਿਸ਼ਵ ਜਿਸ ਅਸ਼ਾਂਤੀ ਦੇ ਦੌਰ ਵਿਚੋਂ ਗੁਜ਼ਰ ਰਿਹਾ ਹੈ ਉਸ ਦਾ ਸਮਾਧਾਨ ਗੁਰਬਾਣੀ ਦੇ ਦਰਸਾਏ ਆਦਰਸ਼ਾਂ ਨੂੰ ਆਪਣਾ ਕੇ ਹੀ ਹੋ ਸਕਦਾ ਹੈ।

## ਚੋਣਵੀਆਂ ਸਹਾਇਕ ਪੁਸਤਕਾਂ

### ਪੰਜਾਬੀ


ਅਸ਼ੋਕ, ਸ਼ਮਸ਼ੇਰ ਸਿੰਘ, *ਪੰਜਾਬ ਦੀਆਂ ਲਹਿਰਾਂ*, ਅਸ਼ੋਕ ਪੁਸਤਕਾਲਯ, ਦਸਮੇਸ਼ ਕਾਲੋਨੀ; 7-ਏ, ਤ੍ਰਿਪੜੀ ਟਾਊਨ, ਪਟਿਆਲਾ, 1974.

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* - ਭਾਗ ਚਾਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1959.

ਸਾਹਿਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,* ਭਾਗ ਦਸ, ਰਾਜ ਪਬਲਿਸ਼ਰਜ਼, ਜਲੰਧਰ, 1978.

ਸੁਖਦਿਆਲ ਸਿੰਘ, *ਪੰਜਾਬ ਦਾ ਇਤਿਹਾਸ,* ਗੁਰੂ ਕਾਲ (1469/1708), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਜਿਲਦ ਪੰਜਵੀਂ, 2000.

ਹਾਂਸ, ਸੁਰਜੀਤ, *ਸਾਡਾ ਸਾਹਿਤ ਤੇ ਇਤਿਹਾਸ,* ਵਾਰਿਸ਼ ਸ਼ਾਹ ਫਾਉਂਡੇਸ਼ਨ, ਅੰਮ੍ਰਿਤਸਰ, 1992.

ਜੱਗੀ ਰਤਨ ਸਿੰਘ, (ਸੰਪਾ.), *ਗੁਰੂ ਗ੍ਰੰਥ ਵਿਸ਼ਵ ਕੋਸ਼,* ਪੰਜਾਬੀ ਯੂਨੀਵਰਸਿਟੀ, ਪਟਿਆਲਾ, 2002.

——, *ਗੁਰੂ ਨਾਨਕ ਦੀ ਵਿਚਾਰਧਾਰਾ*, ਨਵਯੁਗ ਪਬਲਿਸ਼ਰਜ, ਦਿੱਲੀ, 1969.

ਜੋਸ਼, ਸੋਹਣ ਸਿੰਘ, *ਅਕਾਲੀ ਮੋਰਚਿਆਂ ਦਾ ਇਤਿਹਾਸ,* ਆਰਸੀ ਪਬਲੀਕੇਸ਼ਨ, ਦਿੱਲੀ, 2001.

ਨਾਭਾ, ਕਾਨ੍ਹ ਸਿੰਘ, *ਮਹਾਨ ਕੋਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਜਵੀਂ ਛਾਪ, 1990.

ਜੋਧ ਸਿੰਘ, *ਗੁਰਮਤਿ ਨਿਰਣੈ,* ਲਾਹੌਰ ਬੁਕ ਸ਼ਾਪ, ਲੁਧਿਆਣਾ, 1945.

ਦੁਨੀ ਚੰਦ, *ਪੰਜਾਬੀ ਭਾਸ਼ਾ ਦਾ ਵਿਕਾਸ,* ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, 1987.

ਭੰਗੂ, ਰਤਨ ਸਿੰਘ, *ਪ੍ਰਾਚੀਨ ਪੰਥ ਪ੍ਰਕਾਸ਼,* ਸੰਪਾ. ਡਾ. ਬਲਵੰਤ ਸਿੰਘ ਢਿੱਲੋਂ, ਸਿੰਘ ਬ੍ਰਦਰਜ਼, ਅੰਮ੍ਰਿਤਸਰ, 2004.

ਮਹਿਤਾਬ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਇਤਿਹਾਸਕ ਨਾਵਾਂ ਤੇ ਥਾਵਾਂ ਦਾ ਕੋਸ਼,* ਸਿੰਘ ਬ੍ਰਦਰਜ਼, ਅੰਮ੍ਰਿਤਸਰ, 1995.

ਰਾਏਜਸਬੀਰ ਸਿੰਘ, *ਪੰਜਾਬ ਦੇ ਸਮਾਜਿਕ ਇਤਿਹਾਸ ਤੇ ਇਕ ਨਜ਼ਰ,* ਨਵੀਨ ਪ੍ਰਕਾਸ਼ਨ, ਅੰਮ੍ਰਿਤਸਰ, 1998.

**English**

Banerjee, A.C., *Guru Nanak and His Times,* Punjabi University, Patiala, 1971.

Banerjee, Indubhushan, *Evolution of the Khalsa,* Vol. I, (2nd Ed.), University of Calcutta, Calcutta, 1936.

Cunningham, J.D., *A History of the Sikhs,* S. Chand and Co., Delhi, 1955.

Daljeet Singh, *Sikhism : A Comparative Study of Its Theology and Mysticism,* Singh Brothers, Amritsar, 1994.

Dewana, Mohan Singh, *A History of Panjabi Literature,* 1100-1932 (A.D.), Bharat Parkashan, Jalandhar, 1971.

Dhillon, Balwant Singh, 'Sikh Gurus and Mughal State', Ph.D. Thesis, Guru Nanak Dev University, Amritsar.

___*Early Sikh Scriptural Tradition : Myth and Reality,* Singh Brothers, Amritsar, 1990.

*Encyclopaedia of Sikhism,* Punjabi University, Patiala, 1992.

Ganda Singh, *A Short History of the Sikhs,* Vol. I, Orient Longmans, Bombay, 1959.

----*Bibliography of Punjab,* Panjabi University, Patiala, 1966.

Gopal Singh, *Guru Granth,* Gurdas Kapur and Sons Pvt. Ltd. Delhi, 1960.

Grewal J.S., *Guru Nanak in History,* Guru Nanak Dev University, Amritsar, 1972.

----*Guru Nanak to Maharaja Ranjit Singh,* G.N.D.U., Amritsar, 1972.

----*Sikhs of the Punjab,* Cambridge University Press, New York.

Harbans Singh, *Perspective on Guru Nanak,* Punjabi University, Patiala, 1999.

Hans, S.S., *A Reconstruction of Sikh History from Sikh Literature,* ABS Publications, Jalandhar, 1988.

----'Historical Analysis of Sikh Literature', Ph.D. Thesis, Guru Nanak Dev University, Amritsar, 1985.

Irfan Habib, "Evidence for the 16th Century Agrarian Conditions in Guru Granth Sahib", *Indian Economics And Social History Review,* 1964.

Khazan Singh, *History and Philosophy of Sikhism,* Lahore, 1914.

Kirpal Singh, *The Adi Guru Granth Sahib As A Source of History,* Principal Iqbal Singh Memorial Trust, Ludhiana/ Patiala, 1997-98.

Khushwant Singh, *A History of the Sikhs,* Vol.I, Oxford University Press, Delhi, 1991.

Kohli, S.S., *The Critical Study of Guru Granth Sahib,* The Punjabi Writers Co-operative Industrial Society Ltd., Delhi, 1981.

Macaulife, M.A., *The Sikh Religion,* S. Chand, Delhi, 1963.

McLeod, W.H., *Guru Nanak and the Sikh Religion,* Oxford, London, 1968.

Nijjar Bakhshish Singh, *Punjab Under the Sultans (1000-1526 A.D.),* Sterling, Delhi, 1968.

Sher Singh, *Philosophy of Sikhism,* Sterling, Delhi, 1966.

Talib, G.S., *Sri Guru Granth Sahib,* Punjabi University, Patiala.

Tara Chand, *Influence of Islam On Indian Culture,* Indian Press, Allahabad, 1963.

Teja Singh, *Sikhism : Its Ideals and Institutions,* Bombay, 1951.

Trilochan Singh, *Guru Nanak : Founder of Sikhism,* Gurdwara Parbandhak Committee, Delhi, 1969.

Trumpp, Ernest, *Adi Granth,* London, 1877.

Wazir Singh, *Humanism of Guru Nanak,* Ess Ess Publications, Delhi, 1977

Various Issues of *Journal of Sikh Studies, Punjab : Past and Present* and *Proceedings of Punjab History Conference.*

# ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਦਾ ਸਰੂਪ

*ਰਤਨ ਸਿੰਘ ਜੱਗੀ**

ਮੱਧ ਯੁਗ ਵਿਚ ਧਰਮ-ਸਾਧਨਾ ਦੇ ਮੁੱਖ ਰੂਪ ਵਿਚ ਚਾਰ ਮਾਰਗ ਮੰਨੇ ਗਏ ਹਨ — ਕਰਮ, ਗਿਆਨ, ਯੋਗ ਅਤੇ ਭਗਤੀ। ਗੁਰਬਾਣੀ ਵਿਚ ਕਰਮ-ਕਾਂਡਾਂ ਨੂੰ ਸਵੀਕਾਰ ਨਹੀਂ ਕੀਤਾ ਗਿਆ। ਪਰ ਗੁਰਬਾਣੀ ਸ਼ੁਭ ਕਰਮਾਂ ਅਥਵਾ ਅਧਿਆਤਮ ਕਰਮਾਂ ਪ੍ਰਤਿ ਉਦਾਸੀਨ ਨਹੀਂ ਹੈ। ਗੁਰਬਾਣੀ ਵਾਚਿਕ ਜਾਂ ਸ਼ਾਸਤ੍ਰੀ ਗਿਆਨ ਨੂੰ ਸਵੀਕਾਰ ਨਹੀਂ ਕਰਦੀ। ਹਾਂ, ਸਹਿਜ ਗਿਆਨ ਪ੍ਰਤਿ ਗੁਰਬਾਣੀ ਵਿਚ ਘੌਲ ਨਹੀਂ ਹੈ। ਸਹਿਜ ਗਿਆਨ ਦਾ ਪ੍ਰਮੁਖ ਕਰਤੱਵ ਮਨ ਅਤੇ ਬੁੱਧੀ ਨੂੰ ਵਾਸਨਾਤਮਕ ਸੰਸਕਾਰਾਂ ਦੀ ਮੈਲ ਤੋਂ ਮੁਕਤ ਕਰਨਾ ਹੈ। ਇਸ ਤਰ੍ਹਾਂ ਸਹਿਜ ਗਿਆਨ ਬ੍ਰਹਮ-ਸਾਖਿਆਤਕਾਰ ਜਾਂ ਅਦ੍ਵੈਤਤਾ ਦਾ ਸੂਚਕ ਹੈ। ਗੁਰਬਾਣੀ ਯੋਗ ਮਾਰਗ ਨੂੰ ਵੀ ਇਸਦੇ ਪਰੰਪਰਾਗਤ ਰੂਪ ਵਿਚ ਸਵੀਕਾਰ ਨਹੀਂ ਕਰਦੀ। ਯੋਗ ਦੇ ਸਾਰਿਆਂ ਅੰਗਾਂ ਨੂੰ ਪਾਖੰਡ ਕਰਮ ਦਸਿਆ ਗਿਆ ਹੈ ਅਤੇ ਇਸ ਦੇ ਮੁਕਾਬਲੇ ਸਹਿਜ ਯੋਗ ਜਾਂ ਸ਼ਬਦ-ਸੁਰਤਿ ਯੋਗ ਉੱਤੇ ਬਲ ਦਿੱਤਾ ਗਿਆ ਹੈ। ਇਹ ਸਹਿਜ ਯੋਗ ਪਰੰਪਰਕ ਸਹਿਜ ਯੋਗ ਤੋਂ ਮੁਕਤ ਅਤੇ ਯੁਗ ਦੀਆਂ ਪਰਿਸਥਿਤੀਆਂ ਅਨੁਸਾਰ ਇਕ ਅਜਿਹਾ ਯੋਗ ਹੈ ਜੋ ਕਾਲ ਅਤੇ ਦੇਸ਼ ਦੀਆਂ ਸੀਮਾਵਾਂ ਤੋਂ ਮੁਕਤ, ਚਿਰ-ਨਵੀਨ ਅਤੇ ਸਭ ਦੁਆਰਾ ਗ੍ਰਹਿਣ ਕੀਤੇ ਜਾਣ ਯੋਗ ਹੈ ਅਤੇ ਸਭ ਦੀ ਇਕ-ਸਮਾਨ ਮੁਕਤੀ ਵਿਚ ਵਿਸ਼ਵਾਸ ਰੱਖਦਾ ਹੈ।

ਉਪਰੋਕਤ ਤਿੰਨਾਂ ਨਾਲੋਂ ਭਗਤੀ ਮਾਰਗ ਦੀ ਗੱਲ ਗੁਰੂ ਗ੍ਰੰਥ ਸਾਹਿਬ ਵਿਚ ਵਿਸਤਾਰ ਸਹਿਤ ਕੀਤੀ ਗਈ ਹੈ। ਗੁਰੂ ਨਾਨਕ ਦੇਵ ਨੇ ਸਦਾ ਉਨ੍ਹਾਂ ਮਹਾਪੁਰਸ਼ਾਂ ਦੇ ਚਰਨ ਛੋਹਣ ਦੀ ਇੱਛਾ ਪ੍ਰਗਟ ਕੀਤੀ ਹੈ, ਜੋ ਦਿਨ ਰਾਤ ਭਗਤੀ ਵਿਚ ਲੀਨ ਰਹਿੰਦੇ ਹਨ:

ਅਹਿਨਿਸਿ ਭਗਤਿ ਕਰੇ ਲਿਵ ਲਾਇ।।
ਨਾਨਕੁ ਤਿਨ ਕੈ ਲਾਗੈ ਪਾਇ।। (*ਗੁਰੂ ਗ੍ਰੰਥ ਸਾਹਿਬ,* ਪੰਨਾ 352)

ਪਰ ਗੁਰਬਾਣੀ ਵਿਚ ਪਰੰਪਰਾਗਤ ਭਗਤੀ ਜਾਂ ਨਵਧਾ ਭਗਤੀ ਦੇ ਸ਼ਾਸਤ੍ਰੀ ਵਿਧਾਨ ਨੂੰ ਸਵੀਕਾਰ ਨਹੀਂ ਕੀਤਾ ਗਿਆ। ਸਗੋਂ ਇਥੇ ਤਾਂ ਕੇਵਲ 'ਭਾਉ ਭਗਤੀ' ਪਰਵਾਨ

* ਭੂਤਪੂਰਵ ਪ੍ਰੋਫੈਸਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਹੈ-ਭਾਉ ਭਗਤੀ ਕਰਿ ਨੀਚੁ ਸਦਾਏ।। ਤਉ ਨਾਨਕੁ ਮੋਖੰਤਰੁ ਪਾਏ।।' ਭਗਤੀ ਮਾਰਗ ਪ੍ਰਤਿ ਇਤਨੀ ਨਿਸ਼ਠਾ ਕਿਉਂ ਪ੍ਰਗਟਾਈ ਗਈ, ਇਸ ਦੇ ਵੀ ਕੁਝ ਕਾਰਨ ਹਨ, ਜਿਵੇਂ ਇਸ ਵਿਚ ਪਰਮਾਤਮਾ ਨੂੰ ਜਲਦੀ ਤੋਂ ਜਲਦੀ ਦ੍ਰਵਿਤ ਕਰਨ ਦੀ ਸ਼ਕਤੀ ਹੁੰਦੀ ਹੈ, ਇਸ ਵਿਚ ਉੱਚੇ ਨੀਵੇਂ ਦਾ ਫਰਕ ਨਹੀਂ ਹੁੰਦਾ, ਸਭ ਭਗਤੀ ਦਾ ਸਮਾਨ ਰੂਪ ਵਿਚ ਫਲ ਪ੍ਰਾਪਤ ਕਰ ਸਕਦੇ ਹਨ, ਇਸ ਵਿਚ ਗ੍ਰਿਹਸਥ ਧਰਮ ਵਿਚ ਰਹਿੰਦੇ ਹੋਇਆਂ ਅਧਿਆਤਮਿਕਤਾ ਕਮਾਈ ਜਾ ਸਕਦੀ ਹੈ; ਅਤੇ ਯੁਗੀਨ ਪਰਿਸਥਿਤੀਆਂ ਵੀ ਇਸ ਦੇ ਅਨੁਕੂਲ ਸਨ।

ਵੈਧੀ ਭਗਤੀ ਨੂੰ ਅਸਵੀਕਾਰਨ ਦੇ ਨਾਲ ਨਾਲ ਉਸ ਦੇ ਕਈ ਤੱਤਵਾਂ ਨੂੰ ਭਾਵੀਕ੍ਰਿਤ ਰੂਪ ਵਿਚ ਸਵੀਕਾਰ ਵੀ ਕਰ ਲਿਆ ਗਿਆ ਹੈ, ਜਿਵੇਂ ਸਤਿ ਵਰਤ ਹੈ, ਸੰਤੋਖ ਤੀਰਥ ਹੈ, ਗਿਆਨ-ਧਿਆਨ ਇਸਨਾਨ ਹੈ, ਦਇਆ ਦੇਵਤਾ ਹੈ, ਖਿਮਾ ਜਪਮਾਲਾ ਹੈ, ਯੁਕਤੀ ਧੋਤੀ ਹੈ, ਸੁਰਤਿ ਚੌਕਾ ਹੈ, ਸ਼ੁਭ ਕਰਨੀ ਤਿਲਕ ਹੈ ਅਤੇ ਭਾਉ ਭੋਜਨ ਹੈ। ਅਜਿਹੀ ਭਗਤੀ ਸਰਲ ਨਹੀਂ, ਇਸ ਨੂੰ ਕੋਈ ਵਿਰਲਾ ਸਾਧਕ ਹੀ ਕਰ ਸਕਦਾ ਹੈ:

ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨ ਇਸਨਾਨੁ।।
ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ।।
ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ।।
ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 1245)

ਇਸ ਤਰ੍ਹਾਂ ਗੁਰਮਤਿ ਵਿਚ ਦੂਰ ਤਕ ਸਵੀਕ੍ਰਿਤ ਭਗਤੀ ਮਾਰਗ ਦੀ ਸਾਧਨਾ-ਪ੍ਰਕਿਰਿਆ ਪਰੰਪਰਾ ਤੋਂ ਹਟੀ ਹੋਈ ਹੈ। ਇਸ ਵਿਚ ਪਰੰਪਰਾ ਪ੍ਰਤਿ ਸਵੀਕਾਰ ਅਤੇ ਅਸਵੀਕਾਰ ਦੋਵੇਂ ਮੌਜੂਦ ਹਨ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਪਰੰਪਰਾਗਤ ਭਗਤੀ ਤੋਂ ਭਿੰਨ ਹੈ। ਇਸ ਵਿਚ ਪਰੰਪਰਾਗਤ ਭਗਤੀ ਦੀਆਂ ਕੁਝ ਜੁਗਤਾਂ ਦਾ ਉਲੇਖ ਹੋ ਗਿਆ ਹੋਵੇ ਤਾਂ ਇਹ ਭਾਸ਼ਾਈ ਸੀਮਾ ਹੈ, ਪਰ ਗੁਰਮਤਿ ਭਗਤੀ ਦੀ ਆਤਮਾ ਸੁਤੰਤਰ ਅਨੁਭਵ ਦਾ ਰਹੱਸਮਈ ਪ੍ਰਗਟਾਵਾ ਹੈ ਅਤੇ ਇਸ ਦੀਆਂ ਆਪਣੀਆਂ ਹੀ ਮਾਨਤਾਵਾਂ ਹਨ। ਉਨ੍ਹਾਂ ਦੇ ਆਧਾਰ 'ਤੇ ਇਸ ਨੂੰ 'ਭਾਉ ਭਗਤੀ' ਨਾਂ ਦਿੱਤਾ ਗਿਆ ਹੈ।

ਗੁਰਮਤਿ ਪ੍ਰਤਿਪਾਦਿਤ 'ਭਾਉ ਭਗਤੀ' ਦੀ ਪਹਿਲੀ ਆਧਾਰਭੂਮੀ ਹੈ — ਮਨੁੱਖੀ ਜਨਮ ਅਥਵਾ ਸਰੀਰ। ਕਿਉਂਕਿ ਇਸਤੋਂ ਬਿਨਾਂ 'ਭਗਤੀ' ਦੀ ਗੱਲ ਤੁਰਦੀ ਹੀ ਨਹੀਂ, ਸਭ ਕੁਝ ਨਿਰਾਧਾਰ ਹੋ ਜਾਂਦਾ ਹੈ। ਇਸ ਲਈ ਗੁਰੂ ਅਰਜਨ ਦੇਵ ਨੇ ਤਾਕੀਦ ਕੀਤੀ ਹੈ ਕਿ ਇਸ ਦੁਰਲੱਭ ਜਨਮ ਵਿਚ ਅਧਿਆਤਮਿਕਤਾ ਦਾ ਪੂਰਾ ਲਾਭ ਉਠਾਉਣ ਵਿਚ ਘੌਲ ਨਹੀਂ ਕਰਨੀ ਚਾਹੀਦੀ--'ਭਈ ਪਰਾਪਤਿ ਮਾਨੁਖ ਦੇਹੁਰੀਆ।। ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।'

ਮਨੁੱਖੀ ਸਰੀਰ ਪ੍ਰਾਪਤ ਹੋਣ ਤੋਂ ਬਾਦ ਆਸਤਿਕਤਾ ਦਾ ਹੋਣਾ ਬੜਾ ਜ਼ਰੂਰੀ ਹੈ। ਪਰਮਾਤਮਾ ਵਿਚ ਆਸਥਾ ਨਾ ਰੱਖਣ ਵਾਲਾ ਸਾਧਕ ਭਗਤੀ ਵੱਲ ਰੁਚਿਤ ਹੀ ਕਿਵੇਂ ਹੋ ਸਕਦਾ ਹੈ? ਕੋਈ ਗੁਰਮੁਖ ਸਾਧਕ ਹੀ ਭਗਤੀ ਨੂੰ ਸੰਪੰਨ ਕਰ ਸਕਦਾ ਹੈ। ਮਨਮੁਖ ਭਲਾ ਭਗਤੀ ਭਾਵਨਾ ਵਿਚ ਕਿਵੇਂ ਮਹਾਨ ਹੋ ਸਕਦਾ ਹੈ? ਉਹ ਤਾਂ ਭਗਤੀ ਦੇ ਆਸ਼੍ਰਯ,ਆਲੰਬਨ ਵਿਚ ਵਿਸ਼ਵਾਸ ਹੀ ਨਹੀਂ ਰਖੱਦਾ। ਇਸ ਲਈ ਮਨੁੱਖ ਦੇ ਮਨ ਵਿਚ ਈਸ਼ਵਰੀ ਹੋਂਦ ਵਿਚ ਵਿਸ਼ਵਾਸ ਅਤੇ ਵਿਸ਼ਵਾਸ ਤੋਂ ਬਾਦ ਉਸ ਨਾਲ ਅਦ੍ਵੈਤ ਹੋਣ ਦੀ ਲਾਲਸਾ ਦਾ ਹੋਣਾ ਬੜਾ ਜ਼ਰੂਰੀ ਹੈ, ਕਿਉਂਕਿ ਇਸ ਤੋਂ ਬਿਨਾਂ ਭਗਤੀ ਦਾ ਫੁੱਲ ਖਿੜ ਸਕਣਾ ਸੰਭਵ ਨਹੀਂ ਹੋ ਸਕਦਾ।

**ਪ੍ਰੇਮ ਭਾਵਨਾ**

ਮਨੁੱਖੀ ਜਨਮ ਅਤੇ ਆਸਤਿਕਤਾ ਤੋਂ ਬਾਦ ਭਗਤੀ ਦੀ ਪ੍ਰਕ੍ਰਿਆ ਦਾ ਆਰੰਭ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਦੀ ਪ੍ਰਮੁੱਖ ਜਾਂ ਪ੍ਰਧਾਨ ਭਾਵਨਾ 'ਪ੍ਰੇਮ' ਹੈ। ਕਿਸੇ ਰਹੱਸਵਾਦੀ ਲਈ ਪ੍ਰੇਮ ਪਹਿਲੀ ਆਵੱਸ਼ਕਤਾ ਹੈ। ਇਸ ਦੀ ਸਵੱਛਧਾਰਾ ਸਾਰੀ ਸਾਧਨਾ ਦੇ ਆਦਿ ਤੋਂ ਅੰਤ ਤਕ ਨਿਰੰਤਰ ਰੂਪ ਵਿਚ ਵਗਣੀ ਚਾਹੀਦੀ ਹੈ। ਗੁਰਮਤਿ ਅਨੁਸਾਰ ਪ੍ਰੇਮ ਦਾ ਮਤਲਬ ਹਿਰਦੇ ਦੀ ਸਾਧਾਰਨ ਜਿਹੀ ਭਾਵੁਕ ਸਥਿਤੀ ਨਹੀ, ਇਹ ਤਾਂ ਇਕ ਅੰਦਰਲੀ ਅਜਿਹੀ ਪ੍ਰਵ੍ਰਿਤੀ ਹੈ ਜੋ ਸਾਧਕ ਦੀ ਭਾਵਨਾ ਨੂੰ ਤਰਕ-ਵਿਤਰਕ ਤੋਂ ਮੁਕਤ ਕਰ ਕੇ ਅਦ੍ਵੈਤਾਵਸਥਾ ਵਿਚ ਪਹੁੰਚਾ ਦਿੰਦੀ ਹੈ। ਨ ਸਮਝੇ ਜਾ ਸਕਣ ਵਾਲੇ ਗੁੱਝੇ ਭੇਦਾਂ ਨੂੰ ਇਕਦਮ ਸਮਝਣਯੋਗ ਕਰ ਦਿੰਦੀ ਹੈ। ਪ੍ਰੇਮ ਦਾ ਅਨੁਭਵ ਕਿਸੇ ਕਿਸੇ ਨੂੰ ਹੀ ਹੁੰਦਾ ਹੈ। ਇਸ ਅਧਿਆਤਮਿਕ ਪ੍ਰੇਮ ਨੂੰ ਸੰਸਾਰਿਕਤਾ ਤੋਂ ਮੁਕਤ ਸਮਝਣਾ ਚਾਹੀਦਾ ਹੈ।

ਗੁਰਬਾਣੀ ਵਿਚ ਇਸ ਪ੍ਰੇਮ ਦੇ ਸਰੂਪ ਨੂੰ ਸਮਝਦੇ ਹੋਇਆ ਸਪੱਸ਼ਟ ਕੀਤਾ ਗਿਆ ਹੈ ਕਿ ਇਸ ਵਿਚ ਆਪਣੇ ਆਪ ਨੂੰ, ਆਪਣੀ ਹੋਂਦ ਨੂੰ ਖ਼ਤਮ ਕਰਨਾ ਹੁੰਦਾ ਹੈ। ਆਪਣੀ ਹੋਂਦ ਤੋਂ ਭਾਵ ਸਰੀਰਿਕ ਅਭਾਵ ਨਹੀਂ, ਹਉਮੈ ਦਾ ਤਿਆਗ ਹੈ। ਪ੍ਰੇਮ ਦੀ ਚਾਹ ਨੂੰ ਪੂਰਾ ਕਰਨ ਦੇ ਇੱਛੁਕ ਵਿਅਕਤੀ ਲਈ ਪਹਿਲੀ ਸ਼ਰਤ ਆਪਣੇ ਸਿਰ ਨੂੰ ਕੱਟ ਕੇ ਤਲੀ ਉੱਪਰ ਧਰਨਾ ਹੁੰਦਾ ਹੈ, ਤਦ ਹੀ ਉਹ ਪ੍ਰੇਮ ਦੇ ਮਾਰਗ ਉੱਤੇ ਚੱਲਣ ਦਾ ਸਹੀ ਅਰਥਾਂ ਵਿਚ ਅਧਿਕਾਰੀ ਹੋ ਸਕਦਾ ਹੈ। ਇਸ ਮਾਰਗ ਉਪਰ ਇਕ ਵਾਰ ਪੈਰ ਟਿਕਾ ਦੇਣ ਤੋਂ ਬਾਦ ਸਿਰ ਦੀ ਭੇਂਟ ਚੜ੍ਹਾਉਣ ਤੋਂ ਵੀ ਸੰਕੋਚ ਕਰਨਾ ਸੰਭਵ ਨਹੀਂ:

> ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
> ਇਤੁ ਮਾਰਗਿ ਪੈਰੁ ਧਰੀਜੈ॥ ਸਿਰ ਦੀਜੈ ਕਾਣਿ ਨ ਕੀਜੈ॥
>
> (*ਗੁਰੂ ਗ੍ਰੰਥ ਸਾਹਿਬ*, ਪੰਨਾ 1412)

ਸੰਤ ਕਬੀਰ ਜੀ ਨੇ ਵੀ ਇਸੇ ਪ੍ਰਕਾਰ ਦੀ ਭਾਵਨਾ 'ਕਬੀਰ ਗ੍ਰੰਥਾਵਲੀ' ਵਿਚ ਪ੍ਰਗਟ ਕੀਤੀ ਹੈ--'ਸੀਸ ਉਤਾਰੈ ਭੁਈ ਧਰੈ, ਤਥ ਪੈਠੇ ਟਪਰ ਮਾਹਿ।।'

ਗੁਰਬਾਣੀ ਵਿਚ ਪਰਮਾਤਮਾ ਨਾਲੋਂ ਤੋੜ-ਵਿਛੋੜ ਕਰਵਾਉਣ ਵਾਲੀ ਪ੍ਰੀਤ ਨੂੰ ਨਖਿਧ ਪ੍ਰੀਤ ਕਿਹਾ ਗਿਆ ਹੈ ਅਤੇ ਉਸ ਨੂੰ ਜਲਦੀ ਤੋਂ ਜਲਦੀ ਛੱਡ ਦੇਣ ਲਈ ਤਾਕੀਦ ਵੀ ਕੀਤੀ ਗਈ ਹੈ:

ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ।।
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 590)

**ਜਗਤ ਅਤੇ ਜੀਵਨ ਦੀ ਨਸ਼ਵਰਤਾ**

ਪ੍ਰੇਮ ਦੇ ਅੰਕੁਰ ਪ੍ਰਸਫੁਟਿਤ ਹੋ ਜਾਣ ਤੋਂ ਬਾਦ ਹਰਿ ਭਗਤੀ ਵੱਲ ਪ੍ਰੇਰਣ ਲਈ ਗੁਰਬਾਣੀ ਵਿਚ ਜਗਤ ਅਤੇ ਜੀਵਨ ਨੂੰ ਨਸ਼ਵਰ ਦੱਸਿਆ ਗਿਆ ਹੈ। ਜਿਗਿਆਸੂ ਨੂੰ ਸਪੱਸ਼ਟ ਕੀਤਾ ਗਿਆ ਹੈ ਕਿ ਸਾਰਾ ਸੰਸਾਰ ਨਾਸ਼ਮਾਨ ਹੈ। ਇਹ ਸੰਸਾਰ ਆਣ ਜਾਣ ਵਾਲਾ ਹੈ। ਆਕਾਸ਼ ਅਤੇ ਧਰਤੀ, ਦਿਨ ਅਤੇ ਰਾਤ, ਚੰਦਰਮਾ ਅਤੇ ਤਾਰੇ ਸਭ ਨਸ਼ਟ ਹੋ ਜਾਣ ਵਾਲੇ ਹਨ। ਸਦਾ ਕਾਇਮ ਰਹਿਣ ਵਾਲਾ ਤਾਂ ਇਕ ਪਰਮਾਤਮਾ ਹੀ ਹੈ:

ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ।।
ਹਟ ਪਟਣ ਬਾਜਾਰ ਹੁਕਮੀ ਢਹਸੀਓ।।

(*ਗੁਰੂ ਗ੍ਰੰਥ ਸਾਹਿਬ;* ਪੰਨਾ 141)

ਅਸਲ ਵਿਚ ਇਹ 'ਦੁਨੀਆ' ਮੁਕਾਮੇ ਫਾਨੀ'', ਦੁਨੀਆ ਚਾਰਿ ਦਿਹਾੜੇ', 'ਸਭ ਜਗੁ ਚਲਣਹਾਰੁ' ਹੈ। ਸਪੱਸ਼ਟ ਹੈ ਕਿ ਪਾਰਮਾਰਥਿਕ ਦ੍ਰਿਸ਼ਟੀ ਤੋਂ ਸੰਸਾਰ ਨਾਸ਼ਮਾਨ ਅਤੇ ਥੋੜ-ਚਿਰਾ ਹੈ। ਪਰ ਮਨੁੱਖ ਨੇ ਜੀਉਣਾ ਵੀ ਹੈ। ਇਹ ਜੀਉਣਾ ਵੈਰਾਗੀਆਂ ਜਾ ਸੰਨਿਆਸੀਆਂ ਵਰਗਾ ਨਹੀਂ, ਗ੍ਰਿਹਸਥ ਵਿਚ ਰਹਿ ਕੇ ਜੀਉਣਾ ਹੈ। ਇਸ ਲਈ ਸੰਸਾਰ ਮਨੁੱਖ ਲਈ ਕ੍ਰੀੜਾ-ਸਥਲੀ ਹੈ। ਇਸ ਲਈ ਸੰਸਾਰ ਦਾ ਮਨੁੱਖ ਦੇ ਜੀਵਨ ਵਿਚ ਵਿਵਹਾਰਿਕ ਮਹੱਤਵ ਹੈ। ਇਹੀ ਕਾਰਨ ਹੈ ਕਿ ਗੁਰਬਾਣੀ ਵਿਚ ਸੰਸਾਰ ਨੂੰ 'ਸੱਚ' ਵੀ ਕਿਹਾ ਗਿਆ ਹੈ। ਪਰ ਇਹ ਸੱਚ ਪਾਰਮਾਰਥਿਕ ਸੱਚ ਵਰਗਾ ਨਹੀਂ ਹੈ। ਜੇ ਸੰਸਾਰ ਸਚਮੁਚ ਸੱਚਾ ਹੁੰਦਾ ਤਾਂ ਫਿਰ ਗੁਰੂ ਜੀ ਇਤਨੇ ਵਿਸਤਾਰ ਨਾਲ ਇਸ ਦੀ ਨਾਸ਼ਮਾਨਤਾ ਉੱਤੇ ਕਿਉਂ ਬਲ ਦਿੰਦੇ। ਇਸ ਲਈ ਪਾਰਮਾਰਥਿਕ ਦ੍ਰਿਸ਼ਟੀ ਜਾਂ ਅਧਿਆਤਮਿਕਤਾ ਵਿਚ ਸਫਲ-ਮਨੋਰਥ ਹੋਣ ਲਈ ਸੰਸਾਰ ਦੀ ਅਥਵਾ ਜੀਵਨ ਦੀ ਨਸ਼ਵਰਤਾ ਨੂੰ ਮੰਨ ਕੇ ਚੱਲਣਾ ਪਵੇਗਾ। ਗੁਰਬਾਣੀ ਵਿਚ ਕੋਰੀ ਦਾਰਸ਼ਨਿਕਤਾ ਦਾ ਪ੍ਰਗਟਾਵਾ

ਨਹੀਂ ਕੀਤਾ ਗਿਆ। ਗੁਰਮਤਿ ਮਨੁੱਖ ਨੂੰ ਸਿੱਧੇ ਰਸਤੇ ਉੱਤੇ ਪਾਉਂਦੀ ਹੈ। ਸੰਸਾਰਿਕ ਸੰਬੰਧਾਂ ਅਤੇ ਪਦਾਰਥਾਂ ਪ੍ਰਤਿ ਆਸਕਤੀ ਅਤੇ ਮੋਹ ਦੀ ਭਾਵਨਾ ਦੇ ਮਾੜੇ ਸਿੱਟੇ ਸਪੱਸ਼ਟ ਕਰਕੇ ਗੁਰੂ ਸਾਹਿਬਾਨ ਨੇ ਮਨੁੱਖ ਨੂੰ ਸੁਚੇਤ ਕੀਤਾ ਹੈ। ਬੱਸ ਇਸੇ ਕਰਕੇ ਪ੍ਰਭੂ-ਭਗਤੀ ਵਿਚ ਸ਼ਰਧਾ ਅਤੇ ਸੰਸਾਰਿਕ ਪਦਾਰਥਾਂ ਜਾਂ ਸੰਬੰਧਾਂ ਪ੍ਰਤਿ ਵਿਰੋਧ ਦੀ ਭਾਵਨਾ ਨੂੰ ਵਿਕਸਿਤ ਕੀਤਾ ਗਿਆ ਹੈ। ਸੰਸਾਰ ਨੂੰ ਤਿਆਗਣਾ ਜਾਂ ਸੰਨਿਆਸੀ ਬਣਨਾ ਗੁਰਮਤਿ ਸਾਧਨਾ ਵਿਚ ਪਸੰਦ ਨਹੀਂ ਕੀਤਾ ਜਾਂਦਾ। ਇਸ ਲਈ ਸੰਸਾਰ ਨੂੰ ਵਿਵਹਾਰਿਕ ਤੌਰ ਤੇ ਸੱਚ ਮੰਨ ਕੇ, ਅੰਤਿਮ ਸੱਚ ਪਰਮਾਤਮਾ ਨੂੰ ਮੰਨ ਕੇ ਜੀਵ ਨੂੰ ਸੰਸਾਰ ਵਿਚ ਜਲ ਵਿਚ ਕਮਲ ਵਾਂਗ ਨਿਰਲਿਪਤ ਰਹਿਣਾ ਚਾਹੀਦਾ ਹੈ।

**ਗੁਰੂ**

ਪ੍ਰੇਮ ਦੁਆਰਾ ਉਤਸ਼ਾਹਿਤ ਅਤੇ ਸੰਸਾਰ ਪ੍ਰਤਿ ਨਾਸ਼ਮਾਨਤਾ ਦੀ ਰੁਚੀ ਨੂੰ ਵਿਕਸਿਤ ਕਰਨ ਵਾਲੇ ਸਾਧਕ ਨੂੰ ਪਥ-ਪ੍ਰਦਰਸ਼ਨ ਦੀ ਲੋੜ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਵਿਚ ਪਥ-ਪ੍ਰਦਰਸ਼ਕ (ਗੁਰੂ) ਦੀ ਅਹਿਮੀਅਤ ਦਾ ਵਰਣਨ ਕੀਤਾ ਗਿਆ ਹੈ। ਗੁਰੂ ਤੋਂ ਬਿਨਾਂ ਗੁਰਮਤਿ ਭਗਤੀ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਸੱਚ ਤਾਂ ਇਹ ਹੈ ਕਿ ਭਗਤੀ ਹੈ ਹੀ ਗੁਰੂ ਦੀ ਦੇਣ, ਉਸ ਦੀ ਕਿਰਪਾ ਦਾ ਫਲ ਕਿਉਂਕਿ ਗੁਰੂ ਦੇ ਉਪਦੇਸ਼ ਤੋਂ ਬਿਨਾਂ ਹੋਰ ਕਿਸੇ ਵੀ ਸਾਧਨ ਦੁਆਰਾ ਭਗਤੀ ਸੰਪੰਨ ਹੋ ਹੀ ਨਹੀਂ ਸਕਦੀ--'ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥' ਗੁਰੂ ਨਾਨਕ ਦੇਵ ਨੇ ਗੁਰੂ ਦੀ ਕਿਰਪਾ ਬਾਰੇ ਮੂਲ ਮੰਤ੍ਰ ਵਿਚ ਹੀ ਸਪੱਸ਼ਟ ਕਰ ਦਿੱਤਾ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਦੁਆਰਾ ਸੰਭਵ ਹੈ। ਮੂਲ ਮੰਤ੍ਰ ਦੀ ਇਹ ਮਾਨਤਾ ਸਾਰੀ ਗੁਰਬਾਣੀ ਵਿਚ ਵਿਆਪਤ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰੇਮ ਰੂਪੀ ਸੱਚਾ ਭੋਜਨ ਪ੍ਰਾਪਤ ਹੁੰਦਾ ਹੈ--'ਸਚਾ ਭੋਜਨੁ ਭਾਉ ਸਤਿਗੁਰਿ ਦਸਿਆ'।

ਸਤਿਗੁਰੂ ਅਥਵਾ ਗੁਰੂ ਦੇ ਸਰੂਪ ਦਾ ਚਿਤ੍ਰਣ ਕਰਦਿਆਂ 'ਸੁਖਮਨੀ' ਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਦਸਿਆ ਹੈ ਕਿ ਜਿਸ ਨੇ ਸਤਿ ਸਰੂਪ ਪਰਮਾਤਮਾ ਨੂੰ ਜਾਣ ਲਿਆ ਹੈ ਉਹੀ ਸਤਿਗੁਰੂ ਹੈ। ਸਤਿ ਸਰੂਪ ਪਰਮਾਤਮਾ ਨੂੰ ਜਾਣੇ ਬਿਨਾਂ ਸਤਿਗੁਰੂ ਪਦ ਪ੍ਰਾਪਤ ਕਰਨਾ ਸਰਲ ਨਹੀਂ। ਅਜਿਹੇ ਗੁਰੂ ਦੇ ਸੰਪਰਕ ਵਿਚ ਆ ਜਾਣ ਨਾਲ ਹੀ ਸਿੱਖ ਅਥਵਾ ਸੇਵਕ ਦਾ ਉੱਧਾਰ ਹੁੰਦਾ ਹੈ:

ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥
ਤਿਸ ਕੈ ਸੰਗਿ ਸਿਖੁ ਉਧਰੈ ਨਾਨਕ ਹਰਿਗੁਨ ਗਾਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 286)

ਸਤਿਗੁਰੂ ਦੀ ਵੱਡੀ ਵਿਸ਼ੇਸ਼ਤਾ ਹੈ ਹੀ ਇਹੀ ਕਿ ਉਹ ਸਭ ਨੂੰ ਪਰਮ-ਸੱਤਾ ਨਾਲ ਮਿਲਾ ਦਿੰਦਾ ਹੈ। ਗੁਰੂ ਜੀਵਾਤਮਾ ਤੇ ਪਰਮਾਤਮਾ, ਮਨੁੱਖ ਅਤੇ ਪਾਰਬ੍ਰਹਮ ਦੀ ਏਕਾਕਾਰਤਾ ਦਾ ਮਧਿਅਸਥ ਹੈ--'ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ।' ਗੁਰੂ ਦੀ ਦੇਣ ਅਤੇ ਸਮਰਥਤਾ ਨੂੰ ਸਾਹਮਣੇ ਰੱਖਦੇ ਹੋਇਆਂ ਗੁਰੂ ਨੂੰ ਪਰਮਾਤਮਾ ਨਾਲ ਅਭਿੰਨ ਦਸਿਆ ਗਿਆ ਹੈ। ਪ੍ਰਿਥਵੀ ਤਲ ਉੱਤੇ ਉਤਰਿਆ ਪਰਮਾਤਮਾ ਹੀ ਗੁਰੂ ਹੈ। ਇਨ੍ਹਾਂ ਦੋਹਾਂ ਵਿਚ ਸੂਖ਼ਮ ਅਤੇ ਸਥੂਲ ਵਾਲਾ ਅੰਤਰ ਹੈ। ਗੁਰੂ ਰਾਮਦਾਸ ਦੀ ਸਥਾਪਨਾ ਹੈ--'ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥' ਅਸਲ ਵਿਚ ਪਰਮਾਤਮਾ ਗੁਰੂ ਰੂਪ ਵਿਚ ਇਕ ਨਿਮਿਤ ਸਾਧਨ ਬਣਦਾ ਹੋਇਆ ਜਿਗਿਆਸੂ ਨੂੰ ਭਗਤੀ ਕ਼ਰਨ ਦੀ ਪ੍ਰੇਰਨਾ ਪ੍ਰਦਾਨ ਕਰਦਾ ਹੈ ਕਿਉਂਕਿ ਭਗਤੀ ਦਾ ਭੰਡਾਰ ਅਥਵਾ ਸਾਗਰ ਗੁਰੂ ਪਾਸ ਹੀ ਹੈ। ਜੇ ਗੁਰੂ ਪ੍ਰਸੰਨ ਹੋਵੇ ਤਾਂ ਭਗਤੀ ਦਾ ਭੰਡਾਰ ਖੋਲ੍ਹ ਦਿੰਦਾ ਹੈ:

ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ॥
ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 996)

**ਸਤਿਸੰਗਤ**

ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਦੀ ਸਫਲਤਾ ਵਿਚ ਗੁਰੂ ਤੋਂ ਬਾਦ ਸਤਿਸੰਗਤ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਸਾਧਨਾ ਦੇ ਖੇਤਰ ਵਿਚ ਉਚਿਤ ਪਥ-ਪ੍ਰਦਰਸ਼ਨ ਦੀ ਲੋੜ ਸਦਾ ਬਣੀ ਰਹਿੰਦੀ ਹੈ। ਇਸ ਦੀ ਲੋੜ ਸਿੱਧੀ ਕਾਲ ਤੋਂ ਪਹਿਲਾਂ ਦੀ ਅਵਸਥਾ ਵਿਚ ਅਧਿਕ ਰਹਿੰਦੀ ਹੈ। ਗੁਰੂ ਅਥਵਾ ਸਤਿਗੁਰੂ ਦੁਆਰਾ ਮੁੱਢਲੇ ਬੋਧ ਕਰਾਏ ਜਾਣ ਤੋਂ ਬਾਦ ਵੀ ਸਾਧਨਾ ਦੀਆਂ ਵੱਖ ਵੱਖ ਪੱਧਰਾਂ ਤੇ ਕਠਿਨਾਈਆਂ ਪੈਦਾ ਹੋ ਸਕਦੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਲਈ ਅਤੇ ਅਨੁਕੂਲ ਅਤੇ ਪਵਿੱਤਰ ਵਾਤਾਵਰਣ ਸਿਰਜ ਕੇ ਨਿਰੰਤਰ ਪ੍ਰੇਰਣਾ ਦੀ ਲੋੜ ਬਣੀ ਰਹਿੰਦੀ ਹੈ ਜਿਸ ਦੀ ਪੂਰਤੀ ਸਤਿਸੰਗਤ ਦੁਆਰਾ ਸੰਭਵ ਹੈ।

ਸਤਿਸੰਗਤ ਤੋਂ ਭਾਵ ਹੈ ਭਗਤੀ ਦੇ ਸਾਧਨਾ-ਮਾਰਗ ਉੱਤੇ ਚਲਦਿਆਂ ਸ੍ਰੇਸ਼ਠ ਜਾਂ ਆਦਰਸ਼ ਵਿਅਕਤੀਆਂ ਦਾ ਸਾਥ ਅਤੇ ਸੇਧ। ਮੱਧਯੁਗ ਦੇ ਸੰਤਾਂ, ਭਗਤਾਂ ਦੀਆਂ ਬਾਣੀਆਂ ਵਿਚ ਨਿਰਸੰਦੇਹ ਸਤਿਸੰਗਤ ਉਪਰ ਬਲ ਦਿੱਤਾ ਗਿਆ ਹੈ। ਪਰ ਗੁਰਬਾਣੀ ਵਿਚ ਸਤਿਸੰਗਤ ਨੂੰ ਵਿਸ਼ੇਸ਼ ਸਥਾਨ ਅਤੇ ਮਹੱਤਵ ਪ੍ਰਾਪਤ ਹੈ। ਸਤਿਸੰਗਤ ਉਹ ਹੈ ਜਿੱਥੇ ਕੇਵਲ 'ਇਕ ਨਾਮ' ਦੀ ਵਿਆਖਿਆ ਹੁੰਦੀ ਹੈ। 'ਇਕ ਨਾਮ' ਪਰਮਾਤਮਾ ਦਾ ਵਾਸਤਵਿਕ ਹੁਕਮ ਹੈ ਜੋ ਸਤਿਗੁਰੂ ਨੇ ਸਮਝਾ ਦਿੱਤਾ ਹੈ:

ਸਤਿਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 72)

ਇਹ ਪਾਰਸ ਪੱਥਰ ਵਰਗੀ ਹੈ। ਜਿਸ ਦੀ ਛੋਹ ਨਾਲ ਮਨਮੁਖ ਰੂਪੀ ਲੋਹਾ ਗੁਰਮੁਖ ਰੂਪੀ ਸੋਨਾ ਬਣ ਜਾਂਦਾ ਹੈ--'ਪਾਰਸੁ ਭੇਟਿ ਕੰਚਨੁ ਧਾਤੁ ਹੋਈ ਸਤਸੰਗਤਿ ਕੀ ਵਡਿਆਈ॥' ਸਤਿਸੰਗਤਿ ਰਾਹੀਂ ਸਮਾਜਿਕ ਸਦਭਾਵਨਾ ਦੀ ਰੁਚੀ ਪੈਦਾ ਹੁੰਦੀ ਹੈ। ਹਰ ਪ੍ਰਕਾਰ ਦੇ ਵੈਰ-ਵਿਰੋਧ ਅਤੇ ਦਵੰਦ ਖ਼ਤਮ ਹੋ ਜਾਂਦੇ ਹਨ। ਫਿਰ ਨਾ ਕੋਈ ਬੇਗਾਨਾ ਰਹਿ ਜਾਂਦਾ ਹੈ ਅਤੇ ਨਾ ਹੀ ਵੈਰੀ। ਸਾਰਿਆਂ ਨਾਲ ਸੁਖਾਤਮਕ ਸੰਪਰਕ ਕਾਇਮ ਹੋ ਜਾਂਦਾ ਹੈ:

ਬਿਸਰਿ ਗਈ ਸਭ ਤਾਤਿ ਪਰਾਈ॥
ਜਬ ਤੇ ਸਾਧ ਸੰਗਤਿ ਮੋਹਿ ਪਾਈ॥੧॥ਰਹਾਉ॥
ਨ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1299)

ਸਪੱਸ਼ਟ ਹੈ ਕਿ ਗੁਰਮਤ ਵਿਚ ਭਗਤੀ ਦੇ ਜਿਸ ਪ੍ਰੇਮਾਮਈ ਸਰੂਪ ਨੂੰ ਚਿਤਰਿਆ ਗਿਆ ਹੈ, ਸਤਿਸੰਗਤ ਉਸ ਵਿਚ ਸਮਾਜਿਕ ਸਮਚੇਤਨਾ ਦੀ ਭਾਵਨਾ ਦਾ ਵਿਕਾਸ ਕਰਦੀ ਹੈ।

**ਭਉ**

ਪ੍ਰੇਮ ਨਾਲ ਵਿਗਸਿਆ, ਗੁਰੂ ਦੁਆਰਾ ਪਥ-ਪ੍ਰਦਰਸ਼ਿਤ ਅਤੇ ਸਤਿਸੰਗਤ ਦੁਆਰਾ ਸੰਵਾਰੇ ਸਾਧਕ ਲਈ ਗੁਰਬਾਣੀ ਵਿਚ ਪਰਮਾਤਮਾ ਦੇ ਭਉ (ਭੈ) ਨੂੰ ਵਿਸ਼ੇਸ਼ ਮਹੱਤਵ ਦਿੱਤਾ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਗੁਰਮਤਿ ਭਗਤਿ ਵਿਚ ਪਰਮਾਤਮਾ ਦੇ ਜਿਸ ਭਾਉ (ਪ੍ਰੇਮ) ਨੂੰ ਭਗਤੀ ਦਾ ਕੇਂਦਰ-ਬਿੰਦੂ ਮੰਨਿਆ ਗਿਆ ਹੈ, ਉਸ ਨਾਲ 'ਭਉ' ਦਾ ਡੂੰਘਾ ਸੰਬੰਧ ਹੈ। ਇਹ ਪਰਸਪਰ ਸੰਬੰਧਿਤ ਅਤੇ ਇਕ ਦੂਜੇ ਦੇ ਪੂਰਕ ਹਨ। ਈਸ਼ਵਰੀ 'ਭਉ' ਤੋਂ ਬਿਨਾਂ 'ਭਾਉ' ਦੀ ਕਲਪਨਾ ਤਕ ਨਹੀਂ ਕੀਤੀ ਜਾ ਸਕਦੀ, ਜਿਸ ਦੇ ਮਨ ਵਿਚ ਭਉ ਹੋਵੇਗਾ, ਉਹੀ ਭਾਉ (ਭਾਵ-ਪ੍ਰੇਮ) ਨੂੰ ਆਪਣੇ ਅੰਦਰ ਵਸਾ ਸਕਦਾ ਹੈ-'ਨਾਨਕ ਜਿਨ੍ ਮਨਿ ਭਉ ਤਿਨਾ ਮਨਿ ਭਾਉ॥' ਪਰਮਾਤਮਾ ਰੂਪੀ ਪਤੀ ਨੂੰ ਪ੍ਰਸੰਨ ਜਾਂ ਆਪਣੇ ਅਨੁਕੂਲ ਕਰਨ ਲਈ ਜਿੱਥੇ ਭਾਵ (ਪ੍ਰੇਮ) ਦੀ ਲੋੜ ਹੈ, ਉਥੇ ਉਤਨੀ ਹੀ ਭੈ (ਭਉ) ਦੀ ਵੀ ਲੋੜ ਹੈ:

ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ॥
ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 722)

ਗੁਰਬਾਣੀ ਵਿਚ ਭਉ ਦੋ ਪ੍ਰਕਾਰ ਦਾ ਮੰਨਿਆ ਗਿਆ ਹੈ। ਇਕ ਦੁਨਿਆਵੀ ਭਉ ਹੈ ਅਤੇ ਦੂਜਾ ਅਧਿਆਤਮਿਕ ਭਉ। ਦੁਨਿਆਵੀ ਭਉ ਸੰਸਾਰਿਕ ਖ਼ਤਰਿਆਂ, ਦੁੱਖਾਂ ਤੋਂ ਉਤਪੰਨ ਹੁੰਦਾ ਹੈ, ਪਰਾਸਰੀਰਿਕ ਸ਼ਕਤੀਆਂ ਜਿਵੇਂ ਕਾਲ, ਜਮ ਆਦਿ ਦਾ ਭਉ ਵੀ ਦੁਨਿਆਵੀ ਭਉ ਦੇ ਅੰਤਰਗਤ ਹੈ। ਇਸ ਨੂੰ ਸਾਧਾਰਣ ਭਉ ਕਿਹਾ ਜਾਂਦਾ ਹੈ। ਅਧਿਆਤਮਿਕ ਭਉ ਦਾ ਸੰਬੰਧ ਪਰਮਾਤਮਾ ਦੇ ਹੁਕਮ ਨਾਲ ਹੈ, ਰਜ਼ਾ ਜਾਂ ਭਾਣੇ ਨੂੰ ਮੰਨਣ ਨਾਲ। ਇਸ ਵਿਚ ਆਤਮਿਕ ਤੁੱਛਤਾ ਅਤੇ ਦੋਸ਼ਾਂ ਕਰਕੇ ਹੀਨਤਾ ਦੀ ਭਾਵਨਾ ਦਾ ਸਥਾਨ ਵੀ ਹੈ। ਇਸ ਨੂੰ ਗੁਰੂ ਰਾਮਦਾਸ ਨੇ 'ਨਿਰਮਲ ਭਉ' ਦਾ ਨਾਂ ਦਿੱਤਾ ਹੈ- 'ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ॥' ਇਸ ਭਉ ਦੀ ਅਵਸਥਾ ਵਿਚ ਕਿਸੇ ਪ੍ਰਕਾਰ ਦੇ ਖ਼ਤਰੇ ਦਾ ਅਨੁਭਵ ਨਹੀਂ ਹੁੰਦਾ, ਸਗੋਂ ਦੁਨਿਆਵੀ ਖ਼ਤਰਿਆਂ ਤੋਂ ਮੁਕਤ ਅਜਿਹੀ ਬਲਵਾਨ ਸਰਪ੍ਰਸਤੀ ਮਹਿਸੂਸ ਹੁੰਦੀ ਹੈ ਕਿ ਉਸ ਨਾਲ ਹੋਰ ਕੋਈ ਭਉ ਨਹੀਂ ਰਹਿੰਦਾ ਅਤੇ ਇਸ ਅਧਿਆਤਮਿਕ ਭਉ ਦੀ ਪਕੜ ਤੋਂ ਨਿਕਲਣ ਦੀ ਇੱਛਾ ਵੀ ਖ਼ਤਮ ਹੋ ਜਾਂਦੀ ਹੈ। ਇਕ ਅਜੀਬ ਜਿਹੀ ਵਿਸਮਾਦੀ ਅਨੁਭੂਤੀ ਦੀ ਪ੍ਰਾਪਤੀ ਹੁੰਦੀ ਹੈ। ਇਹ ਅਨੁਭੂਤੀ ਆਤਮ ਸੁਰੱਖਿਆ ਦੀ ਹੈ। ਇਸ ਸੁਰੱਖਿਆ ਨਾਲ ਭਗਤੀ ਦੀ ਪ੍ਰਾਪਤੀ ਹੁੰਦੀ ਹੈ। ਸੱਚ ਤਾਂ ਇਹ ਹੈ ਕਿ ਭਉ ਅਤੇ ਭਾਉ ਨਾਲ ਹੀ ਭਗਤੀ ਫਲੀਭੂਤ ਹੁੰਦੀ ਹੈ:

ਭੈ ਬਿਨੁ ਭਗਤਿ ਨ ਹੋਈ ਕਬਹੀ ਭੈ ਭਾਇ ਭਗਤਿ ਸਵਾਰੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 911)

**ਹੁਕਮ ਰਜ਼ਾਈ ਚੱਲਣਾ**

ਪਰਮਾਤਮਾ ਦੇ ਭਉ ਨੂੰ ਅਪਣਾਉਣ ਵਾਲੀ ਗੁਰਮਤਿ ਭਗਤੀ ਸਾਧਨਾ ਵਿਚ ਪਰਮਾਤਮਾ ਦੇ ਹੁਕਮ ਅਤੇ ਰਜ਼ਾ ਜਾ ਭਾਣੇ ਨੂੰ ਮੰਨਣ ਉੱਤੇ ਉਚੇਚਾ ਬਲ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਨੇ ਮਾਇਆ ਜਾਂ ਅਵਿਦਿਆ ਦੁਆਰਾ ਸਿਰਜੀ ਕੂੜ ਦੀ ਦੀਵਾਰ ਨੂੰ ਤੋੜਨ ਲਈ 'ਹੁਕਮ ਰਜਾਈ ਚਲਣਾ' ਦੀ ਗੱਲ ਕਹਿ ਕੇ ਸਿੱਧਾਂਤਕ ਮਾਨਤਾ ਸਥਾਪਿਤ ਕੀਤੀ ਹੈ ਕਿਉਂਕਿ 'ਹੁਕਮ ਰਜਾਈ ਜੋ ਚਲੈ ਸੋ ਪਵੈ ਖਜਾਨੈ॥' ਹੁਕਮ ਤੋਂ ਭਾਵ ਹੈ ਈਸ਼ਵਰੀ ਆਗਿਆ। ਇਸ ਦੇ ਵਿਆਖਿਆਕਾਰਾਂ ਨੇ ਵੱਖਰੇ ਵੱਖਰੇ ਢੰਗ ਨਾਲ ਅਰਥ ਕੀਤੇ ਹਨ, ਪਰ ਸਭ ਹੀ ਇਸ ਨਿਰਣੇ ਉੱਤੇ ਪਹੁੰਚੇ ਹਨ ਕਿ ਹੁਕਮ ਪਰਮਾਤਮਾ ਦੀ ਉਹ ਸ਼ਕਤੀ ਹੈ ਜਿਸ ਨਾਲ ਉਹ ਸੰਸਾਰ ਦੀ ਉਤਪਤੀ, ਸਥਿਤੀ ਅਤੇ ਨਾਸ਼

ਕਰਦਾ ਹੈ। ਇਸ ਪ੍ਰਕਾਰ ਦੇ ਹੁਕਮ ਦੀ ਪਾਲਣਾ ਨਾਲ ਮਨੁੱਖ ਸਚਿਆਰ ਬਣਦਾ ਹੈ। ਇਸ ਹੁਕਮ ਦਾ ਵਰਣਨ ਨਹੀਂ ਕੀਤਾ ਜਾ ਸਕਦਾ (ਹੁਕਮ ਨ ਕਹਿਆ ਜਾਈ) ਅਤੇ ਸਭ ਕੁਝ, ਸਾਰੀ ਸ੍ਰਿਸਟੀ, ਸਭ ਜੜ੍ਹ-ਚੇਤਨ ਇਸ ਹੁਕਮ ਦੀ ਪ੍ਰਭਾਵ-ਸੀਮਾ ਦੇ ਅੰਤਰਗਤ ਹਨ-'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ'। 'ਹੁਕਮ' ਅਤੇ 'ਹੁਕਮੀ' (ਹੁਕਮ ਕਰਨ ਵਾਲੇ) ਵਿਚ ਕੋਈ ਤਾਤਵਿਕ ਅੰਤਰ ਨਹੀਂ ਹੈ। ਇਸ ਨੂੰ ਨਾਮ ਦਾ ਪ੍ਰਯਾਯ ਵੀ ਕਿਹਾ ਜਾ ਸਕਦਾ ਹੈ-'ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ।।' ਇਸ ਤਰ੍ਹਾਂ ਨਾਮ ਸਾਧਨਾ ਅਤੇ ਹੁਕਮ ਰਜ਼ਾਈ ਚੱਲਣਾ ਸਮਾਨਾਂਤਰ ਪ੍ਰਕਾਰਜ ਹਨ।

ਅਰਬੀ ਦੇ ਸਬਦ 'ਰਜ਼ਾ' ਦੀ ਵਰਤੋਂ ਦਾ ਗੁਰਮਤਿ ਸਾਹਿਤ ਵਿਚ ਬੜਾ ਉੱਚਾ ਸਥਾਨ ਹੈ। ਇਸ ਵਿਚ ਪਰਮਾਤਮਾ ਦੀ ਖ਼ੁਸ਼ੀ ਨੂੰ ਸਮੇਟਿਆ ਗਿਆ ਹੈ। ਇਸ ਨਾਲ ਮਿਲਦਾ ਜੁਲਦਾ ਇਕ ਪੰਜਾਬੀ ਰੂਪਾਂਤਰ ਹੈ "ਭਾਣਾ"। ਇਸ ਦਾ ਵੀ ਅਰਥ ਪਰਮਾਤਮਾ ਦੀ ਖ਼ੁਸ਼ੀ ਅਤੇ ਇੱਛਾ ਨਾਲ ਸੰਬੰਧ ਰੱਖਦਾ ਹੈ। ਇਹ ਦੋਵੇਂ ਸ਼ਬਦ ਸਮਾਨਾਰਥਕ ਪ੍ਰਤੀਤ ਹੁੰਦੇ ਹਨ। ਹੁਕਮ, ਰਜ਼ਾ ਅਤੇ ਭਾਣਾ ਦਾ ਵੀ ਪਰਸਪਰ ਸੰਬੰਧ ਹੈ। ਇਨ੍ਹਾਂ ਤਿੰਨਾਂ ਦਾ ਮੂਲ ਆਧਾਰ ਜਾਂ ਉਤਪਤੀ ਸਥਲ ਅਤੇ ਵਿਸ਼ੇ ਆਲੰਬਨ ਪਰਮਾਤਮਾ ਹੈ ਅਤੇ ਮਨੁੱਖ ਇਨ੍ਹਾਂ ਲਈ 'ਆਸ਼੍ਰਯ ਆਲੰਬਨ' ਦੀ ਭੂਮਿਕਾ ਨਿਭਾਉਂਦਾ ਹੈ। ਜੋ ਵੀ ਹੁਕਮ, ਇੱਛਾ, ਭਾਵਨਾ, ਈਸ਼ਵਰੀ ਸੱਤਾ ਵਿਚ ਉਗਮਦੀ ਹੈ ਉਸ ਦੀ ਕਿਰਿਆ ਜਾਂ ਲਾਗੂ ਹੋਣ ਦੀ ਕਾਰਜਸ਼ੀਲਤਾ ਮਨੁੱਖ ਵਿਚ ਹੁੰਦੀ ਹੈ। ਹੁਕਮ ਦਾ ਰਜ਼ਾ ਅਤੇ ਭਾਣੇ ਨਾਲ ਕਾਰਨ-ਕਾਰਜ ਸੰਬੰਧ ਹੈ। ਕਾਰਨ ਕਾਰਜ ਦਾ ਰੂਪ ਧਾਰਦਾ ਹੋਇਆ ਅਨੁਸ਼ਾਸਨਿਕ ਵਿਧਾਨ ਨੂੰ ਸੰਪੰਨ ਕਰਦਾ ਹੈ :

ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ।।
ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 938)

## ਦੀਨਤਾ ਅਤੇ ਆਤਮ-ਸਮਰਪਣ

ਹੁਕਮ ਰਜ਼ਾਈ ਚੱਲ ਕੇ ਜਦੋਂ ਸਾਧਕ ਨੂੰ ਪਰਮਾਤਮਾ ਦੀ ਸਰਬਵਿਆਪਕਤਾ, ਸਰਬ-ਸ਼ਕਤੀਮਾਨਤਾ, ਉਦਾਰਤਾ, ਦਿਆਲਤਾ ਜਾਂ ਮਹਾਨਤਾ ਦਾ ਅਨੁਭਵ ਅਥਵਾ ਗਿਆਨ ਹੋ ਜਾਂਦਾ ਹੈ, ਤਾਂ ਇਕ ਪਾਸੇ ਉਸ ਨੂੰ ਪਰਮਾਤਮਾ ਦੀ ਮਹਾਨਤਾ ਅਤੇ ਦੂਜੇ ਪਾਸੇ ਆਪਣੀ ਤੁੱਛਤਾ ਦਾ ਸਹੀ ਬੋਧ ਹੁੰਦਾ ਹੈ। ਆਪਣੀ ਅਸਮਰਥਤਾ ਦਾ ਅਹਿਸਾਸ ਹੁੰਦਾ ਹੈ। ਉਸ ਨੂੰ ਸਭ ਕੁਝ ਤੁੱਛ ਜਿਹਾ ਮਹਿਸੂਸ ਹੋਣ ਲੱਗਦਾ ਹੈ। ਉਸ ਅੰਦਰ ਇਹ ਗੱਲ ਫੁੱਟ ਕੇ ਨਿਕਲਦੀ ਹੈ:

ਬਾਬਾ ਮੈ ਕੁਚੀਲੁ ਕਾਚਉ ਮਤਿ ਹੀਨ॥...
ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1010)

ਬਾਬਾ ਮੈ ਕਰਮਹੀਣ ਕੂੜਿਆਰ॥
ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥

(*ਉਹੀ,* ਪੰਨਾ 989)

ਇਸ ਦੇ ਉਲਟ ਹਠ ਦੀ ਭਾਵਨਾ ਹੈ। ਹਠ ਹਉਮੈ ਨੂੰ ਜਨਮ ਦਿੰਦਾ ਹੈ। ਹਉਮੈ ਦੇ ਖ਼ਤਮ ਹੋਣ ਤੋਂ ਬਾਦ ਨਿਮਰਤਾ ਆਉਂਦੀ ਹੈ। ਇਸ ਤਰ੍ਹਾਂ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚਲੀ ਭਗਤੀ ਵਿਚ ਹਉਮੈ ਦਾ ਕੋਈ ਸਥਾਨ ਨਹੀਂ ਕਿਉਂਕਿ ਹਉਮੈ ਦੇ ਵਿਕਾਸ ਤੋਂ ਬਾਦ ਹੀ ਸਦ-ਬੁੱਧੀ ਉਪਜਦੀ ਹੈ। ਦੋਹਾਂ ਦਾ ਪਰਸਪਰ ਵਿਰੋਧ ਹੈ। ਹਉਮੈ ਘਿਰਣਾ ਦੀ ਉਤਪਾਦਕ ਹੈ। ਇਸ ਦੇ ਖ਼ਤਮ ਹੋਣ ਤੇ ਦੀਨਤਾ ਦਾ ਭਾਵ ਪ੍ਰਸਫੁਟਿਤ ਹੁੰਦਾ ਹੈ।

ਦੀਨਤਾ ਦੀ ਭਾਵਨਾ ਤੋਂ ਬਾਦ ਆਤਮ-ਸਮਰਪਣ ਦੀ ਦਸ਼ਾ ਪੈਦਾ ਹੁੰਦੀ ਹੈ। ਸਾਧਕ ਸੰਸਾਰ ਦੇ ਸਾਰੇ ਸੰਬੰਧਾਂ, ਲੋਭਾਂ, ਸਮਰਥਤਾਵਾਂ ਨੂੰ ਛੱਡ ਛਡਾ ਕੇ ਪਰਮਾਤਮਾ ਦੇ ਦੁਆਰ ਤੇ ਡਿੱਗ ਪੈਂਦਾ ਹੈ। ਉਸ ਨੂੰ ਪਰਮ-ਸੱਤਾ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ ਲੱਭਦਾ ਕਿਉਂਕਿ ਅਜਿਹੀ ਕੋਈ ਹੋਰ ਸੱਤਾ ਹੈ ਹੀ ਨਹੀਂ ਜਿਸ ਦੇ ਦੁਆਰ ਉੱਤੇ ਜਾ ਕੇ ਡਿੱਗਿਆ ਜਾਏ:

ਚਾਰੇ ਕੁੰਡਾ ਢੂਢੀਆਂ ਕੋ ਨੀਮ੍ਹੀ ਮੈਡਾ॥
ਜੇ ਤੁਧੁ ਭਾਵੈ ਸਾਹਿਬਾ ਤੂ ਮੈ ਹਉ ਤੈਡਾ॥
ਦਰੁ ਬੀਭਾ ਮੈ ਨੀਮ੍ਹਿਕੋ ਕੈ ਕਰੀ ਸਲਾਮੁ॥
ਹਿਕੋ ਮੈਡਾ ਤੂ ਧਣੀ ਸਾਚਾ ਮੁਖਿ ਨਾਮੁ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 418)

ਆਤਮ ਸਮਰਪਣ ਨੂੰ ਹੀ 'ਸ਼ਰਣਾਗਤਿ' ਦੀ ਸਥਿਤੀ ਕਿਹਾ ਜਾ ਸਕਦਾ ਹੈ। ਇਸ ਸੰਸਾਰ ਤੋਂ ਉਹੀ ਉਬਰ ਸਕਦਾ ਹੈ ਜੋ ਪਰਮਾਤਮਾ ਦੀ ਸ਼ਰਣ ਵਿਚ ਜਾਂਦਾ ਹੈ:

ਤੁਮਰੀ ਸਰਣਿ ਪਰੇ ਪਤਿ ਰਾਖਹੁ ਸਾਚੁ ਮਿਲੈ ਗੋਪਾਲਾ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1274)

ਸਪੱਸ਼ਟ ਹੈ ਕਿ ਗੁਰਮਤਿ ਭਗਤ ਦੀ ਸੰਪੰਨਤਾ ਲਈ ਸਾਧਕ ਦੀ ਦੀਨਤਾ ਅਤੇ ਆਤਮ ਸਮਰਪਣ ਪਰਮ ਆਵੱਸ਼ਕ ਤੱਤ ਹਨ।

**ਮਨ ਮਾਰਨਾ**

ਆਤਮ ਸਮਰਪਣ ਤੋਂ ਬਾਦ ਮਨ ਨੂੰ ਇਕਾਗਰ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਸੇ ਲਈ ਗੁਰਮਤਿ ਅਨੁਸਾਰੀ ਭਗਤੀ ਵਿਚ ਮਨ ਮਾਰਨ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। 'ਮਨਿ ਜੀਤੈ ਜਗੁ ਜੀਤੁ' ਕਹਿ ਕੇ ਗੁਰੂ ਨਾਨਕ ਦੇਵ ਨੇ ਇਸ ਸੰਬੰਧ ਵਿਚ ਆਪਣੀ ਅਧਿਆਤਮਿਕ ਮਾਨਤਾ ਸਥਾਪਿਤ ਕੀਤੀ ਹੈ। ਮਨ ਦੇ ਸਰੂਪ ਨੂੰ ਵਿਚਾਰਦਿਆਂ ਸਥਾਪਨਾ ਕੀਤੀ ਗਈ ਹੈ ਕਿ ਸਰੀਰ ਰੂਪੀ ਬ੍ਰਿਛ ਉੱਤੇ ਮਨ ਰੂਪੀ ਪੰਛੀ ਬੈਠਾ ਹੈ ਅਤੇ ਗਿਆਨ ਇੰਦਰੀਆਂ ਰੂਪੀ ਪੰਜ ਹੋਰ ਪੰਛੀ ਵੀ ਬੈਠੇ ਹਨ। ਜਦ ਉਹ ਪੰਜ ਪੰਛੀ ਮਨ ਰੂਪੀ ਪੰਛੀ ਦੇ ਪ੍ਰਭਾਵ ਅਧੀਨ ਪਰਮ ਤੱਤ ਚੁਗਦੇ ਹਨ, ਅਰਥਾਤ ਗਿਆਨ ਇੰਦਰੀਆਂ ਮਨ ਦੇ ਵਸ ਵਿਚ ਰਹਿ ਕੇ ਹਰਿ ਭਗਤੀ ਵਿਚ ਲੀਨ ਰਹਿੰਦੀਆਂ ਹਨ, ਤਾਂ ਸੰਸਾਰਿਕ ਬੰਧਨਾਂ ਤੋਂ ਮੁਕਤ ਰਹਿੰਦੀਆਂ ਹਨ। ਪਰ ਜਦੋਂ ਇੰਦਰੀਆਂ ਰੂਪੀ ਪੰਛੀ ਵਿਕੇਂਦ੍ਰਿਤ ਹੋ ਕੇ ਵਿਸ਼ੇ-ਵਾਸਨਾ ਦੇ ਆਕਰਸ਼ਕ ਅਤੇ ਸੁੰਦਰ ਚੋਗੇ ਨੂੰ ਚੁਗਦੇ ਹਨ ਤਾਂ ਉਨ੍ਹਾਂ ਦੇ ਖੰਭ ਟੁੱਟ ਜਾਂਦੇ ਹਨ ਅਤੇ ਉਹ ਬੰਧਨਾਂ ਵਿਚ ਫਸ ਜਾਂਦੇ ਹਨ:

ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥
ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥
ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥
ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 934)

ਸਪੱਸ਼ਟ ਹੈ ਕਿ ਬੰਧਨ ਦਾ ਕਾਰਨ ਮਨੋਵ੍ਰਿਤੀਆਂ ਦਾ ਵਿਕੇਂਦ੍ਰਿਤ ਹੋਣਾ ਹੈ। ਇਸ ਤਰ੍ਹਾਂ ਅਧਿਆਤਮਿਕ ਸਾਧਨਾ ਦੀ ਸਫਲਤਾ ਬਹੁਤ ਕੁਝ ਮਨ ਦੀ ਸਥਿਰਤਾ ਉੱਤੇ ਨਿਰਭਰ ਕਰਦੀ ਹੈ। ਇਸ ਗੱਲ ਨੂੰ ਹੋਰ ਸਪੱਸ਼ਟ ਕਰਨ ਲਈ ਗੁਰੂ ਨਾਨਕ ਦੇਵ ਨੇ ਦੁੱਧ ਤੋਂ ਮੱਖਣ ਕੱਢਣ ਦੀ ਪ੍ਰਕਿਰਿਆ ਦਾ ਬੜਾ ਢੁਕਵਾਂ ਰੂਪਕ-ਵਿਧਾਨ ਕੀਤਾ ਹੈ (728)। ਇਸ ਤਰ੍ਹਾਂ ਗੁਰਮਤਿ ਭਗਤ ਵਿਚ ਮਨ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਮਨ ਦੇ ਆਮ ਤੌਰ ਤੇ ਦੋ ਭੇਦ ਮੰਨੇ ਗਏ ਹਨ। ਇਕ ਪ੍ਰਕਾਸ਼ਮਈ ਮਨ ਅਤੇ ਦੂਜਾ ਅੰਧਕਾਰਮਈ ਮਨ। ਗੁਰਮੁਖ ਵਿਅਕਤੀ ਦਾ ਮਨ ਪ੍ਰਕਾਸ਼ਮਈ ਹੁੰਦਾ ਹੈ ਕਿਉਂਕਿ ਉਹ ਜੋਤਿ ਸਰੂਪ ਪਰਮਾਤਮਾ ਦੀ ਜੋਤਿ ਨਾਲ ਪ੍ਰਕਾਸ਼ਿਤ ਹੁੰਦਾ ਹੈ। ਮਨ ਦਾ ਇਹ ਵਾਸਨਾ ਮੁਕਤ ਰੂਪ ਹੈ। ਮਨ ਦਾ ਦੂਜਾ ਰੂਪ ਹੈ ਅੰਧਕਾਰਮਈ। ਇਹ ਮਨ ਦਾ ਹੀਨ ਪੱਖ ਹੈ। ਅਵਿਦਿਆ (ਮਾਇਆ) ਦੇ ਅਧੀਨ ਇਹ ਮਨ ਵਾਸਨਾਮਈ ਹੋ ਜਾਂਦਾ ਹੈ ਅਤੇ ਸੰਸਾਰਿਕਤਾ ਵਿਚ ਖਚਿਤ ਹੋ ਕੇ ਆਪਣੇ ਮੂਲ ਸਰੋਤੇ ਨੂੰ ਭੁੱਲ ਜਾਂਦਾ ਹੈ। ਇਸ ਪ੍ਰਕਾਰ ਦੇ ਮਨ ਵਾਲਾ ਮਨੁੱਖ 'ਮਨਮੁਖ' ਹੈ। ਅੰਧਕਾਰਮਈ ਮਨ ਨੂੰ ਸਮਝਾਉਣ ਲਈ ਗੁਰਬਾਣੀ ਦੇ ਉਪਦੇਸ਼

ਬੜੇ ਪ੍ਰਭਾਵਸ਼ਾਲੀ ਹਨ। ਅੰਧਕਾਰ ਨੂੰ ਖ਼ਤਮ ਕਰਕੇ ਪ੍ਰਕਾਸ਼ਿਤ ਮਾਰਗ ਉੱਤੇ ਚੱਲਣ ਨਾਲ ਹੀ ਭਗਤੀ ਵਿਚ ਸਫ਼ਲਤਾ ਮਿਲਦੀ ਹੈ।

### ਕੀਰਤਨ, ਸ਼੍ਰਵਣ ਅਤੇ ਮਨਨ

ਮਨ ਮਾਰਨ ਤੋਂ ਬਾਦ ਭਗਤੀ ਦੀ ਕਾਰਵਾਈ ਸ਼ੁਰੂ ਹੁੰਦੀ ਹੈ। ਸਭ ਤੋਂ ਪਹਿਲਾਂ ਕੀਰਤਨ ਦੀ ਸਥਿਤੀ ਹੈ। 'ਕੀਰਤਨ' ਤੋਂ ਭਾਵ ਹੈ ਭਗਵਾਨ ਦੇ ਗੁਣਾਂ ਦੇ ਮਹਾਤਮ, ਯਸ਼ ਦਾ ਗਾਇਨ ਕਰਨਾ। ਨਵਧਾ ਭਗਤੀ ਦੇ ਇਸ ਅੰਗ ਨੂੰ ਮੱਧ ਯੁਗ ਦੇ ਸਾਰੇ ਸੰਤਾਂ, ਭਗਤਾਂ ਨੇ ਆਪਣੀ ਸਾਧਨਾ ਲਈ ਸਵੀਕਾਰ ਕੀਤਾ ਹੈ। ਗੁਰੂ ਨਾਨਕ ਦੇਵ ਤੋਂ ਹੀ ਹਰਿ-ਭਗਤੀ ਵਿਚ ਕੀਰਤਨ ਦੀ ਲੋੜ ਦੀ ਘੋਸ਼ਣਾ ਕੀਤੀ ਗਈ ਹੈ ਕਿਉਂਕਿ 'ਹਰਿ ਦਿਨੁ ਰੈਨਿ ਕੀਰਤਨੁ ਗਾਈਐ।। ਬਹੁੜਿ ਨ ਜੋਨੀ ਪਾਈਐ।।' ਜਪੁਜੀ ਵਿਚ ਕੀਰਤਨ ਨੂੰ ਸ਼੍ਰਵਣ ਅਤੇ ਮਨਨ ਤੋਂ ਕ੍ਰਮ ਵਿਚ ਪਹਿਲਾ ਸਥਾਨ ਦਿੱਤਾ ਗਿਆ ਹੈ। ਸੱਚ ਤਾਂ ਇਹ ਹੈ ਕਿ ਗੁਰੂ ਨਾਨਕ ਦੇਵ ਅਤੇ ਹੋਰ ਗੁਰੂ ਸਾਹਿਬਾਨ ਨੇ ਕੀਰਤਨ ਦੇ ਮਹੱਤਵ ਨੂੰ ਸਵੀਕਾਰ ਹੀ ਨਹੀਂ ਕੀਤਾ, ਸਗੋਂ ਅਮਲੀ ਤੌਰ ਤੇ ਕੀਰਤਨ ਨੂੰ ਜੀਵਿਆ ਹੈ। ਉਨ੍ਹਾਂ ਦੀ ਸਾਰੀ ਬਾਣੀ ਰਾਗਬੱਧ ਹੈ। ਗੁਰੂ ਗ੍ਰੰਥ ਸਾਹਿਬ ਵਿਚ ਸਾਰੀ ਬਾਣੀ ਰਾਗ ਦੀ ਪ੍ਰਕਿਰਤੀ ਅਨੁਸਾਰ ਸੰਕਲਿਤ ਕੀਤੀ ਗਈ ਹੈ। ਇਸ ਤਰ੍ਹਾਂ ਗੁਰਮਤਿ ਭਗਤੀ ਵਿਚ ਕੀਰਤਨ ਦਾ ਸਥਾਨ ਬੁਨਿਆਦੀ ਹੈ। ਇਹ 'ਕੀਰਤਨ ਨਿਰਮੋਲਕ ਹੀਰਾ' ਅਤੇ 'ਆਨੰਦ ਗੁਣੀ ਗਹੀਰਾ' ਹੈ।

'ਕੀਰਤਨ' ਤੋਂ ਬਾਦ 'ਸ਼੍ਰਵਣ' ਦੀ ਸਥਿਤੀ ਹੈ। 'ਸ਼੍ਰਵਣ' ਦਾ ਅਰਥ ਹੈ ਸੁਣਨਾ। ਇਸ ਪ੍ਰਕਰਣ ਵਿਚ 'ਸ਼੍ਰਵਣ' ਤੋਂ ਅਭਿਪ੍ਰਾਯ ਹੈ 'ਹਰਿ ਜਸ ਸੁਣਨਾ'। ਜਪੁਜੀ ਵਿਚ ਇਸ ਦੇ ਮਹੱਤਵ ਨੂੰ ਸਪੱਸ਼ਟ ਕਰਨ ਲਈ ਚਾਰ ਪਉੜੀਆਂ ਦੀ ਰਚਨਾ ਹੋਈ ਹੈ। 'ਸੁਣਿਆ ਮਨਿਆ ਮਨ ਕੀਤਾ ਭਾਉ' ਰਾਹੀਂ ਗੁਰਮਤਿ ਦੀ ਪ੍ਰੇਮ-ਭਗਤੀ ਵਿਚ ਸ਼੍ਰਵਣ ਅਤੇ ਮਨਨ ਦੀ ਬਹੁਤ ਲੋੜ ਹੈ। ਗੁਰੂ ਅਰਜਨ ਉਨ੍ਹਾਂ ਸਾਧਕਾਂ ਤੋਂ ਬਲਿਹਾਰੇ ਜਾਂਦੇ ਹਨ ਜਿਨ੍ਹਾਂ ਨੇ ਪ੍ਰਭੂ ਦਾ ਜਸ ਆਪਣੇ ਕੰਨਾਂ ਨਾਲ ਸ਼੍ਰਵਣ ਕੀਤਾ ਹੈ-'ਤਿਨ ਘੋਲਿ ਘੁਮਾਈ ਜਿਨ ਪ੍ਰਭੁ ਸ੍ਰਵਣੀ ਸੁਣਿਆ ਰਾਮ।।'

'ਸ਼੍ਰਵਣ' ਤੋਂ ਬਾਦ 'ਮਨਨ' ਤੇ ਬਲ ਦਿੱਤਾ ਗਿਆ ਹੈ। 'ਮਨਨ' ਤੋਂ ਭਾਵ ਹੈ ਚਿੰਤਨ। ਪਰਮਾਤਮਾ ਦੇ ਜਸ ਨੂੰ ਨਿਰਾ ਸੁਣਨਾ ਹੀ ਨਹੀਂ, ਉਸ ਨੂੰ ਵਿਚਾਰਨਾ ਵੀ ਹੈ। ਵਿਚਾਰਨ ਜਾਂ ਚਿੰਤਨ ਕਰਨ ਤੋਂ ਭਾਵ ਮਨਨ ਹੀ ਹੈ। ਗੁਰੂ ਨਾਨਕ ਦੇਵ ਨੇ ਮਨਨ ਦੀ ਮਹੱਤਵ ਸਥਾਪਨਾ ਲਈ ਜਪੁਜੀ ਵਿਚ ਚਾਰ ਪਉੜੀਆਂ ਰਚੀਆਂ ਹਨ। ਮਨਨ ਕਰਨ ਵਾਲੇ ਦੀ ਅਵਸਥਾ ਵਰਣਨ ਤੋਂ ਪਰ੍ਹੇ ਹੈ ਅਤੇ ਜੋ ਕੋਈ ਹਠ-ਪੂਰਵਕ ਉਸ ਅਵਸਥਾ ਦਾ ਵਰਣਨ ਕਰਦਾ ਹੈ, ਉਹ ਆਪਣੀ ਅਸਮਰਥਾ ਕਾਰਨ ਬਾਦ ਵਿਚ

ਪਛਤਾਉਂਦਾ ਹੈ। ਸ੍ਰਵਣ ਅਤੇ ਮਨਨ ਦਾ ਪਰਸਪਰ ਸੰਬੰਧ ਕ੍ਰਮਿਕ ਹੈ। ਗੁਰੂ ਅਮਰਦਾਸ ਨੇ ਸ੍ਰਵਣ ਤੋਂ ਬਾਦ ਮਨਨ ਕਰਨ ਵਾਲੇ ਸਾਧਕ ਦਾ ਨਿਵਾਸ ਸੱਚੀ ਦਰਗਾਹ ਵਿਚ ਹੋਣਾ ਦੱਸਿਆ ਹੈ-'ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ॥'

## ਨਾਮ ਸਿਮਰਨ

ਕੀਰਤਨ, ਸ੍ਰਵਣ ਅਤੇ ਮਨਨ ਦੀ ਤ੍ਰਿਵੇਣੀ ਪਾਰ ਕਰਨ ਉਪਰੰਤ ਨਾਮ ਸਿਮਰਨ ਦੇ ਅਭਿਆਸ ਦਾ ਸਥਾਨ ਹੈ। 'ਨਾਮ' ਤੋਂ ਭਾਵ ਹੈ ਕਿਸੇ ਵਸਤੂ, ਸਥਾਨ ਜਾਂ ਵਿਅਕਤੀ ਦੀ ਜਾਣਕਾਰੀ ਲਈ ਵਰਤਿਆ ਗਿਆ ਸ਼ਬਦ ਚਿਨ੍ਹ। ਇਸ ਸ਼ਾਬਦਿਕ ਚਿੰਨ੍ਹ ਪਰੰਪਰਾ ਵਿਚ ਪਰਮਾਤਮਾ ਦੇ ਵੀ ਕਈ ਨਾਮ ਕਲਪੇ ਗਏ ਹਨ। ਮੱਧ ਯੁਗ ਦੇ ਸੰਤਾਂ, ਭਗਤਾਂ ਨੇ ਨਾਮ ਨੂੰ ਨਾਮੀ ਦਾ ਵਾਚਕ ਮੰਨ ਲਿਆ ਹੈ। ਇਸ ਤਰ੍ਹਾਂ ਨਾਮ ਨਾਮੀ ਦਾ ਪ੍ਰਤੀਕ ਬਣ ਗਿਆ ਹੈ। ਗੁਰਬਾਣੀ ਵਿਚ ਨਾਮੀ (ਪਰਮਾਤਮਾ) ਦੀਆਂ ਸਾਰੀਆਂ ਸ਼ਕਤੀਆਂ, ਸਮਰਥਤਾਵਾਂ ਅਤੇ ਗੁਣਾਂ ਦਾ ਆਰੋਪਣ ਨਾਮ ਉਪਰ ਕਰ ਦਿੱਤਾ ਗਿਆ ਹੈ। ਅਸਲ ਵਿਚ, ਨਾਮ ਪਰਮ-ਤੱਤ ਦੀਆਂ ਸੰਪੂਰਨ ਸਮਰਥਤਾਵਾਂ ਦਾ ਘਣੀਭੂਤ ਰੂਪ ਹੈ। ਨਾਮ ਦੀ ਉਤਪਤੀ ਵੀ ਨਾਮੀ ਦੁਆਰਾ ਮੰਨੀ ਗਈ ਹੈ- 'ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥' ਇਹ ਨਾਮ ਅਦ੍ਰਿਸ਼ਟ, ਅਗੋਚਰ, ਅਪਾਰ ਅਤੇ ਅਤਿ ਮਧੁਰ ਹੈ- 'ਅਦ੍ਰਿਸਟ ਅਗੋਚਰੁ ਨਾਮੁ ਅਪਾਰਾ॥ ਅਤਿ ਰਸੁ ਮੀਠਾ ਨਾਮੁ ਪਿਆਰਾ॥'

ਗੁਰਬਾਣੀ ਵਿਚ ਨਾਮ-ਸਾਧਨਾ ਦੀ ਪ੍ਰਕਿਰਿਆ ਨੂੰ 'ਸਿਮਰਨ' ਕਿਹਾ ਗਿਆ ਹੈ। ਨਾਮ-ਸਾਧਨਾ ਰਾਹੀਂ ਮਨੋਵ੍ਰਿਤੀਆਂ ਨੂੰ ਈਸ਼ਵਰ ਵੱਲ ਮੋੜਿਆ ਜਾਂਦਾ ਹੈ। ਇਸ ਨਾਲ ਅੰਦਰ ਦੀ ਮੈਲ ਕੱਟਦੀ ਹੈ, ਹੰਕਾਰ ਦਾ ਵਿਨਾਸ਼ ਹੁੰਦਾ ਹੈ। ਇਸ ਦੀ ਮਹਿਮਾ ਦੀ ਸਥਾਪਨਾ ਸਾਰੀ ਗੁਰਬਾਣੀ ਵਿਚ ਹੋਈ ਹੈ ਕਿਉਂਕਿ ਇਸ ਸਾਧਨਾ ਦਾ ਇਕ ਕਿਣਕਾ ਵੀ ਅਸੰਖ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ- 'ਕਟੇ ਪਾਪ ਅਸੰਖ ਨਾਵੈ ਇਕ ਕਣੀ॥' ਜੇ ਗੁਰਬਾਣੀ ਵਿਚ ਚਿਤ੍ਰਿਤ ਨਾਮ ਦੇ ਮਹੱਤਵ ਅਤੇ ਆਵੱਸ਼ਕਤਾ ਨੂੰ ਇਕੱਠਿਆਂ ਵਰਣਿਤ ਕੀਤਾ ਜਾਏ ਤਾਂ ਸਪਸ਼ਟ ਹੁੰਦਾ ਹੈ ਕਿ ਅਕਥਨੀਯ ਪਰਮਾਤਮਾ ਦਾ ਵਾਚਕ ਹੋਣ ਕਾਰਨ ਨਾਮ ਵੀ ਅਕਥਨੀਯ, ਵਰਣਨ ਤੋਂ ਪਰ੍ਹੇ ਅਤੇ ਅਮੋਲਕ ਹੈ। ਇਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਕਲਿਯੁਗ ਵਿਚ ਇਹ ਸਰਬ ਸ੍ਰੇਸ਼ਠ ਸਾਧਨਾ ਵਿਧਿ ਹੈ। ਇਸ ਰਾਹੀਂ ਹੀ ਭਵਸਾਗਰ ਤਰਿਆ ਜਾ ਸਕਦਾ ਹੈ ਅਤੇ ਆਵਾਗਵਣ ਦਾ ਚੱਕਰ ਸਮਾਪਤ ਹੁੰਦਾ ਹੈ। ਇਹ ਸੱਚੀ ਦਰਗਾਹ ਵਿਚ ਪ੍ਰਤਿਸ਼ਠਾ ਅਤੇ ਪ੍ਰਮਾਣਿਕਤਾ ਪ੍ਰਾਪਤ ਕਰਾਉਣ ਵਾਲਾ ਅਮਰ ਪਦਾਰਥ ਹੈ। ਇਹ ਸਹਿਜ ਅਵਸਥਾ ਅਤੇ ਪਰਮਗਤਿ ਦੀ ਪ੍ਰਾਪਤੀ ਦਾ ਇਕ ਮਾਤਰ ਸਾਧਨ ਹੈ। ਜਪੁਜੀ ਦੇ ਅੰਤ ਵਿਚ ਅੰਕਿਤ ਸ਼ਲੋਕ ਵਿਚ ਨਾਮ-ਆਰਾਧਕ ਬਾਰੇ ਸਪਸ਼ਟ ਕਿਹਾ ਗਿਆ ਹੈ ਕਿ 'ਜਿਨੀ ਨਾਮੁ ਧਿਆਇਆ ਗਏ

ਮਸਕਤਿ ਘਾਲਿ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥' ਇਸ ਤਰ੍ਹਾਂ ਗੁਰਮਤਿ ਭਗਤ ਵਿਚ ਨਾਮ ਸਿਮਰਨ ਰੀੜ੍ਹ ਦੀ ਹੱਡੀ ਦੀ ਭੂਮਿਕਾ ਨਿਭਾਉਂਦਾ ਹੈ।

**ਜ਼ਾਤ-ਪਾਤ ਦਾ ਨਿਖੇਧ**

ਗੁਰੂ ਗ੍ਰੰਥ ਸਾਹਿਬ ਦੀ ਭਗਤੀ ਸਾਧਨਾ ਵਿਚ ਜ਼ਾਤ ਭੇਦ-ਭਾਵ ਨੂੰ ਕੋਈ ਸਥਾਨ ਨਹੀਂ ਦਿੱਤਾ ਗਿਆ, ਕਿਉਂਕਿ ਇਹ ਭਾਵ ਪ੍ਰੇਮ ਦੀ ਬੁਨਿਆਦ ਨੂੰ ਹੀ ਹਿਲਾ ਦਿੰਦਾ ਹੈ। ਜਾਤ ਸੰਬੰਧੀ ਹੰਕਾਰ ਵਿਅਰਥ ਹੈ। ਸਾਰੇ ਜੀਵ (ਮਨੁੱਖ) ਇਕੋ ਪਰਮਾਤਮਾ ਦੀ ਛਤਰ ਛਾਇਆ ਵਿਚ ਪਲਦੇ ਹਨ। ਜੇ ਜ਼ਾਤ ਦੀ ਉਚਤਾ ਕਰਕੇ ਆਪਣੇ ਆਪ ਨੂੰ ਸ੍ਰੇਸ਼ਠ ਅਖਵਾਇਆ ਜਾਵੇ ਤਾਂ ਬੜਾ ਅਨੁਚਿਤ ਹੈ। ਕਿਉਂਕਿ ਵੱਡਾ ਜ਼ਾਤ ਕਰਕੇ ਨਹੀਂ, ਪਰਮਾਤਮਾ ਦੇ ਦੁਆਰ ਉੱਤੇ ਪ੍ਰਤਿਸ਼ਠਾ ਪ੍ਰਾਪਤ ਕਰਨ ਨਾਲ ਬਣਿਆ ਜਾਂਦਾ ਹੈ:

> ਫਕੜ ਜਾਤੀ ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥
> ਆਪਹੁ ਜੇ ਕੋ ਭਲਾ ਕਹਾਏ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ॥
> (*ਗੁਰੂ ਗ੍ਰੰਥ ਸਾਹਿਬ,* ਪੰਨਾ 83)

ਜ਼ਾਤ ਭੇਦ-ਭਾਵ ਦੇ ਖੰਡਨ ਪ੍ਰਤਿ ਗੁਰੂ ਸਾਹਿਬਾਨ ਦੀ ਮੱਧ-ਯੁਗ ਦੇ ਸੰਤਾਂ, ਭਗਤਾਂ ਤੋਂ ਵਿਸ਼ਿਸ਼ਟਤਾ ਇਹ ਹੈ ਕਿ ਤਥਾ-ਕਥਿਤ ਉੱਚੀ ਕੁਲ ਨਾਲ ਸੰਬੰਧ ਰੱਖਣ ਦੇ ਬਾਵਜੂਦ ਉਨ੍ਹਾਂ ਨੇ ਜ਼ਾਤ-ਭੇਦ ਦਾ ਦ੍ਰਿੜ੍ਹਤਾ ਨਾਲ ਵਿਰੋਧ ਕੀਤਾ ਹੈ। ਨੀਵੀਆਂ ਜਾਤੀਆਂ ਤੋਂ ਆਏ ਸੰਤਾਂ ਨੂੰ ਜਾਤਿਵਾਦ ਦੇ ਜ਼ੁਲਮਾਂ ਦਾ ਕਠੋਰ ਅਨੁਭਵ ਪ੍ਰਾਪਤ ਹੋਇਆ ਸੀ। ਇਸ ਲਈ ਉਨ੍ਹਾਂ ਦੀਆਂ ਬਾਣੀਆਂ ਵਿਚ ਇਸ ਭੇਦ-ਭਾਵ ਪ੍ਰਤਿ ਜੋ ਵਿਰੋਧ ਦਾ ਸਵਰ ਉੱਚਾ ਉੱਠਿਆ ਹੈ, ਉਹ ਸੁਭਾਵਿਕ ਹੈ। ਪਰ ਗੁਰੂ ਸਾਹਿਬਾਨ ਨੂੰ ਇਸ ਪ੍ਰਕਾਰ ਦਾ ਕੋਈ ਅਨੁਭਵ ਨਹੀਂ ਸੀ। ਇਸ ਲਈ ਉਨ੍ਹਾਂ ਦੀ ਬਾਣੀ ਵਿਚ ਅਜਿਹਾ ਚਿਤ੍ਰਣ ਕੇਵਲ ਲੋਕ-ਕਲਿਆਣਕਾਰੀ ਭਾਵਨਾ ਅਧੀਨ ਮਜ਼ਲੂਮਾਂ ਅਤੇ ਮਿਧੇ ਹੋਏ ਦਲਿਤਾਂ ਨੂੰ ਉਠਾ ਕੇ ਸਮਾਜ ਵਿਚ ਸਨਮਾਨ, ਮਾਣ, ਪ੍ਰਤਿਸ਼ਠਾ ਪ੍ਰਾਪਤ ਕਰਾਉਣਾ ਸੀ। ਉਨ੍ਹਾਂ ਨੇ ਆਪਣੀ ਕੁਲੀਨਤਾ ਦੀ ਉਪੇਖਿਆ ਕਰਕੇ ਨੀਵੀਆਂ ਤੋਂ ਨੀਵੀਆਂ ਜਾਤੀਆਂ ਦੇ ਸੰਪਰਕ ਵਿਚ ਰਹਿਣਾ ਅਧਿਕ ਉਚਿਤ ਸਮਝਿਆ ਹੈ ਅਤੇ ਵੱਡੀਆਂ ਜ਼ਾਤਾਂ ਵਾਲੇ ਅਖਵਾਉਣ ਵਾਲੇ ਮਨੁੱਖਾਂ ਨਾਲ ਤਾਲਮੇਲ ਰੱਖਣਾ ਪਸੰਦ ਨਹੀਂ ਕੀਤਾ ਹੈ:

> ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
> ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
> (*ਗੁਰੂ ਗ੍ਰੰਥ ਸਾਹਿਬ,* ਪੰਨਾ 15)

ਗੁਰੂ ਸਾਹਿਬਾਨ ਨੇ ਜ਼ਾਤ ਭੇਦ-ਭਾਵ ਨੂੰ ਪੁਸ਼ਟ ਕਰਨ ਵਾਲੇ ਲੋਕਾਂ ਅਤੇ ਧਾਰਮਿਕ ਠੇਕੇਦਾਰਾਂ ਦੇ ਕ੍ਰਿਤਾਂ ਨੂੰ ਚੰਗੀ ਤਰ੍ਹਾਂ ਨਾਲ ਉਘਾੜ ਕੇ ਉਨ੍ਹਾਂ ਦੇ ਪਾਖੰਡਾਂ ਨੂੰ ਨਸ਼ਰ

ਕੀਤਾ ਹੈ। ਗੁਰੂ ਨਾਨਕ ਦੇਵ ਅਨੁਸਾਰ ਉਹ ਵਿਅਕਤੀ ਨੀਚ ਹੈ ਜੋ ਪਰਮਾਤਮਾ ਨੂੰ ਭੁਲਾ ਦਿੰਦਾ ਹੈ - "ਖਸਮੁ ਵਿਸਾਰਹਿ ਤੇ ਕਮਜਾਤਿ॥'

## ਗ੍ਰਿਹਸਥ ਧਰਮ ਦੀ ਪਾਲਨਾ

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਭਗਤੀ ਵਿਚ ਗ੍ਰਿਹਸਥ ਧਰਮ ਦੀ ਪਾਲਨਾ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਸਾਰੇ ਗੁਰੂ ਸਾਹਿਬਾਨ ਖ਼ੁਦ ਗ੍ਰਿਹਸਥੀ ਸਨ। ਉਨ੍ਹਾਂ ਦੀ ਗ੍ਰਿਹਸਥ ਵਿਚ ਪੂਰੀ ਆਸਥਾ ਸੀ। ਉਹ ਇਹ ਅਨੁਭਵ ਕਰ ਚੁੱਕੇ ਸਨ ਕਿ ਮਨਮੁਖ ਵੈਰਾਗ ਦੀ ਮਾਮੂਲੀ ਜਿਹੀ ਲਹਿਰ ਦੇ ਵਸ ਹੋ ਕੇ ਆਪਣਾ ਘਰਬਾਰੀ ਜੀਵਨ ਤਿਆਗ ਦਿੰਦਾ ਹੈ, ਪਰ ਢਿੱਡ ਭਰਨ ਲਈ ਦੂਜਿਆਂ ਦੇ ਘਰਾਂ ਵਲ ਝਾਕਦਾ ਹੈ। ਇਸ ਤਰ੍ਹਾਂ ਵੈਰਾਗੀ ਬਣੇ ਉਹ ਸਾਧਕ ਆਪਣੀ ਗ੍ਰਿਹਸਥੀ ਨੂੰ ਨਸ਼ਟ ਕਰ ਕੇ ਦੇਸ਼ ਦੇਸ਼ਾਂਤਰਾਂ ਵਿਚ ਘੁੰਮਦੇ ਫਿਰਦੇ ਹਨ, ਪਰ ਉਨ੍ਹਾਂ ਦੀ ਤ੍ਰਿਸ਼ਨਾ ਖ਼ਤਮ ਨਹੀਂ ਹੁੰਦੀ, ਸਗੋਂ ਹੋਰ ਵਧਦੀ ਜਾਂਦੀ ਹੈ ਅਤੇ ਢੋਰਾਂ ਵਾਂਗ ਢਿੱਡ ਭਰਦੇ ਹੋਏ 'ਸ਼ਬਦ' ਦੀ ਪਛਾਣ ਨਹੀਂ ਕਰਦੇ:

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸ਼ਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1012)

ਗ੍ਰਿਹਸਥੀ ਹੋ ਕੇ ਗੁਰਬਾਣੀ ਅਨੁਸਾਰ, ਮਨੁੱਖ ਨੂੰ ਸੰਸਾਰਿਕਤਾ ਵਿਚ ਉਲਝਣਾ ਨਹੀਂ ਚਾਹੀਦਾ। ਸਗੋਂ ਸੰਸਾਰਿਕਤਾ ਪ੍ਰਤਿ ਉਦਾਸੀਨਤਾ ਦਾ ਰੁਖ ਅਪਣਾਉਣਾ ਚਾਹੀਦਾ ਹੈ- 'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ॥' ਇਥੇ ਇਕ ਗੱਲ ਸਪੱਸ਼ਟ ਕਰ ਦੇਣੀ ਉਚਿਤ ਹੈ ਕਿ ਗੁਰਮਤਿ ਪ੍ਰਤਿਪਾਦਿਤ ਗ੍ਰਿਹਸਥ ਧਰਮ ਪੂਰੀ ਤਰ੍ਹਾਂ ਪ੍ਰਵ੍ਰਿਤੀ ਮਾਰਗੀ ਨਹੀਂ, ਸਗੋਂ ਪ੍ਰਵ੍ਰਿਤੀ ਵਿਚ ਵੀ ਸਹਿਜ ਸੰਜਮ ਰਾਹੀਂ ਹਰਿ ਭਗਤੀ ਵਿਚ ਲੀਨ ਰਹਿਣਾ ਹੀ ਆਦਰਸ਼ ਹੈ। ਇਸ ਨੂੰ ਨਿਵ੍ਰਿਤੀ ਅਤੇ ਪ੍ਰਵ੍ਰਿਤੀ ਦੋਹਾਂ ਦੀ ਮੱਧ-ਮਾਰਗੀ ਵਿਵਸਥਾ ਕਿਹਾ ਜਾਂਦਾ ਹੈ।

ਗ੍ਰਿਹਸਥ ਧਰਮ ਵਿਚ ਯਕੀਨ ਨ ਰੱਖਣ ਵਾਲੇ ਧਰਮ-ਸਾਧਕਾਂ ਅਤੇ ਸਿੱਧਾਂ-ਨਾਥਾਂ ਨੇ ਧਰਮ ਦੀ ਪਾਲਣਾ ਲਈ ਆਧਾਰ ਭੂਤ ਅਰਧ ਅੰਗ, ਨਾਰੀ, ਨੂੰ ਰੱਜ ਕੇ ਨਿੰਦਿਆ ਹੈ। ਇਸ ਨੂੰ ਅਧਿਆਤਮਿਕ ਸਾਧਨਾ ਵਿਚ ਵਿਘਨਕਾਰੀ ਸ਼ਕਤੀ ਘੋਸ਼ਿਤ ਕੀਤਾ ਹੈ। ਪਰ ਗੁਰਮਤਿ ਦਾ ਨਾਰੀ ਸੰਬੰਧੀ ਦ੍ਰਿਸ਼ਟੀਕੋਣ ਯੁਗ ਦੀਆਂ ਪ੍ਰਵ੍ਰਿਤੀਆਂ ਤੋਂ ਨਿਆਰਾ ਹੈ। ਗੁਰੂ ਸਾਹਿਬਾਨ ਦੀ ਸਥਾਪਨਾ ਹੈ ਕਿ ਮਨੁੱਖ ਦੀ ਸਾਰੀ ਗਤਿ-ਵਿਧੀ,

ਨਾਰੀ ਦੁਆਰਾ ਹੀ ਚਲਦੀ, ਇਸ ਤੋਂ ਬਿਨਾਂ ਸੰਸਾਰ ਦਾ ਵਿਕਾਸ ਹੀ ਖ਼ਤਮ ਹੋ ਜਾਂਦਾ ਹੈ। ਇਸ ਲਈ ਗ੍ਰਿਹਸਥ ਧਰਮ ਦੇ ਵਿਵਸਥਿਤ ਪਰਿਚਾਲਨ ਲਈ ਨਾਰੀ ਦਾ ਸਤਿਕਾਰ ਪਰਮ ਆਵੱਸ਼ਕ ਹੈ।

## ਕਿਰਤ ਕਮਾਈ

ਗੁਰਬਾਣੀ ਵਿਚ ਗ੍ਰਿਹਸਥ ਧਰਮ ਦੀ ਪਾਲਣਾ ਲਈ ਉੱਦਮ ਕਰਨ ਉੱਤੇ ਬਹੁਤ ਬਲ ਦਿੱਤਾ ਗਿਆ ਹੈ। ਅਸਲ ਵਿਚ ਗੁਰੂ ਸਾਹਿਬਾਨ ਨੇ ਆਪਣੀ ਸਾਧਨਾ-ਪੱਧਤੀ ਰਾਹੀਂ ਕਰਮਹੀਨ ਅਨੁਯਾਈਆਂ ਦਾ ਕੋਈ ਨਵਾਂ ਦਲ ਖੜਾ ਕਰਨ ਬਾਰੇ ਨਹੀਂ ਸੋਚਿਆ ਸੀ। ਉਨ੍ਹਾਂ ਦੀ ਭਗਤੀ ਸੰਸਾਰਿਕ ਧੰਧਿਆਂ ਤੋਂ ਮੁਖ ਮੋੜ ਕੇ ਸੰਨਿਆਸ ਲੈਣ ਵਾਲੀ ਨਹੀਂ ਸੀ, ਨਾਹੀਂ ਸਮਾਜ ਉੱਤੇ ਬੋਝ ਬਣਨ ਵਾਲੇ ਸਾਧਕ ਪੈਦਾ ਕਰਨੇ ਸਨ। ਗੁਰੂ ਸਾਹਿਬਾਨ ਸਮਾਜ ਪ੍ਰਤਿ ਆਪਣੀ ਜ਼ਿੰਮੇਵਾਰੀ ਸਮਝਦੇ ਸਨ। ਇਸ ਲਈ ਉਨ੍ਹਾਂ ਨੇ ਆਪਣੀ ਸਾਧਨਾ ਵਿਚ ਪਲਾਇਣਵਾਦੀ ਬਿਰਤੀ ਨੂੰ ਕਿਰਤ ਕਮਾਈ ਰਾਹੀਂ ਸਮੂਲ ਖ਼ਤਮ ਕਰ ਦਿੱਤਾ ਅਤੇ ਇਸ ਨੂੰ ਗੁਰਮਤ ਜੀਵਨ ਦਰਸ਼ਨ ਦਾ ਇਕ ਪ੍ਰਧਾਨ ਤੱਤ ਬਣਾ ਦਿੱਤਾ। ਉਹੀ ਸਾਧਕ ਸਹੀ ਰਸਤੇ ਉੱਤੇ ਚਲਦਾ ਦਸਿਆ ਹੈ ਜੋ- 'ਘਾਲਿ ਖਾਇ ਕਿਛੁ ਹਥਹੁ ਦੇਇ।। ਨਾਨਕ ਰਾਹੁ ਪਛਾਣਹਿ ਸੇਇ' ਨੂੰ ਆਦਰਸ਼ ਮੰਨਦਾ ਹੈ।

## ਸੇਵਾ

ਗੁਰੂ ਗ੍ਰੰਥ ਸਾਹਿਬ ਦੀ ਭਗਤੀ ਵਿਚ ਸੇਵਾ ਦੀ ਉਚੇਚੀ ਮਹੱਤਤਾ-ਸਥਾਪਿਤ ਹੋਈ ਹੈ। ਉਂਜ ਤਾਂ ਭਗਤੀ ਦਾ ਇਕ ਪ੍ਰਯਾਯ ਸੇਵਾ ਵੀ ਹੈ, ਪਰ ਗ੍ਰੰਥ ਸਾਹਿਬ ਵਿਚ ਇਸ ਧਾਰਨਾ ਨੂੰ ਬੜੀ ਦ੍ਰਿੜ੍ਹਤਾ ਨਾਲ ਪ੍ਰਸਤੁਤ ਕੀਤਾ ਗਿਆ ਹੈ। ਸੇਵਾ ਇਕ ਪ੍ਰਕਾਰ ਦੀ ਬੜੀ ਉੱਚੀ ਸਾਧਨਾ ਹੈ। ਮਨੁੱਖ ਦਾ ਹਰ ਕਾਜ ਹੰਕਾਰ ਯੁਕਤ ਹੈ। ਸੇਵਾ ਦੀ ਭਾਵਨਾ ਹੰਕਾਰ ਨੂੰ ਨਸ਼ਟ ਕਰਦੀ ਹੈ। ਹੰਕਾਰ ਧੁੰਧ ਗੁਬਾਰ ਵਰਗਾ ਹੈ, ਸੇਵਾ ਪ੍ਰਕਾਸ਼ ਰੂਪ ਹੈ। ਹੰਕਾਰ ਆਪਣੇ ਆਪ ਵਿਚ ਜੀਉਣਾ ਹੈ, ਸੇਵਾ ਵਿਚ ਦੂਜਿਆਂ ਲਈ ਜੀਵਿਤ ਰਿਹਾ ਜਾਂਦਾ ਹੈ। ਜਦ ਤਕ ਜਿਗਿਆਸੂ ਹੰਕਾਰ ਜਾਂ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਨਹੀਂ ਕਰਦਾ, ਤਦ ਤਕ ਉਹ ਸੇਵਾ ਕਰਨ ਦਾ ਗੌਰਵ ਹਾਸਲ ਨਹੀਂ ਕਰ ਸਕਦਾ। ਸੇਵਾ ਕਰਨ ਦੀ ਰੁਚੀ ਹਰ ਇਕ ਵਿਅਕਤੀ ਦੇ ਮਨ ਵਿਚ ਪੈਦਾ ਹੋ ਸਕਦੀ। ਇਸ ਦੀ ਪ੍ਰਾਪਤੀ ਲਈ ਬੜੇ ਉੱਚੇ ਆਚਰਣ ਦੀ ਲੋੜ ਹੁੰਦੀ ਹੈ। ਇਸ ਲਈ ਕੋਈ ਸੰਤੋਸ਼ੀ ਸਾਧਕ ਹੀ ਸੇਵਾ ਵਿਚ ਲਗ ਸਕਦਾ ਹੈ, ਜਿਸ ਨੇ ਸਤਿ ਸਰੂਪ ਪਰਮਾਤਮਾ ਦੀ ਅਰਾਧਨਾ ਕੀਤੀ ਹੋਵੇ, ਜਿਸ ਨੇ ਕਦੇ ਮਾੜੇ ਕਰਮਾਂ ਵਾਲੇ ਮਾਰਗ ਉੱਤੇ ਪੈਰ ਨ ਧਰਿਆ ਹੋਵੇ, ਜਿਸ ਨੇ ਸਦਾ ਧਰਮ ਅਨੁਕੂਲ ਕਾਰਜ ਕੀਤਾ ਹੋਵੇ, ਜਿਸ ਨੇ ਸੰਸਾਰਿਕ ਬੰਧਨਾਂ ਨੂੰ ਤੋੜ ਦਿੱਤਾ ਹੋਵੇ ਅਤੇ ਜੋ ਅਲਪਾਹਾਰੀ ਹੋ ਕੇ ਜੀਵਨ ਕਟ ਰਿਹਾ ਹੋਵੇ:

ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥
ਓਨ੍ਹੀ ਦੁਨੀਆ ਤੋੜੇ ਬੰਧਨਾ ਅੰਨੁ ਪਾਣੀ ਥੋੜਾ ਖਾਇਆ॥
ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 466-67)

ਸੇਵਾ ਤੋਂ ਬਿਨਾਂ ਸਾਧਕ ਪਰਮ-ਪਦ ਜਾਂ ਮੁਕਤੀ ਦੀ ਪ੍ਰਾਪਤੀ ਨਹੀਂ ਕਰ ਸਕਦਾ ਕਿਉਂਕਿ ਭਗਤੀ ਸਾਧਨਾ ਵਿਚ ਸੇਵਾ ਹੀ ਸ੍ਰੇਸ਼ਠ ਕਰਨੀ ਹੈ- 'ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥' ਇਹ ਸੇਵਾ ਹਰ ਕੋਈ ਨਹੀਂ ਕਰ ਸਕਦਾ। ਉਹੀ ਕਰਦਾ ਹੈ ਜਿਸ ਤੋਂ ਪਰਮਾਤਮਾ ਖ਼ੁਦ ਕਰਵਾਉਂਦਾ ਹੈ। ਇਸ ਤੋਂ ਬਿਨਾਂ ਜਿਗਿਆਸੂ ਵਿਅਰਥ ਦੇ ਦੁਅੰਦਾਂ ਵਿਚ ਉਲਝਿਆ ਰਹਿੰਦਾ ਹੈ:

ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ॥
ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1011)

ਇਹੀ ਕਾਰਣ ਹੈ ਕਿ ਗੁਰਬਾਣੀ ਵਿਚ ਸੇਵਾ ਦੀ ਕਮਾਈ ਉੱਤੇ ਅਧਿਕ ਬਲ ਦਿੱਤਾ ਗਿਆ ਹੈ ਕਿਉਂਕਿ ਇਸ ਤੋਂ ਬਿਨਾਂ ਪਰਮਾਤਮਾ ਦੀ ਦਰਗਾਹ ਵਿਚ ਨਿਵਾਸ ਪ੍ਰਾਪਤ ਨਹੀਂ ਹੁੰਦਾ:

ਵਿਚਿ ਦੁਨੀਆ ਸੇਵ ਕਮਾਈਐ॥
ਤਾ ਦਰਗਹ ਬੈਸਣੁ ਪਾਈਐ॥
ਕਹੁ ਨਾਨਕ ਬਾਹ ਲੁਡਾਈਐ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 26)

ਤਾਤਵਿਕ ਤੌਰ ਤੇ ਇਹ ਸੇਵਾ ਪਰਮਾਤਮਾ ਅਤੇ ਗੁਰੂ ਦੀ ਕਰਨੀ ਦੱਸੀ ਗਈ ਹੈ। ਪਰ ਇਸ ਦੀ ਅੰਤਰਧਾਰਾ ਬਹੁਤ ਵਿਆਪਕ ਹੈ। ਇਸ ਦੇ ਅੰਤਰਗਤ ਜੀਵਾਂ ਦਾ ਕਲਿਆਣ, ਕਰਤੱਵ ਪ੍ਰਤਿ ਨਿਸ਼ਠਾ, ਪਰਉਪਕਾਰ ਆਦਿ ਸਾਰੇ ਸਦਾਚਾਰਕ ਪ੍ਰਕਾਰਜ ਆ ਜਾਂਦੇ ਹਨ। ਸੇਵਾ ਦੀ ਇਸੇ ਵਿਆਪਕ ਭਾਵਨਾ ਕਰਕੇ ਗੁਰਮਤਿ ਅਨੁਯਾਈਆਂ ਵਿਚੋਂ ਸੇਵਾਪੰਥੀ ਸੰਪ੍ਰਦਾਇ ਦਾ ਵਿਕਾਸ ਹੁੰਦਾ ਹੈ। ਸੇਵਾ ਗੁਰਮਤਿ ਭਗਤੀ ਦਾ ਮਹੱਤਵਪੂਰਨ ਅੰਗ ਕਿਹਾ ਜਾ ਸਕਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਭਗਤੀ ਸਾਧਨਾ ਵਿਚ ਦੁਰਵ੍ਰਿਤੀਆਂ ਦੇ ਤਿਆਗ ਅਤੇ ਸਦਵ੍ਰਿਤੀਆਂ ਨੂੰ ਗ੍ਰਹਿਣ ਕਰਨ ਉੱਤੇ ਬਹੁਤ ਬਲ ਦਿੱਤਾ ਹੈ। ਹਰਿ ਭਗਤੀ ਵਿਚ ਸਭ ਤੋਂ ਜ਼ਿਆਦਾ ਰੁਕਾਵਟ ਦੁਰਵ੍ਰਿਤੀਆਂ ਦੁਆਰਾ ਮੰਨੀ ਗਈ ਹੈ। ਦੁਰਵ੍ਰਿਤੀਆਂ ਜਾਂ

ਵਾਸਨਾਵਾਂ ਮਾਇਆ-ਪਰਿਵਾਰ ਦੇ ਮੈਂਬਰ ਜਾਂ ਸੰਤਾਨ ਹਨ। ਇਨ੍ਹਾਂ ਦਾ ਪ੍ਰਭਾਵ ਖੇਤਰ ਬਹੁਤ ਵਿਆਪਕ ਹੈ। ਸਾਰਾ ਸੰਸਾਰ ਇਨ੍ਹਾਂ ਦੇ ਵਸ ਵਿਚ ਹੈ। ਇਨ੍ਹਾਂ ਵਿਚੋਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਕਪਟ, ਆਸ਼ਾ, ਤ੍ਰਿਸ਼ਨਾ, ਝੂਠ, ਨਿੰਦਿਆ, ਦੁਬਿਧਾ, ਦੁਰਮਤਿ ਆਦਿ ਪ੍ਰਮੁਖ ਹਨ, ਇਨ੍ਹਾਂ ਦੇ ਤਿਆਗ ਤੇ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਤੇ ਬਲ ਦਿੱਤਾ ਗਿਆ ਹੈ। ਇਨ੍ਹਾਂ ਤੋਂ ਛੁਟਕਾਰਾ ਪਾਣ ਤੇ ਹੀ ਭਵਸਾਗਰ ਪਾਰ ਕਰਨਾ ਸੰਭਵ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਦੀ ਸਥਾਪਨਾ ਹੈ:

> ਛੋਡਹੁ ਪ੍ਰਾਣੀ ਕੂੜ ਕਬਾੜਾ।। ਕੂੜੁ ਮਾਰੇ ਕਾਲੁ ਉਛਾਹਾੜਾ।।
> ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ।।
> ਛੋਡਿਹੁ ਨਿੰਦਾ ਤਾਤਿ ਪਰਾਈ।। ਪੜਿ ਪੜਿ ਦਝਹਿ ਸਾਤਿ ਨ ਆਈ।।...
> ਛੋਡਹੁ ਕਾਮ ਕ੍ਰੋਧੁ ਬੁਰਿਆਈ।। ਹਉਮੈ ਧੰਧੁ ਛੋਡਹੁ ਲੰਪਟਾਈ।।
> ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ।।
> (*ਗੁਰੂ ਗ੍ਰੰਥ ਸਾਹਿਬ,* ਪੰਨੇ 1025-26)

ਦੁਰਵ੍ਰਿਤੀਆਂ ਦੇ ਤਿਆਗ ਦੇ ਨਾਲ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਸਦ-ਵ੍ਰਿਤੀਆਂ ਦੀ ਪਾਲਣਾ ਉੱਤੇ ਵੀ ਬਹੁਤ ਬਲ ਦਿੱਤਾ ਗਿਆ ਹੈ। ਅਸਲ ਵਿਚ ਮਨੁੱਖ ਇਨ੍ਹਾਂ ਦੋਹਾਂ ਤਰ੍ਹਾਂ ਦੀਆਂ ਵ੍ਰਿਤੀਆਂ ਦਾ ਖਿਡੌਣਾ ਹੈ। ਇਨ੍ਹਾਂ ਦੇ ਵਸ ਪਿਆ ਮਨੁੱਖ ਸ਼ੁਭ ਅਤੇ ਅਸ਼ੁਭ ਕਰਮ ਕਰਦਾ ਹੈ। ਗੁਰਬਾਣੀ ਵਿਚ ਸਦਵ੍ਰਿਤੀਆਂ ਗ੍ਰਹਿਣ ਕਰਨ ਲਈ ਥਾਂ ਥਾਂ ਤੇ ਉਪਦੇਸ਼ ਦਿੱਤਾ ਗਿਆ ਹੈ ਕਿਉਂਕਿ ਸਦਾਚਰਣ ਤੋਂ ਬਿਨਾਂ ਮਨੁੱਖ ਸਹੀ ਅਤੇ ਸੱਚੀ ਅਨੁਭੂਤੀ ਵਾਲਾ ਸਾਧਕ ਨਹੀਂ ਬਣ ਸਕਦਾ। ਗੁਰੂ ਗ੍ਰੰਥ ਸਾਹਿਬ ਵਿਚ ਪ੍ਰਤਿਪਾਦਿਤ ਧਰਮ-ਵਿਧੀ ਸਦਾਚਰਣ ਉੱਤੇ ਨਿਰਭਰ ਕਰਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸੱਤ ਨੂੰ ਸਰਬਉਚ ਮੰਨਦੇ ਹੋਇਆਂ ਵੀ ਸਦਾਚਰਣ ਨੂੰ ਇਸ ਤੋਂ ਵੀ ਅਧਿਕ ਜਾਂ ਉਚੇਰਾ ਸਥਾਨ ਦਿੱਤਾ ਹੈ- 'ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ।।' ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਪਰਮ ਸੱਤ ਅਤੇ ਸ਼ੁਭ ਸਦਾਚਰਣ ਪਰਸਪਰ ਸੰਬੰਧਿਤ ਅਤੇ ਇਕ ਦੂਜੇ ਦੇ ਪੂਰਕ ਦੀ ਭੂਮਿਕਾ ਨਿਭਾਉਂਦੇ ਹਨ।

ਗੁਰਬਾਣੀ ਵਿਚ ਜਿਸ ਭਗਤੀ ਦਾ ਪ੍ਰਤਿਪਾਦਨ ਹੋਇਆ ਹੈ, ਉਹ ਅਸਲ ਵਿਚ ਸਹਿਜ ਸਾਧਨਾ ਹੈ। ਸਹਿਜ ਤੋਂ ਬਿਨਾਂ ਗਿਆਨ ਕੇਵਲ ਤਰਕ ਵਿਤਰਕ ਹੈ, ਯੋਗ ਮਾਤਰ ਸਰੀਰਿਕ ਕਸਰਤ ਹੈ ਅਤੇ ਭਗਤੀ ਹਉਮੈ ਦਾ ਆਡੰਬਰ ਹੈ। ਪ੍ਰਾਣਹੀਨ ਸਿੱਧਾਂਤਾਂ, ਵਿਧੀ-ਵਿਧਾਨਾਂ ਜਾਂ ਕਰਮ-ਕਾਂਡਾਂ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਸੰਭਵ ਨਹੀਂ ਹੈ ਜਦ ਤਕ ਹਿਰਦੇ ਵਿਚ ਸੱਚਾ, ਨਿਸ਼ਕਾਮ ਪ੍ਰੇਮ ਪੈਦਾ ਨਹੀਂ ਹੋ ਜਾਂਦਾ। ਸਹਿਜ ਦੇ ਸ਼ਿੰਗਾਰ ਨਾਲ ਹੀ ਜੀਵਾਤਮਾ ਰੂਪੀ ਕਾਮਨੀ ਪਰਮਾਤਮਾ ਦੁਆਰਾ ਸਵੀਕਾਰੀ ਜਾਂਦੀ

ਹੈ- 'ਸਹਿਜ ਸੀਗਾਰ ਕਾਮਣਿ ਕਰਿ ਆਵੈ।। ਤਾ ਸੋਹਾਗਣਿ ਜਾ ਕੰਤੈ ਭਾਵੈ।।'

ਇਸ ਪ੍ਰਕਾਰ ਗੁਰਮਤਿ ਦੀ ਭਗਤੀ ਅਸਲ ਵਿਚ ਅੰਤਰ ਦੀ ਸਾਧਨਾ ਹੈ। ਇਸ ਨੂੰ ਅਨੁਭੂਤੀ ਦੁਆਰਾ ਜਾਣਿਆ ਜਾ ਸਕਦਾ ਹੈ ਕਿਉਂਕਿ ਇਹ ਅਭਿਵਿਅਕਤੀ ਦਾ ਵਿਸ਼ਾ ਨਹੀਂ। ਇਹ ਰਹੱਸ ਸਾਧਨਾ ਹੈ ਜਿਸ ਦਾ ਨਾਂ ਭਾਵੇਂ ਭਗਤੀ ਅਥਵਾ ਭਾਉ-ਭਗਤੀ ਹੋਵੇ, ਪਰ ਇਸ ਵਿਚ ਸਾਰੀਆਂ ਸਾਧਨਾ ਪੱਧਤੀਆਂ ਦੇ ਲੋਕ ਕਲਿਆਣਕਾਰੀ ਤੱਤ ਸਮੋਏ ਹੋਏ ਹਨ। ਇਸ ਵਿਚ ਮਾਨਵਤਾ ਨੂੰ ਕੁਮਾਰਗ ਉੱਤੇ ਪਾਣ ਜਾਂ ਪਰਮਾਤਮਾ ਨਾਲ ਅਦ੍ਵੈਤ ਸਥਿਤੀ ਪ੍ਰਾਪਤ ਕਰਨ ਵਿਚ ਰੁਕਾਵਟ ਪਾਣ ਵਾਲੇ ਸਾਰਿਆਂ ਤੱਤਾਂ ਨੂੰ ਨਿਖੇਧਿਆ ਗਿਆ ਹੈ, ਭਾਵੇਂ ਉਹ ਆਪਣੇ ਸਾਧਨਾ ਮਾਰਗ ਵਿਚ ਕਿਤਨਾ ਹੀ ਮਹੱਤਵ ਕਿਉਂ ਨ ਰੱਖਦੇ ਹੋਣ। ਇਸ ਤਰ੍ਹਾਂ ਗੁਰਮਤਿ ਦੀ ਭਗਤੀ (ਸਹਿਜ ਅਥਵਾ ਭਾਉ ਭਗਤੀ) ਕਿਸੇ ਵਿਸ਼ੇਸ਼ ਵਿਅਕਤੀ, ਸਮਾਜ, ਸੰਪ੍ਰਦਾਇ, ਧਰਮ, ਦੇਸ਼ ਜਾਂ ਸਿੱਧਾਂਤ ਤਕ ਸੀਮਿਤ ਨਹੀਂ। ਇਸ ਲਈ ਇਸ ਦਾ ਸਰੂਪ ਸਾਰਵਭੌਮਿਕ ਸਵੀਕ੍ਰਿਤੀ ਰੱਖਣ ਵਾਲੇ ਤੱਤਾਂ ਨਾਲ ਭਰਪੂਰ ਹੈ ਅਤੇ ਸਦਾ ਮਨੁੱਖਤਾ ਦੀ ਅਧਿਆਤਮਿਕ ਉੱਨਤੀ ਲਈ ਰਾਹ ਮੋਕਲ੍ਹਾ ਕਰਦਾ ਰਹੇਗਾ।

# ਗੁਰਮਤਿ ਜੀਵਨ-ਦਰਸ਼ਨ ਅਤੇ ਗ੍ਰੰਥ ਸਾਹਿਬ ਦਾ ਰਾਗ-ਪ੍ਰਬੰਧ

*ਦੇਵਿੰਦਰ ਸਿੰਘ**

ਗੁਰੂ ਗ੍ਰੰਥ ਸਾਹਿਬ, ਮਧਕਾਲੀਨ ਯੁੱਗ ਦੀ ਉਹ ਧਰਮ-ਪੁਸਤਕ ਹੈ ਜਿਸਦੀ ਕੇਵਲ ਧਾਰਮਿਕ ਮਹੱਤਾ ਹੀ ਨਹੀਂ ਸਗੋਂ ਅਨੇਕ ਹੋਰ ਦ੍ਰਿਸ਼ਟੀਆਂ ਤੋਂ ਵੀ ਮਹੱਤਾ ਹੈ। ਇਸ ਦੀ ਐਸੀ ਮਹੱਤਾ ਨੂੰ ਮੁੱਖ ਰੱਖ ਕੇ ਹੀ ਹਰ ਖੇਤਰ ਦੇ ਜਿਗਿਆਸੂ ਨੇ ਇਸ ਵਿਚਲੇ ਗਹਿਨ ਪੱਖਾਂ ਨੂੰ ਵੱਖ ਵੱਖ ਦ੍ਰਿਸ਼ਟੀਕੋਣਾਂ ਤੋਂ ਸਮਝਣ-ਸਮਝਾਉਣ ਦਾ ਪ੍ਰਯਾਸ ਕੀਤਾ ਹੈ। ਇਹ ਗ੍ਰੰਥ ਬਾਹਰਵੀਂ ਸਦੀ ਤੋਂ ਸਤਾਹਰਵੀਂ ਸਦੀ ਦੇ ਪ੍ਰਮੁੱਖ ਧਰਮ-ਗਿਆਨੀਆਂ ਦੀ ਪ੍ਰਤੀਨਿਧਤਾ ਕਰਦਾ ਹੋਇਆਂ, ਸੰਸਾਰ ਅੱਗੇ ਇਕ ਆਧੁਨਿਕ ਧਰਮ-ਮਾਡਲ ਪ੍ਰਸਤੁੱਤ ਕਰਨ ਵਾਲਾ ਗ੍ਰੰਥ ਹੋ ਨਿਬੜਦਾ ਹੈ। ਇਸ ਗ੍ਰੰਥ ਦੀ ਬਹੁ-ਅਨੁਸ਼ਾਸਨੀ ਮਹੱਤਾ ਦਾ ਅੰਦਾਜ਼ਾ ਇਸ ਗਲ ਤੋਂ ਵੀ ਲਗਾਇਆ ਜਾ ਸਕਦਾ ਹੈ ਕਿ ਇਸ ਦੌਰ ਸੰਬੰਧੀ ਕੋਈ ਵੀ ਇਤਿਹਾਸਿਕ, ਸਭਿਆਚਾਰਕ, ਧਾਰਮਿਕ, ਰਾਜਨੀਤਿਕ, ਭਾਸ਼ਾਈ ਜਾਂ ਸਾਹਿੱਤਕ ਦਸਤਾਵੇਜ਼ ਤਿਆਰ ਕਰਨ ਲਈ, ਇਸ ਗ੍ਰੰਥ ਨੂੰ ਆਧਾਰ ਸਾਮਗ੍ਰੀ ਬਨਾਉਣਾ ਅਤਿ ਅਵੱਸ਼ਕ ਹੈ। ਇਸੇ ਕਾਰਨ, ਗੁਰੂ ਗ੍ਰੰਥ ਸਾਹਿਬ ਨੂੰ ਪੰਜ ਸੌ ਸਾਲਾ ਸੰਸਕ੍ਰਿਤੀ ਦਾ ਆਤਮਿਕ ਇਤਿਹਾਸ ਮੰਨਦਿਆਂ, ਇਸਨੂੰ ਇਕ ਸਾਂਝੇ ਸਭਿਆਚਾਰਕ ਤੇ ਸਮਾਜਿਕ ਇਤਿਹਾਸ ਦਾ ਦਸਤਾਵੇਜ਼ ਮੰਨਿਆ ਜਾਂਦਾ ਹੈ।[1] ਇਸਦੀ ਸੰਪਾਦਨਾ ਦਾ ਕਾਰਜ 1604 ਈ. 'ਚ ਸੰਪੰਨ ਹੋਇਆ ਅਤੇ ਇਸਦੇ ਸੰਪਾਦਕ, ਗੁਰੂ ਅਰਜਨ ਦੇਵ ਨੇ ਬੜੇ ਸਪੱਸ਼ਟ ਸ਼ਬਦਾਂ ਵਿਚ ਕਿਹਾ-'ਜੇ ਕੋ ਖਾਵੈ ਜੇ ਕੋ ਭੁੰਚੇ ਤਿਸ ਕਾ ਹੋਇ ਉਧਾਰੋ।' ਅਰਥਾਤ ਜੋ ਕੋਈ ਇਸ ਗ੍ਰੰਥ ਵਿਚਲੀ ਸਾਮਗ੍ਰੀ ਉਪਰ ਵਿਚਾਰ ਕਰੇਗਾ ਅਤੇ ਇਸ ਵਿਚ ਅਭਿਵਿਅਕਤ ਵਿਚਾਰਾਂ ਉਪਰ ਅਮਲ ਕਰੇਗਾ, ਉਸ ਦਾ ਜੀਵਨ ਸਫਲਾ ਹੋਵੇਗਾ। ਪ੍ਰਮੁਖ ਰੂਪ ਵਿਚ, ਇਸ ਵਿਚਲੀ ਜੀਵਨ-ਫਿਲਾਸਫੀ ਗੁਰਮਤਿ ਅਖਵਾਉਂਦੀ ਹੈ ਪਰੰਤੂ ਇਸਦੀ ਰੂਪਰੇਖਾ ਤਿਆਰ ਕਰਨ ਲਈ 'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੈ ਸਰਬ ਢੰਢੋਲਿ'। ਇੰਜ ਇਸਦੇ ਯੋਗਦਾਨੀਆਂ ਨੇ, ਪੂਰਵ ਪ੍ਰਚਲਿਤ ਦਾਰਸ਼ਨਿਕ ਪੁਸਤਕਾਂ ਦਾ ਗੰਭੀਰ ਅਧਿਐਨ ਕਰਕੇ, ਇਸਦੀ ਮੌਲਿਕ ਅਤੇ ਅਤਿ-ਨਵੀਨਤਮ ਵਿਚਾਰਧਾਰਾ ਲੋਕਾਈ ਅੱਗੇ ਪ੍ਰਸਤੁਤ ਕੀਤੀ।

* ਪ੍ਰੋਫੈਸਰ, ਪੰਜਾਬੀ ਵਿਭਾਗ, ਜੰਮੂ ਯੂਨੀਵਰਸਿਟੀ, ਜੰਮੂ ।

ਇਸ ਗ੍ਰੰਥ ਦੀ ਸੰਪਾਦਨਾ ਸਮੇਂ ਵਰਤੀਆਂ ਗਈਆਂ ਜੁਗਤਾਂ ਅਤੇ ਯੋਗਦਾਨੀਆਂ ਦੀ ਚੋਣ ਵੀ, ਆਪਣੇ ਆਪ 'ਚ ਇਕ ਅਨੂਠੀ ਉਦਾਹਰਣ ਹੈ। ਦੁਨੀਆਂ ਦੇ ਧਰਮ-ਗ੍ਰੰਥਾਂ ਦੇ ਇਤਿਹਾਸ ਵਿਚ, ਇਹ ਗ੍ਰੰਥ ਆਪਣੀ ਮਿਸਾਲ ਹੈ ਜਿਸ ਵਿਚ ਇਕ ਵਿਸ਼ੇਸ਼ ਸਮੁਦਾਇ ਤੋਂ ਇਲਾਵਾ, ਦੂਜੇ ਸਮੁਦਾਇ ਦੇ ਧਰਮ-ਵਿਚਾਰ ਵੀ ਸੰਮਿਲਤ ਹਨ। ਇਸ ਦੌਰ ਦੀ ਪ੍ਰਮੁੱਖ ਭਗਤੀ ਲਹਿਰ ਦੇ ਯੋਗਦਾਨੀਆਂ ਦੀ ਬਾਣੀ, ਜਿਵੇਂ ਜੈਦੇਵ, ਤਿਲੋਚਨ, ਨਾਮਦੇਵ, ਰਾਮਾਨੰਦ, ਸਧਨਾ, ਬੇਣੀ, ਰਵਿਦਾਸ, ਧੰਨਾ, ਕਬੀਰ, ਪੀਪਾ, ਸੈਣ, ਪਰਮਾਨੰਦ, ਸੂਰਦਾਸ, ਭੀਖਨ, ਇਸ ਗ੍ਰੰਥ ਵਿਚ ਸ਼ਾਮਿਲ ਕੀਤੀ। ਗਈ ਇਸਦੇ ਨਾਲ ਹੀ ਸੂਫੀ ਕਵੀ ਬਾਬਾ ਫਰੀਦ ਅਤੇ ਗੁਰੂ ਘਰ ਦੇ ਨਿਕਟਵਰਤੀਆਂ ਦੀ ਬਾਣੀ ਵੀ ਇਸ ਵਿਚ ਸੰਮਿਲਿਤ ਹੋਈ। ਇਥੇ ਹੀ ਬੱਸ ਨਹੀਂ ਜਿਥੇ, ਇਸਦੇ ਯੋਗਦਾਨੀਆਂ ਦੀ ਚੋਣ ਭਾਰਤ ਦੇ ਵੱਖ ਵੱਖ ਇਲਾਕਿਆਂ ਵਿਚੋਂ ਕੀਤੀ ਗਈ [ਜੈ ਦੇਵ (ਬੰਗਾਲ), ਨਾਮਦੇਵ ਤੇ ਤਿਲੋਚਨ (ਮਹਾਂਰਾਸ਼ਟਰ), ਰਾਮਾਨੰਦ, ਕਬੀਰ, ਰਵਿਦਾਸ, ਪੀਪਾ ਆਦਿ (ਉੱਤਰ ਪ੍ਰਦੇਸ਼)] ਉਥੇ, ਇਹ ਚੋਣ ਜ਼ਾਤਪਾਤ ਤੇ ਧਰਮ ਦੇ ਵਿਤਕਰੇ ਤੋਂ ਉਪਰ ਉੱਠ ਕੇ ਕੀਤੀ ਗਈ। ਗੁਰੂ ਅਰਜਨ ਦੇਵ ਦੀ ਇਸ ਸੰਪਾਦਨ ਸ਼ੈਲੀ ਨੇ ਹੀ, ਇਸਦੀ ਸੰਸਾਰਿਕ ਪ੍ਰਸਿੱਧੀ ਵਿਚ ਰੋਲ ਨਿਭਾਇਆ।

ਇਸ ਗ੍ਰੰਥ ਦੀ ਬਹੁਪਾਸਾਰੀ ਮਹੱਤਾ ਤੋਂ, ਸਾਡੀ ਦ੍ਰਿਸ਼ਟੀ ਇਸਦੇ ਰਾਗ-ਪ੍ਰਬੰਧ ਸੰਦਰਭ ਵਿਚ ਨਿਹਿਤ ਹੈ। ਗੁਰੂ ਅਰਜਨ ਦੇਵ ਨੇ, ਇਸਦੀ ਸੰਪਾਦਨਾ ਸਮੇਂ, ਇਸ ਦੇ ਰਾਗ-ਪ੍ਰਬੰਧ ਨੂੰ ਇਕ ਵਿਸ਼ੇਸ਼ ਦ੍ਰਿਸ਼ਟੀ ਤੋਂ ਸਨਮੁਖ ਰੱਖਿਆ ਹੈ, ਜਿਸ ਦੀ ਗੁਰਮਤਿ ਫਿਲਾਸਫੀ ਨੂੰ ਪ੍ਰਸਤੁੱਤ ਕਰਨ 'ਚ ਵਿਸ਼ੇਸ਼ ਭੂਮਿਕਾ ਹੈ। ਐਸੀ ਦ੍ਰਿਸ਼ਟੀ ਨੂੰ ਸਨਮੁਖ ਰਖਕੇ, ਇਸ ਤੱਥ ਦਾ ਆਭਾਸ ਹੁੰਦਾ ਹੈ ਕਿ ਇਸ ਦੇ ਸੰਪਾਦਕ ਨੇ, ਇਸਦੇ ਰਾਗ-ਪ੍ਰਬੰਧ ਰਾਹੀਂ, ਇਸ ਵਿਚਲੀ ਜੀਵਨ-ਫਿਲਾਸਫੀ ਨੂੰ ਬੜੀ ਖ਼ੂਬਸੂਰਤੀ ਨਾਲ ਪ੍ਰਸਤੁੱਤ ਕੀਤਾ ਹੈ ਅਤੇ ਮਨੁੱਖ ਨੂੰ ਇਕ ਵਿਸ਼ੇਸ਼ ਜੀਵਨ-ਦਰਸ਼ਨ ਦੀ ਸੋਝੀ ਕਰਵਾਈ ਹੈ। ਇਸੇ ਲਈ, ਇਸ ਤਰਤੀਬ ਨੂੰ ਰਾਗ ਤੇ ਕਾਵਿ ਨੇ ਸਫਲ ਸੰਜੋਗ ਦਾ ਨਾਂ ਦੇ ਕੇ, ਵਿਦਵਾਨਾਂ ਨੇ ਇਸ ਦੀ ਮਹੱਤਾ ਨੂੰ ਪਛਾਨਣ ਦੇ ਪ੍ਰਯਾਸ ਕੀਤੇ ਹਨ ਅਤੇ ਰਸ, ਗਾਇਨ ਸਮਾਂ, ਗਾਇਨ ਰੁੱਤ, ਵਾਯੂ ਮੰਡਲ ਉਸਾਰਨ ਦੀ ਵਿਧੀ ਅਤੇ ਭਾਰਤੀ ਰਾਗ-ਪਰੰਪਰਾ ਦੇ ਅਨੇਕ ਪਹਿਲੂਆਂ ਨਾਲ ਜੋੜ ਕੇ, ਇਸ ਵਿਸ਼ੇਸ਼ ਪ੍ਰਬੰਧ ਸੰਬੰਧੀ ਕਈ ਮਹੱਤਵਪੂਰਨ ਨਿਸ਼ਕਰਸ਼ ਕੱਢਣ ਦੀ ਕੋਸ਼ਿਸ਼ ਕੀਤੀ ਹੈ। ਗੁਰਮਤਿ ਵਿਚ 'ਸ਼ਬਦ' ਦਾ ਅਥਾਹ ਮਹੱਤਵ ਹੈ ਅਤੇ ਇਸ ਦਾ ਸੰਚਾਰ ਰਾਗਾਂ ਉਪਰ ਆਸ਼੍ਰਿਤ ਹੈ। ਇਸੇ ਲਈ ਸ਼ਬਦ ਤੇ ਗਾਇਨ ਦਾ ਸੰਬੰਧ ਗੁਰਮਤਿ ਫਿਲਾਸਫੀ ਦਾ ਰੂਹੇ-ਰਵਾਂ ਬਣਿਆ ਰਹਿੰਦਾ ਹੈ :

ਆਵਹੁ ਸਿੱਖ ਸਤਿਗੁਰ ਕੇ ਪਿਆਰਿਹੋ

ਗਾਵਹੁ ਸਚੀ ਬਾਣੀ॥[2]

... ... ...

ਗੁਰ ਬਾਣੀ ਗਾਵਹੁ ਭਾਈ॥
ਓਹ ਸਫਲ ਸਦਾ ਸੁਖਦਾਈ॥[3]

ਅਤੇ ਇੰਜ ਗੁਰਬਾਣੀ ਜੋ :

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ॥[4]
ਹਰ ਭਗਤ ਖਜ਼ਾਨਾ ਬਖਸ਼ਿਆ ਗੁਰਿ ਨਾਨਕ ਕੀਆ ਪਸਾਉ ਜੀਉ॥

... ... ...

ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥[5]

-ਆਵੇਸ਼ ਰਾਹੀਂ 'ਸ਼ਬਦ' ਦੇ ਰੂਪ 'ਚ ਪ੍ਰਗਟ ਹੋ ਕੇ, ਇਕ ਵਿਸ਼ੇਸ਼ ਰਾਗ-ਪ੍ਰਬੰਧ ਅਧੀਨ, ਲੋਕਾਈ ਵਿਚ ਸੰਚਾਰਿਤ ਹੋਈ। ਐਸੀ ਅਭਿਧਾਰਨਾ ਨੇ ਹੀ, ਇਸ ਧਰਮ-ਗ੍ਰੰਥ ਨੂੰ ਗੁਰੂ ਦੀ ਉਪਾਧੀ ਦਿਵਾਈ :

ਆਗਿਆ ਭਈ ਅਕਾਲ ਕੀ ਤਬਹੀ ਚਲਾਇਓ ਪੰਥ।
ਸਭ ਸਿਖਨ ਕਉ ਹੁਕਮ ਹੈ ਗੁਰੂ ਮਾਨਿਉ ਗ੍ਰੰਥ।
ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕਉ ਮਿਲਬੋ ਚਹੇ ਖੋਜ ਸਬਦ ਮਹਿ ਲੇਹ।

ਬੇਸ਼ਕ ਕਿਧਰੇ ਕਿਧਰੇ ਕੁਝ ਹਵਾਲਿਆਂ[6] ਨਾਲ ਇਹ ਕਿਹਾ ਗਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਤੋਂ ਪਹਿਲਾਂ ਵੀ, ਰਾਗ-ਪ੍ਰਬੰਧ ਨੂੰ, ਮੁਖ ਰੱਖਕੇ, ਰਚਨਾਵਾਂ/ਕਲਾਮ ਰਚਨ/ਸੰਪਾਦਨ ਦੀ ਪ੍ਰਥਾ ਸੀ ਪਰੰਤੂ ਪ੍ਰਮਾਣਿਕ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਇਸ ਦ੍ਰਿਸ਼ਟੀ ਤੋਂ ਸਰਵ-ਪ੍ਰਥਮ ਗ੍ਰੰਥ ਨਿਰਧਾਰਿਤ ਹੁੰਦਾ ਹੈ। ਇਸ ਕਥਨ ਦੀ ਪ੍ਰੋੜ੍ਹਤਾ ਇਸਲਾਮ ਤੇ ਸੰਗੀਤ ਦੇ ਪਰਸਪਰ ਸੰਬੰਧ ਰਾਹੀਂ ਵੀ ਹੋ ਸਕਦੀ ਹੈ।[7] ਗੁਰੂ ਗ੍ਰੰਥ ਸਾਹਿਬ ਰਾਗ-ਪ੍ਰਬੰਧ ਦੀ ਦ੍ਰਿਸ਼ਟੀ ਤੋਂ, ਪ੍ਰਾਪਤ ਪਹਿਲਾ ਗ੍ਰੰਥ ਹੈ, ਜੋ ਇਕ ਵਿਸ਼ੇਸ਼ ਸੋਝੀ ਅਧੀਨ, ਸੰਪਾਦਨਾ ਦਾ ਉੱਤਮ ਨਮੂਨਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਤਰਤੀਬ ਇਸ ਪ੍ਰਕਾਰ ਹੈ :

**ਸਿਰੀ, ਮਾਝ, ਗਉੜੀ (ਗੁਆਰੇਰੀ, ਦਖਣੀ, ਚੇਤੀ, ਬੈਰਾਗਣਿ, ਪੂਰਬੀ ਦੀਪਕੀ ਪੂਰਬੀ, ਮਾਝ, ਮਾਲਵਾ, ਮਾਲਾ ਤੇ ਸੋਰਠਿ), ਆਸਾ (ਕਾਫ਼ੀ, ਆਸਾਵਰੀ), ਗੂਜਰੀ, ਦੇਵਗੰਧਾਰੀ (ਦੇਵਗੰਧਾਰ), ਬਿਹਾਗੜਾ, ਵਡਹੰਸ (ਵਡਹੰਸ ਦਖਣੀ), ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ, ਤਿਲੰਗ (ਤਿਲੰਗ ਕਾਫ਼ੀ), ਸੂਹੀ (ਸੂਹੀ ਕਾਫ਼ੀ, ਸੂਹੀ ਲਲਿਤ), ਬਿਲਾਵਲ (ਦਖਣੀ), ਗੌਂਡ (ਬਿਲਾਵਲੁ ਗੌਂਡ), ਰਾਮਕਲੀ (ਰਾਮਕਲੀ ਦਖਣੀ), ਨਟ**

ਨਾਰਾਇਨ (ਨਟ), ਮਾਲੀ ਗਉੜਾ, ਮਾਰੂ (ਮਾਰੂ ਕਾਫੀ, ਮਾਰੂ ਦਖਣੀ), ਤੁਖਾਰੀ, ਕੇਦਾਰਾ, ਭੈਰਉ, ਬਸੰਤੁ (ਬਸੰਤ ਹਿਡੋਲ), ਸਾਰੰਗ , ਮਲਾਰ, ਕਾਨੜਾ, ਕਲਿਆਨ (ਕਲਿਆਨ ਭੋਪਾਲੀ), ਪ੍ਰਭਾਤੀ (ਪ੍ਰਭਾਤੀ ਬਿਭਾਸ, ਪ੍ਰਭਾਤੀ ਦਖਣੀ, ਬਿਭਾਸ ਪ੍ਰਭਾਤੀ) ਅਤੇ ਜੈਜਾਵੰਤੀ।[8]

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੇ ਅੰਕੜੇ ਸਪੱਸ਼ਟ ਕਰਦੇ ਹਨ ਕਿ ਇਹਨਾਂ ਰਾਗਾਂ ਦਾ ਸਭ ਤੋਂ ਵੱਧ ਪ੍ਰਯੋਗ ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ ਜਿਹਨਾਂ ਤੀਹਾਂ ਰਾਗਾਂ ਵਿਚ ਬਾਣੀ ਦੀ ਰਚਨਾ ਕੀਤੀ ਹੈ। ਗੁਰੂ ਨਾਨਕ ਦੇਵ (19 ਰਾਗ), ਗੁਰੂ ਅਮਰਦਾਸ (18 ਰਾਗ), ਭਗਤ ਰਵਿਦਾਸ (16 ਰਾਗ)। ਜਿਥੇ ਗੁਰੂਆਂ ਦੀ ਬਾਣੀ ਗੱਦੀ-ਕ੍ਰਮ ਅਨੁਸਾਰ ਹੈ ਉਥੇ ਭਗਤਾਂ ਵਿਚ ਪ੍ਰਥਮ ਸਥਾਨ ਕਬੀਰ ਨੂੰ ਦਿਤਾ ਗਿਆ ਹੈ ਅਤੇ ਉਸ ਉਪਰੰਤ ਨਾਮਦੇਵ, ਰਵਿਦਾਸ ਤੇ ਹੋਰ ਭਗਤਾਂ ਦੀ ਬਾਣੀ ਦਰਜ ਕੀਤੀ ਗਈ ਹੈ ਅਤੇ ਅੰਤ ਵਿਚ ਫਰੀਦ ਬਾਣੀ ਸ਼ਾਮਿਲ ਕੀਤੀ ਗਈ ਹੈ। ਹਰ ਰਾਗ ਵਿਚ ਇਸੇ ਤਰਤੀਬ ਅਨੁਸਾਰ ਹਰ ਗੁਰੂ, ਭਗਤ ਤੇ ਗੁਰੂ ਘਰ ਦੇ ਨਿਕਟਵਰਤੀ ਦੀ ਬਾਣੀ ਸ਼ਾਮਿਲ ਕੀਤੀ ਗਈ ਹੈ। ਇਹਨਾਂ ਰਾਗਾਂ ਦਾ ਸਿੱਧਾਂਤੀ/ਸ਼ਾਸਤ੍ਰੀ ਅਧਿਐਨ ਸਪੱਸ਼ਟ ਕਰਦਾ ਹੈ ਕਿ ਕੁਝ ਰਾਗ ਸਨਾਤਨੀ/ਸ਼ੁਧ ਰੂਪ 'ਚ ਗੁਰੂ ਗ੍ਰੰਥ ਸਾਹਿਬ ਵਿਚ ਆਏ ਹਨ ਅਤੇ ਕੁਝ ਰਾਗ ਦੇਸੀ ਰੂਪ 'ਚ ਅੰਕਿਤ ਹੋਏ ਹਨ। ਇਹਨਾਂ ਰਾਗਾਂ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਟਿੱਪਣੀਆਂ ਅਤੇ ਕੁਝ ਹੋਰ ਗ੍ਰੰਥਾਂ ਵਿਚ ਦਰਜ ਟਿੱਪਣੀਆਂ, ਇਹਨਾਂ ਦੇ ਮਹੱਤਵ ਅਤੇ ਗੁਰਬਾਣੀ ਵਿਚਲੀ ਅਧਿਆਤਮਿਕ ਭੂਮਿਕਾ ਨੂੰ ਸਪੱਸ਼ਟ ਕਰਦੇ ਹਨ:

ਰਾਗਾਂ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰ॥
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥[9]

... ... ...

ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥[10]

... ... ...

ਸਬਦਿ ਰਤੇ ਵਡਹੰਸ ਹੈ ਸਚੁ ਨਾਮੁ ਉਰਿ ਧਾਰਿ॥
ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ॥[11]

... ... ...

ਸੋਰਠਿ ਸਦਾ ਸੁਹਾਵਣੀ ਜੇ ਸਚਾ ਮਨਿ ਹੋਇ॥
ਦੰਦੀ ਮੈਲੁ ਨ ਕਤੁ ਮਨਿ ਜੀਭੈ ਸਚਾ ਹੋਇ॥[12]

... ... ...

ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ॥
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥[13]

... ... ...

ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ॥
ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ॥[14]

... ... ...

ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥[15]

... ... ...

ਕੇਦਾਰਾ ਰਾਗਾ ਵਿਚ ਜਾਣੀਐ ਭਾਈ ਸਬਦੇ ਕਰੇ ਪਿਆਰੁ॥
ਸਤ ਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥[16]

... ... ...

ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥

... ... ...

ਗੁਰਮੁਖਿ ਮਲਾਰ ਰਾਗੁ ਜੋ ਕਰਹਿ ਤਿਨ ਮਨੁ ਤਨੁ ਸੀਤਲੁ ਹੋਇ॥[17]

ਇਸ ਤਰ੍ਹਾਂ, ਇਹ ਟਿੱਪਣੀਆਂ ਕੇਵਲ ਰਾਗ ਮਹੱਤਵ ਦੀਆਂ ਧਾਰਨੀ ਹੀ ਨਹੀਂ ਸਗੋਂ, ਗੁਰਮਤਿ ਫਿਲਾਸਫੀ ਦੇ ਜੀਵਨ ਆਦਰਸ਼ ਦੇ ਕਈ ਪਹਿਲੂ ਐਸੀਆਂ ਟਿੱਪਣੀਆਂ ਵਿਚ ਦਰਜ ਹਨ। ਇੰਜ ਗੁਰਮਤਿ ਫਿਲਾਸਫੀ ਅਤੇ ਰਾਗ ਦੇ ਆਪਸ ਵਿਚਲੇ ਸੰਬੰਧਾਂ ਦਾ ਬਿਆਨ, ਇਹਨਾਂ ਟਿੱਪਣੀਆਂ ਵਿਚੋਂ ਦੇਖਿਆ ਜਾ ਸਕਦਾ ਹੈ, ਜਿਵੇਂ ਮਲਾਰ ਰਾਗ ਮਾਨਸਿਕ ਸ਼ਾਤੀ ਲਈ ਮਨੁੱਖੀ ਢਾਰਸ ਦਾ ਕਾਰਨ ਬਣ ਸਕਦਾ ਹੈ। ਇਹਨਾਂ ਰਾਗਾਂ ਦਾ ਨਾਮਕਰਨ ਵੀ, ਗੁਰਮਤਿ ਫਿਲਾਸਫੀ ਦੇ ਕਈ ਪਹਿਲੂਆਂ ਨੂੰ ਉਜਾਗਰ ਕਰਦਾ ਹੈ ਅਤੇ ਕਈ ਦਿਲਚਸਪ ਨਿਸ਼ਕਰਸ਼ ਸਾਡੇ ਸਾਹਮਣੇ ਪ੍ਰਗਟ ਹੁੰਦੇ ਹਨ :

* ਮਾਝ ਰਾਗ ਪੰਜਾਬ ਦੇ ਮਾਝੇ ਦਾ ਰਾਗ ਹੈ ਜਿਸਦਾ ਸੰਬੰਧ ਬਾਰਿਸ਼ ਨਾਲ ਹੈ।
* ਗੁਜਰੀ, ਗੁੱਜਰ ਲੋਕਾਂ ਦਾ ਰਾਗ ਹੈ।
* ਬਸੰਤ, ਮਲਾਰ, ਕਾਨੜਾ, ਕਲਿਆਨਾ ਨੂੰ ਮੌਸਮਾਂ ਨਾਲ ਸੰਬੰਧਿਤ ਕੀਤਾ ਜਾਂਦਾ ਹੈ, ਜੋ ਮਨੁੱਖੀ ਮਨ ਦੀਆਂ ਵੱਖ ਵੱਖ ਅਵਸਥਾਵਾਂ ਦੀ ਤਰਜਮਾਨੀ ਕਰਦੇ ਹਨ।
* ਸੂਹੀ ਖੁਸ਼ੀ ਦੇ ਮੌਕੇ ਦਾ ਰਾਗ ਹੈ, ਜੋ ਵਿਆਹ ਸਮੇਂ ਗਾਏ ਜਾਣ ਵਾਲਾ ਰਾਗ ਹੈ। ਇਸੇ ਲਈ ਗੁਰੂ ਸਾਹਿਬ ਨੇ ਵਿਆਹ ਦੀ ਰਸਮ ਸਮੇਂ ਲਈ ਲਾਵਾਂ ਇਸੇ ਰਾਗ ਵਿਚ ਰਚੀਆਂ।

* ਇਹਨਾਂ ਰਾਗਾਂ ਦੇ ਨਾਮ, ਇਹਨਾਂ ਦੀ ਕੁਲ ਇਲਾਕੇ ਵਿਸ਼ੇਸ਼ ਨਾਲ ਜੁੜੇ ਹੋਣ ਦੀ ਸੋਝੀ ਵੀ ਕਰਵਾਉਂਦੇ ਹਨ ਜਿਵੇਂ ਤਿਲੰਗ ਦਾ ਸੰਬੰਧ ਤਿਲੰਗਨਾ ਨਾਲ, ਤੁਖਾਰ ਦਾ ਠੰਡੇ ਮੁਸਲਮਾਨੀ ਦੇਸ਼ ਨਾਲ, ਮਾਰੂ ਦਾ ਰੇਤਲੇ ਮਾਰੂਥਲਾਂ ਨਾਲ ਅਤੇ ਆਸਾ ਦਾ ਆਸਾ ਦੇਸ਼ ਨਾਲ।
* ਇਸੇ ਪ੍ਰਕਾਰ ਆਸਾ, ਸੂਹੀ ਤੇ ਬਿਲਾਵਲ ਭਾਰਤੀ ਸੂਫ਼ੀ ਫਕੀਰਾਂ ਦੇ ਲੋਕ ਪ੍ਰੀਅ ਰਾਗ ਹਨ। ਇਸੇ ਲਈ ਬਾਬਾ ਫਰੀਦ ਦੇ ਦੋ ਸ਼ਬਦ ਰਾਗ ਆਸਾ ਤੇ ਦੋ ਰਾਗ ਸੂਹੀ ਵਿਚ ਉਪਲਬਧ ਹਨ।
* ਸਿਰੀ, ਗਉੜੀ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਰਾਮਕਲੀ, ਕੇਦਾਰਾ, ਭੈਰਉ, ਜੈਜਾਵੰਤੀ ਆਦਿ ਰਾਗ ਪੁਰਾਣੇ ਸਨਾਤਨੀ ਭਾਰਤੀ ਰਾਗਾਂ ਦੀ ਸੂਚੀ ਵਿਚ ਉਪਲਬਧ ਹਨ।[18]

ਗੁਰੂ ਗ੍ਰੰਥ ਸਾਹਿਬ ਵਿਚ ਰਚੀ ਇਹਨਾਂ ਰਾਗਾਂ ਵਿਚ ਬਾਣੀ, ਇਹਨਾਂ ਦੇ ਸਮੁੱਚੇ ਪ੍ਰਭਾਵ ਨੂੰ ਚਿਤ੍ਰਦੀ ਹੋਈ, ਆਪਣਾ ਅਧਿਆਤਮਿਕ ਸੰਦੇਸ਼ ਦਿੰਦੀ ਹੈ :

ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1168)

... ... ...

ਸੁਣਿ ਘਨ ਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ॥
ਬਰਸੁ ਘਨਾ ਮੇਰਾ ਮਨੁ ਭੀਨਾ॥

(*ਉਹੀ,* ਪੰਨਾ 1254)

... ... ...

ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥

(*ਉਹੀ,* ਪੰਨਾ 145)

... ... ...

ਦੂਧੁ ਤ ਬਛਰੈ ਥਨਹੁ ਬਿਟਾਰਿਓ॥
ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥
ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥
ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ ॥
ਮੈਲਾਗਰ ਬੇਰ੍ਹੇ ਹੈ ਭੁਇਅੰਗਾ॥

ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥
ਧੂਪ ਦੀਪ ਨਈਬੇਦਹਿ ਬਾਸਾ॥
ਕੈਸੇ ਪੂਜ ਕਰਹਿ ਤੇਰੀ ਦਾਸਾ॥
ਤਨੁ ਮਨੁ ਅਰਪਉ ਪੂਜ ਚਰਾਵਾਉ॥
ਗੁਰ ਪਰਸਾਦਿ ਨਿਰੰਜਨੁ ਪਾਵਉ॥
ਪੂਜਾ ਅਰਚਾ ਆਹਿ ਨ ਤੋਰੀ॥
ਕਹਿ ਰਵਿਦਾਸ ਕਵਨ ਗਤਿ ਮੋਰੀ॥੫॥੧॥

(*ਉਹੀ,* ਪੰਨਾ 525)

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥

(*ਉਹੀ,* ਪੰਨਾ 788)

ਉਪਰ ਵਰਣਿਤ ਪੰਕਤੀਆਂ ਵਿਚ, ਬਾਣੀ-ਕਰਤਾ ਨੇ, ਚੁਣੇ ਰਾਗ ਦਾ ਧਿਆਨ ਰੱਖਦਿਆਂ, ਉਸਦੇ ਮਹੱਤਵ ਨੂੰ, ਅਧਿਆਤਮਿਕ ਦ੍ਰਿਸ਼ਟੀ ਤੋਂ ਪੇਸ਼ ਕੀਤਾ ਹੈ। ਜਿਵੇਂ "ਨਾਨਕ ਹਰੇ ਨਾ ਸੂਕਹੇ" ਬਸੰਤ ਰੁੱਤ ਦਾ ਆਭਾਸ ਕਰਾਉਂਦਾ ਹੈ ਪਰੰਤੂ ਇਸ਼ਾਰਾ ਅਤ੍ਰਿਪਤ ਮਨੁੱਖੀ ਆਤਮਾ ਵਲ ਹੈ ਜੋ ਤਾਂ ਹੀ ਸੰਭਵ ਹੈ, ਜੇਕਰ 'ਗੁਰਮੁਖਿ ਰਹੇ ਸਮਾਇ॥' 'ਬਰਸ ਘਨਾਂ'-ਮਲਾਰ ਰਾਗ ਦੇ ਬਾਰਿਸ਼ ਨਾਲ ਸੰਬੰਧਿਤ ਹੋਣ ਦੀ ਸੋਝੀ ਕਰਾਉਂਦਾ ਹੈ ਪਰ ਇਸ਼ਾਰਾ 'ਮੇਰਾ ਮਨ ਭੀਨਾ' ਵਲ ਹੈ। ਮਾਝ ਰਾਗ, ਪੰਜਾਬ ਦੇ ਮਾਝੇ ਦੇ ਇਲਾਕੇ ਦਾ ਰਾਗ ਹੈ। ਇਸੇ ਲਈ ਗੁਰੂ ਨਾਨਕ ਦੇਵ ਨੇ, ਇਸ ਇਲਾਕੇ ਦੀ ਰਾਜਨੀਤਿਕ ਅਵੱਸਥਾ ਦਾ ਵਰਣਨ ਇਸ ਰਾਗ ਵਿਚ ਕੀਤਾ ਹੈ ਅਤੇ ਰਾਜੇ ਦਾ ਕਸਾਈ ਹੋਣਾ, ਧਰਮ ਦਾ ਖੰਭ ਲਾ ਕੇ ਉੱਡ ਜਾਣਾ, ਝੂਠ ਦੀ ਕਾਲੀ ਮੱਸਿਆ ਰਾਤ ਦਾ ਗਲਬਾ ਅਤੇ ਸੱਚ ਦੇ ਚੰਦਰਮਾਂ ਦਾ ਦਿਖਾਈ ਨਾ ਦੇਣਾ ਆਦਿ ਇਸ਼ਾਰੇ ਕਰਕੇ, ਇਸ ਇਲਾਕੇ ਦੀ ਦੁਰਦਸ਼ਾ ਵਲ ਧਿਆਨ ਦਿਵਾਇਆ ਹੈ। ਗੂਜਰੀ ਰਾਗ 'ਚ ਭਗਤ ਰਵਿਦਾਸ-ਗੁੱਜਰ ਜਾਤੀ ਦੇ ਦੁੱਧ ਨਾਲ ਜੁੜੇ ਹੋਣਾ, 'ਵਛੇਰੇ ਦਾ ਵਰਣਨ ਆਦਿ ਆਦਿ ਰਾਹੀਂ ਸੱਚੀ ਤੇ ਸੁੱਚੀ ਪੂਜਾ ਵਿਧੀ ਦਾ ਵਰਣਨ ਕੀਤਾ ਹੈ-"ਪੂਜਾ ਅਰਚਾ ਆਹਿ ਨ ਤੋਰੀ॥ ਕਹਿ ਰਵਿਦਾਸ ਕਵਨ ਗਤਿ ਮੋਰੀ॥" ਅਤੇ ਇਸੇ ਪ੍ਰਕਾਰ ਸੂਹੀ ਰਾਗ ਖ਼ੁਸ਼ੀ ਦਾ ਰਾਗ ਹੈ ਅਤੇ ਸ਼ਾਦੀ ਵਿਆਹ ਸਮੇਂ ਇਸ ਦਾ ਵਿਸ਼ੇਸ਼ ਗਾਇਨ ਹੁੰਦਾ ਹੈ। ਗੁਰੂ ਅਮਰਦਾਸ ਜੀ ਨੇ, ਇਸ ਰਾਗ ਵਿਚ ਪਤੀ-ਪਤਨੀ ਦੇ ਸਹੀ ਸਰੂਪ ਬਾਰੇ ਸਮਾਜਿਕ ਰਿਸ਼ਤੇ ਰਾਹੀਂ ਟਿੱਪਣੀ ਕਰਕੇ, "ਏਕ ਜੋਤ ਦੋਇ ਮੂਰਤੀ ਧਨੁ ਪਿਰ ਕਹੀਐ ਸੋਇ॥" ਦਸਦਿਆਂ ਮਨੁੱਖ ਤੇ ਰੱਬੀ ਰਿਸ਼ਤੇ ਦਾ ਸਹਿਲ ਰੂਪ ਪ੍ਰਸਤੁੱਤ ਕੀਤਾ ਹੈ। ਇਸ ਤਰ੍ਹਾਂ

ਗੁਰੂ ਗ੍ਰੰਥ ਸਾਹਿਬ ਦੇ ਯੋਗਦਾਨੀਆਂ ਨੇ, ਇਹਨਾਂ ਰਾਗਾਂ ਦੇ ਨਾਮ, ਮਹੱਤਾ ਤੇ ਵਿਸ਼ੇਸ਼ਤਾਵਾਂ ਨੂੰ ਮੁੱਖ ਰੱਖਕੇ, ਇਹਨਾਂ ਦਾ ਅਧਿਆਤਮਿਕ ਸੰਦੇਸ਼ ਪ੍ਰਸਤੁਤ ਕਰਨ 'ਚ ਯੋਗ ਪ੍ਰਯੋਗ ਕੀਤਾ ਹੈ ਅਤੇ ਇਹ ਸਨਾਤਨੀ ਜਾਂ ਦੇਸੀ ਰਾਗ ਆਪਣੀਆਂ ਸ਼ਾਸਤ੍ਰੀ ਵਿਸ਼ੇਸ਼ਤਾਵਾਂ ਦੇ ਨਾਲ ਨਾਲ, ਗੁਰਬਾਣੀ-ਸੰਦੇਸ਼ ਸੰਚਾਰ ਦਾ ਪ੍ਰਮੁੱਖ ਵਾਹਨ ਬਣੇ ਹਨ।

ਭਾਰਤੀ ਸੰਗੀਤ ਦੇ ਇਤਿਹਾਸ ਵਿਚ ਕਈ ਰਾਗ ਮਾਲਾਵਾਂ ਦੇ ਪ੍ਰਚਲਨ ਦਾ ਗਿਆਨ ਹੁੰਦਾ ਹੈ ਪਰੰਤੂ ਗੁਰੂ ਗ੍ਰੰਥ ਸਾਹਿਬ ਵਿਚ ਕਿਸ ਰਾਗਮਾਲਾ ਦਾ ਪ੍ਰਯੋਗ ਕੀਤਾ ਗਿਆ ਹੈ, ਇਸ ਸੰਬੰਧੀ ਸੰਗੀਤ ਸ਼ਾਸਤ੍ਰੀ ਨਿੱਠ ਕੇ ਫੈਸਲਾ ਨਹੀਂ ਕਰ ਸਕੇ। ਭਾਈ ਕਾਨ੍ਹ ਸਿੰਘ ਨਾਭਾ[19] ਨੇ ਪ੍ਰਸਿੱਧ ਸੰਗੀਤ ਸ਼ਾਸਤ੍ਰੀ ਮਾਧਵਾਨਲ ਦੇ ਹਵਾਲੇ ਨਾਲ ਛੇ ਪ੍ਰਮੁੱਖ ਰਾਗਾਂ--ਭੈਰਉ (ਭੈਰਵ), ਮਾਲਕੌਂਸ, ਹਿੰਡੋਲ (ਹਿੰਦੋਲ), ਦੀਪਕ, ਸਿਰੀ ਤੇ ਮੇਘ ਰਾਗ ਦਾ ਵਰਣਨ ਕੀਤਾ ਹੈ ਅਤੇ ਅੱਗੋਂ ਇਹਨਾਂ ਦੀਆਂ ਰਾਗਿਣੀਆਂ ਤੇ ਪੁੱਤਰ ਦਾ ਵੇਰਵਾ ਵੀ ਦਰਜ ਕੀਤਾ ਹੈ। ਗੁਰੂ ਅਰਜਨ ਦੇਵ ਜੀ ਨੇ ਕਿਸ ਰਾਗਮਾਲਾ ਨੂੰ ਅਪਣਾਇਆ ਹੈ, ਇਸ ਬਾਰੇ ਵਿਦਵਾਨ, ਦਾਅਵੇ ਨਾਲ ਕਹਿਣ ਤੋਂ ਅਸਮਰਥ ਰਹੇ ਹਨ। ਪਰੰਤੂ, ਰਾਗਾਂ ਦੀ ਤਰਤੀਬ ਤੇ ਪ੍ਰਬੰਧ, ਗੁਰੂ ਅਰਜਨ ਦੇਵ ਦੀ ਰਾਗ ਸ਼ੈਲੀ ਦੇ ਕਈ ਪੱਖਾਂ ਨੂੰ ਨਿਰੂਪਿਤ ਕਰਦਾ ਹੈ। ਇਸ ਤਰਤੀਬ ਵਿਚ ਸ੍ਰੀ ਰਾਗ ਨੂੰ ਪਹਿਲਾ ਸਥਾਨ ਦਿੱਤਾ ਗਿਆ ਅਤੇ ਇਸ ਤੋਂ ਪੂਰਵ, ਜਪੁਜੀ, ਜੋ ਇਕ ਰਾਗ-ਰਹਿਤ ਬਾਣੀ ਹੈ, ਨੂੰ ਪ੍ਰਾਥਮਿਕਤਾ ਦਿੱਤੀ ਗਈ ਹੈ। ਬੇਸ਼ਕ, ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਰਾਗਮਾਲਾ ਦਰਜ ਹੈ, ਪਰੰਤੂ ਇਸ ਬਾਰੇ ਵਿਦਵਾਨਾਂ ਵਿਚ ਇਕ ਮਤ ਨਹੀਂ ਹੈ। ਪ੍ਰੋ. ਸਾਹਿਬ ਸਿੰਘ ਦੀਆਂ[20], ਦਸਵੀਂ ਜਿਲਦ, ਵਿਚ ਦਰਜ ਇਹ ਪੰਕਤੀਆਂ ਵਿਸ਼ੇਸ਼ ਤੌਰ 'ਤੇ ਦੇਖੀਆਂ ਜਾ ਸਕਦੀਆਂ ਹਨ–

> ਨੋਟ। ਪਾਠਕਾਂ ਵਾਸਤੇ ਇਹ ਹੈਰਾਨੀ ਵਾਲੀ ਗੱਲ ਹੀ ਹੋਵੇਗੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੇ ਗਏ ਰਾਗ ਇਸ 'ਰਾਗਮਾਲਾ' ਵਿਚ ਨਹੀਂ ਹਨ। ਹੋਰ ਬਥੇਰੇ ਰਾਗਾਂ ਦਾ ਜ਼ਿਕਰ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।
>
> ... ... ...
>
> ਲਫਜ਼ ਰਾਗਮਾਲਾ ਦੇ ਨਾਲ ਮਹਲਾ 1, ਮਹਲਾ 2, ਮਹਲਾ 3, ਮਹਲਾ 4, ਮਹਲਾ 5 ਆਦਿਕ ਕੋਈ ਭੀ ਲਫਜ਼ ਨਹੀਂ ਜਿੱਥੋਂ ਪਾਠਕ ਇਹ ਨਿਰਨਾ ਕਰ ਸਕੇ ਕਿ ਇਹ ਕਿਸ ਗੁਰੂ-ਵਿਅਕਤੀ ਦੀ ਲਿਖੀ ਹੋਈ ਹੈ।
>
> ਸਾਰੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਤੇ ਭੀ ਕੋਈ ਸ਼ਬਦ ਸਲੋਕ ਆਦਿਕ ਦਰਜ ਨਹੀਂ ਹੈ, ਜਿਸ ਦੇ ਲਿਖਣ ਵਾਲੇ ਗੁਰ-ਵਿਅਕਤੀ ਦਾ ਨਿਰਨਾ ਕਰਨਾ

ਸਿੱਖਾਂ ਉੱਤੇ ਛੱਡਿਆ ਗਿਆ ਹੈ।

ਇਥੇ ਇਹ ਅਨੋਖੀ ਗੱਲ ਕਿਉਂ?"

ਐਸੀਆਂ ਭ੍ਰਾਂਤੀਆਂ ਤੇ ਵਿਰੋਧਾਭਾਸੀ ਪ੍ਰਮਾਣਾਂ ਨੂੰ ਆਧਾਰ ਬਣਾ ਕੇ ਕਈ ਵਿਦਵਾਨਾਂ ਨੇ[21] ਇਸ ਰਾਗਮਾਲਾ ਨੂੰ ਗੁਰੂ ਗ੍ਰੰਥ ਸਾਹਿਬ ਦਾ ਭਾਗ ਨਹੀਂ ਸਵੀਕਾਰਿਆ।

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਥਮ ਸਥਾਨ ਸ੍ਰੀ ਰਾਗ ਦਾ ਹੈ ਅਤੇ ਅੰਤਲਾ ਸਥਾਨ ਰਾਗ ਜੈਜਾਵੰਤੀ ਹੈ। ਐਸਾ ਪ੍ਰਬੰਧ ਹੀ, ਗੁਰੂ ਗ੍ਰੰਥ ਸਾਹਿਬ ਨੂੰ ਭਾਰਤੀ ਸੰਗੀਤ ਪ੍ਰਣਾਲੀ ਵਿਚ ਨਵੀਨਤਾ ਵਿਚ ਮੌਲਿਕਤਾ ਪ੍ਰਦਾਨ ਕਰਦਾ ਹੈ।




ਇਸ ਰਾਗ-ਪ੍ਰਬੰਧ ਦੀ ਖ਼ੂਬਸੂਰਤੀ ਇਹ ਹੈ ਕਿ ਇਹਨਾਂ ਦਾ ਗੂੜ੍ਹਾ ਸੰਬੰਧ ਵੱਖ ਵੱਖ ਕਾਵਿ-ਰੂਪਾਂ ਨਾਲ ਹੈ। ਇਹਨਾਂ ਕਾਵਿ-ਰੂਪਾਂ ਵਿਚ ਬਹੁਲਤਾ ਲੋਕ ਕਾਵਿ-ਰੂਪਾਂ ਦੀ ਹੈ। ਬਾਣੀਕਾਰ ਇਸ ਗੱਲੋਂ ਸੁਚੇਤ ਸਨ ਕਿ ਲੋਕਾਂ ਨੂੰ ਉਹਨਾਂ ਦੀ ਭਾਸ਼ਾ ਤੇ ਜਾਣੇ-ਪਛਾਣੇ ਕਾਵਿ-ਰੂਪਾਂ ਵਿਚ ਹੀ ਗੁਰਮਤਿ ਫ਼ਿਲਾਸਫ਼ੀ ਦੇ ਨਾਲ ਪਰਿਚਿਤ ਕੀਤਾ ਜਾਵੇ ਤਾਂ ਕਿ ਉਹ ਇਸ ਗੰਭੀਰ ਫ਼ਿਲਾਸਫ਼ੀ ਦੀ ਸੁਖੈਣਤਾ ਨਾਲ ਪ੍ਰਤੀਤੀ ਕਰ ਸਕਣ। ਇਹਨਾਂ ਕਾਵਿ-ਰੂਪਾਂ ਦੀ ਚੋਣ ਤੇ ਤਰਤੀਬ ਇਸ ਪ੍ਰਕਾਰ ਰੱਖੀ ਗਈ ਹੈ, ਜੋ ਭਾਰਤ

ਦੇ ਸਰਬ ਧਰਮਾਂ, ਸੰਪ੍ਰਦਾਵਾਂ, ਮਤਾਂ, ਭੇਖਾਂ ਤੇ ਪ੍ਰਾਂਤਾ ਦੇ ਲੋਕਪ੍ਰਿਅ ਰਾਗਾਂ ਨੂੰ ਆਪਣੇ 'ਚ ਸਮੋ ਸਕਣ ਅਤੇ ਇਕ ਸਰਬਸਾਂਝੀ ਮਨੁੱਖਤਾ ਦਾ ਸੰਦੇਸ਼, ਗੁਰਮਤਿ ਫਿਲਾਸਫੀ ਦੇ ਅੰਤਰਗਤ ਸਪੱਸ਼ਟ ਕਰ ਸਕਣ। ਸ਼ਬਦ, ਪਦੇ, ਅਸ਼ਟਪਦੀਆਂ, ਆਰਤੀ, ਅੰਜਲੀਆਂ, ਪੱਟੀ, ਬਾਵਨ ਅੱਖਰੀ ਪਰੰਪਰਾਵਾਦੀ ਸਨਾਤਨੀ ਕਾਵਿ ਰੂਪ ਹਨ ਜਦ ਕਿ ਘੋੜੀਆਂ, ਅਲਾਹੁਣੀਆਂ, ਛੰਤ, ਕੁਚਜੀ, ਸੁਚਜੀ, ਛਿੰਝ, ਬਾਰਾਮਾਂਹ, ਵਾਰ ਆਦਿ ਭਾਰਤੀ ਲੋਕ ਕਾਵਿ-ਰੂਪ ਹਨ। ਇਸੇ ਪ੍ਰਕਾਰ ਕਰਹਲੇ ਤੇ ਕਾਫ਼ੀ ਜੋ ਰਾਜਸਥਾਨੀ ਤੇ ਸੂਫ਼ੀ ਕਵੀਆਂ ਦੇ ਲੋਕਪ੍ਰਿਅ ਕਾਵਿ-ਰੂਪ ਹਨ, ਜੋ ਗੁਰੂ ਗ੍ਰੰਥ ਸਾਹਿਬ ਦੇ ਕਾਵਿ-ਪ੍ਰਵਾਹ ਦਾ ਮਾਧਿਅਮ ਬਣੇ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ, ਇਕੱਤੀ ਰਾਗਾਂ ਵਿਚ ਹੈ। ਇਹਨਾਂ ਦੀ ਤਰਤੀਬ, ਜੀਵਨ ਫਿਲਾਸਫੀ ਦੇ ਜੀਵਨ ਸੱਚ ਨੂੰ ਅਭਿਵਿਅਕਤ ਕਰੰਨ ਵਾਲੀ ਹੈ। ਗੁਰੂ ਗ੍ਰੰਥ ਦਾ ਪ੍ਰਾਰੰਭ ਇਕ ਸਾਧਾਰਨ ਪਰੰਤੂ ਅਤਿ ਮਹੱਤਵਪੂਰਨ ਗਦ ਵਾਕ ਨਾਲ ਹੋਇਆ। ਗੁਰਮਤਿ ਵਿਚ ਇਸ ਨੂੰ ਮੂਲ ਮੰਤ੍ਰ ਦਾ ਨਾਮ ਦਿੱਤਾ ਗਿਆ ਹੈ ਜਿਸ ਵਿਚ ਪਰਮਾਤਮਾ ਬਾਰੇ ਵਿਆਖਿਆ ਕਰਦਿਆਂ, ਇਸਦੀ ਪ੍ਰਾਪਤੀ ਦਾ ਸਾਧਨ ਵੀ ਦੱਸਿਆ ਹੈ। ਇਹ ਜਪੁਜੀ ਸਾਹਿਬ ਹੈ, ਜੋ ਇਕ ਰਾਗ-ਰਹਿਤ ਬਾਣੀ ਹੈ। ਗੁਰੂ ਗ੍ਰੰਥ ਸਾਹਿਬ ਦੇ ਬਾਣੀ-ਪ੍ਰਬੰਧ ਦੀ ਇਹ ਪ੍ਰਥਮ ਅਵਸਥਾ ਹੈ। ਇਹ ਉਹ ਸਥਿਤੀ ਹੈ ਜਦੋਂ ਮਨੁੱਖ ਦਾ ਇਸ ਸੰਸਾਰ ਵਿਚ ਪ੍ਰਵੇਸ਼ ਹੁੰਦਾ ਹੈ। ਉਹ ਹਰ ਤਰ੍ਹਾਂ ਪਵਿੱਤਰ ਅਤੇ ਬਿਲਕੁਲ ਅਣਜਾਣ ਹੈ। ਉਸਦਾ ਜੀਵਨ ਇਕ ਕੋਰੀ ਫੱਟੀ ਹੈ ਜਿਸ ਉਪਰ ਪੂਰਨੇ ਉਕਰਨੇ ਹਨ। ਇਸ ਅਵਸਥਾ 'ਤੇ ਉਸਨੂੰ ਕਿਸੇ ਦਿਸ਼ਾ, ਕਿਸੇ ਵਿਚਾਰ, ਰੰਗ/ਨਸਲ/ਭੇਸ ਦੀ ਅਵੱਸ਼ਕਤਾ ਨਹੀਂ ਹੁੰਦੀ ਹੈ ਕਿਉਂਕਿ ਜਨਮ ਸਮੇਂ ਉਸ ਕੋਲ ਸਿਰਫ਼ ਰੋਣਾ ਤੇ ਹੱਸਣਾ ਹੀ ਹੁੰਦਾ ਹੈ। ਬੇਸ਼ਕ ਕੁਝ ਵਿਦਵਾਨਾਂ[22] ਨੇ ਜਪੁਜੀ ਦੇ ਗਾਏ ਜਾਣ ਬਾਰੇ ਵੀ ਟਿੱਪਣੀ ਕੀਤੀ ਹੈ ਪਰੰਤੂ ਪ੍ਰਮੁੱਖ ਰੂਪ ਵਿਚ ਇਹ ਰਾਗ-ਰਹਿਤ ਬਾਣੀ ਹੈ ਅਤੇ ਇਹ ਗੁਣ ਇਸਨੂੰ ਵਿਚਾਰ-ਪ੍ਰਧਾਨ ਰਚਨਾ ਨਿਰਧਾਰਿਤ ਕਰਦੀ ਹੈ। ਇਸ ਤਰ੍ਹਾਂ ਮਨੁੱਖੀ ਜੀਵਨ ਦਾ ਮਾਰਗ ਦਰਸ਼ਨ ਕਰਨ ਵਾਲੀ ਇਹ ਰਾਗ-ਰਹਿਤ ਬਾਣੀ, ਉਸ ਵਿਚ ਇਕ ਵਿਸ਼ੇਸ਼ ਸੰਸਕਾਰ ਭਰਨ ਵਿਚ ਵਿਸ਼ੇਸ਼ ਭੂਮਿਕਾ ਨਿਭਾਉਂਦੀ ਹੈ। ਇਕ ਜਿਗਿਆਸੂ ਲਈ ਇਹ ਅਵੱਸਥਾ ਅਤਿ-ਆਵੱਸ਼ਕ ਹੈ। ਲਗਪਗ ਇਹ ਪ੍ਰਵਾਨਿਤ ਮਤਿ ਹੈ ਕਿ ਜਪੁਜੀ ਇਕ ਦਾਰਸ਼ਨਿਕ ਰਚਨਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੀ ਬਾਕੀ ਬਾਣੀ, ਇਸ 'ਤੇ ਲਿਖਿਆ ਵਿਸਥਾਰਮਈ ਭਾਸ਼ ਹੈ।[23] ਇਸ ਦਾਰਸ਼ਨਿਕ ਪਹਿਲੂ ਨੂੰ ਮੁੱਖ ਰੱਖਕੇ ਹੀ, ਇਸ ਨੂੰ ਗਾਉਣ ਦੀ ਥਾਂ ਪੜ੍ਹਣ ਵਾਲੀ ਬਾਣੀ ਮੰਨਿਆ ਗਿਆ ਹੈ। ਇਸ ਤਰ੍ਹਾਂ ਮੁੱਢਲੀ ਅਵਸਥਾ, ਮਨੁੱਖੀ ਜੀਵਨ ਦਾ ਉਹ ਪੜਾਅ ਹੈ, ਜੋ ਕੋਰੀ ਤਖ਼ਤੀ ਤੇ ਪੂਰਨੇ ਪੁਆਉਣ ਦੀ ਅਵੱਸਥਾ ਹੈ। ਬ੍ਰਹਮ ਦਾ ਸਰੂਪ, ਆਤਮਾ, ਧਰਮ, ਗਿਆਨ, ਸਰਮ, ਕਰਮ ਤੇ ਸਚਖੰਡ, ਯੋਗ,

ਸ੍ਰਵਣ, ਮੰਨਨ, ਨਿਧਿਆਸਨ, ਗੁਰੂ, ਸਦਾਚਾਰ, ਕਰਮਕਾਂਡ, ਹੁਕਮ, ਕਰਮ-ਸਿਧਾਂਤ, ਪ੍ਰਸਾਦਿ, ਜਗਤ ਦੀ ਉਤਪਤੀ ਆਦਿ ਸਾਰੇ ਸੰਕਲਪ ਮਨੁੱਖ ਗੁਰਮੁਤਿ ਦੀ ਪ੍ਰਾਰੰਭਕ ਅਵਸਥਾ ਉਪਰ ਹੀ ਗ੍ਰਹਿਣ ਕਰਦਾ ਹੈ। ਇਥੇ ਉਹ ਬੜੇ ਤਰਕਸ਼ੀਲ ਢੰਗ ਨਾਲ, ਇਹਨਾਂ ਸੰਕਲਪਾਂ ਦਾ ਗਿਆਨ ਗ੍ਰਹਿਣ ਕਰਦਾ ਹੈ ਅਤੇ ਉਸਦੇ ਮਨ 'ਚ ਹੋਰ ਵਿਸਥਾਰ ਪ੍ਰਾਪਤ ਕਰਨ ਦੀ ਜਿਗਿਆਸਾ ਪੈਦਾ ਹੋ ਜਾਂਦੀ ਹੈ। ਇੰਜ ਉਹ ਰਾਗ-ਰਹਿਤ ਜੀਵਨ ਅਵਸਥਾ ਤੋਂ ਰਾਗਮਈ ਜੀਵਨ ਮਾਰਗ ਵਿਚ ਪੈਰ ਰੱਖਦਾ ਹੋਇਆ ਗੁਰਮਤਿ ਦੀ ਫਿਲਾਸਫੀ ਦੇ ਵਿਸਤਾਰ ਵੱਲ ਰੁਚਿਤ ਹੁੰਦਾ ਹੈ। ਉਹ ਵਿਚਾਰ-ਰਹਿਤ ਤੋਂ ਵਿਚਾਰ-ਪ੍ਰਧਾਨ ਬਣ ਕੇ, ਕਿਸੇ ਸੱਚ ਦੀ ਭਾਲ ਦੇ ਆਹਰ ਵੱਲ ਰੁਚਿਤ ਹੋ ਜਾਂਦਾ ਹੈ।

ਇਹ ਵਿਚਾਰ-ਪ੍ਰਧਾਨ ਅਵਸਥਾ ਵਿਚੋਂ ਗੁਜ਼ਰਦਿਆਂ, ਮਨੁੱਖ ਹੰਭ-ਹੁੱਟ ਵੀ ਜਾਂਦਾ ਹੈ। ਸਿਰੀ ਰਾਗ, ਮਾਝ ਤੇ ਗਉੜੀ ਰਾਗ ਦਾ ਗਾਇਨ ਸਮਾਂ ਤੇ ਇਹਨਾਂ ਵਿਚ ਰਚੀ ਬਾਣੀ ਮਨੁੱਖ ਨੂੰ ਇਸ ਅਵਸਥਾ 'ਚ ਢਾਰਸ ਦੇਣ ਵਾਲੀ ਹੈ ਅਤੇ ਰਾਗ ਆਸਾ ਦਾ ਸੰਬੰਧ ਅੰਮ੍ਰਿਤ ਵੇਲੇ ਨਾਲ ਹੈ, ਜੋ ਹੰਭੇ-ਹੁੱਟੇ ਮਨੁੱਖ ਲਈ ਇਕ ਤਾਜ਼ਗੀ ਦਾ ਵਾਯੂਮੰਡਲ, ਸਿਰਜਨ 'ਚ ਸਹਾਇਤਾ ਕਰਦਾ ਹੈ। ਪੱਟੀ, ਆਸਾ ਦੀ ਵਾਰ, ਮਾਝ ਦੀ ਵਾਰ, ਮਨੁੱਖ ਦੀ ਐਸੇ ਪੜਾਅ ਤੇ ਰਹਿਨੁਮਾਈ ਕਰਨ ਵਾਲੀਆਂ ਪ੍ਰਮੁੱਖ ਰਚਨਾਵਾਂ ਹਨ। ਬਿਹਾਗੜਾ, ਵਡਹੰਸ, ਸੋਰਠਿ, ਧਨਾਸਰੀ, ਜੈਤਸਰੀ, ਟੋਡੀ, ਬੈਰਾੜੀ ਰਾਗ ਜਿਥੇ ਮਨੁੱਖ ਨੂੰ ਮਾਨਸਿਕ ਪ੍ਰੌੜਤਾ ਪ੍ਰਦਾਨ ਕਰਦੇ ਹਨ ਉਥੇ ਸਾਧਾਰਨ ਪੱਧਰ ਤੇ ਉਸਦੇ ਜਵਾਨ ਹੋਣ ਦੇ ਸੂਚਕ ਹਨ ਅਤੇ ਇੰਜ ਵਿਚਾਰਾਂ ਦੀ ਦ੍ਰਿਸ਼ਟੀ ਤੋਂ ਮਨੁੱਖ ਭਰ ਜਵਾਨ ਉਮਰ 'ਚ ਪ੍ਰਵੇਸ਼ ਕਰਦਾ ਹੈ। ਤਿਲੰਗ, ਸੂਹੀ, ਬਿਲਾਵਲ, ਗੋਂਡ, ਰਾਮਕਲੀ, ਨਟ, ਮਾਲੀ ਗੌੜਾ ਮਨੁੱਖੀ ਜੀਵਨ ਦੀ ਭਰ ਜਵਾਨੀ ਤੇ ਜਲੌ ਵਾਲਾ ਪੜਾਅ ਹੈ। ਇਹ ਸਾਰੇ ਖ਼ੁਸ਼ੀ ਦੇ ਮੌਕੇ ਨਾਲ ਸੰਬੰਧਿਤ ਹਨ। ਇਸ ਤਰ੍ਹਾਂ ਰਾਗ ਰਹਿਤ ਰਚਨਾ ਜਪੁਜੀ ਵਿਚੋਂ ਵਿਕਾਸ ਕਰਦਾ ਮਨੁੱਖ, ਆਤਮਿਕ ਦ੍ਰਿਸ਼ਟੀ ਤੋਂ ਭਰ ਜਵਾਨੀ ਦੀ ਉਮਰ 'ਤੇ ਪੁੱਜ ਜਾਂਦਾ ਹੈ। ਐਸੀ ਅਵਸਥਾ ਉਸਦੀ ਸ਼ਾਦੀ ਦੀ ਹੈ ਅਤੇ ਇਸੇ ਲਈ ਗੁਰੂ ਗ੍ਰੰਥ ਸਾਹਿਬ ਦੇ ਮਧ ਵਿਚ ਲਾਵਾਂ (ਸ਼ਾਦੀ ਨਾਲ ਸੰਬੰਧਤ ਰਸਮ ਅਦਾ ਕਰਨ ਵਾਲਾ ਕਾਵਿ-ਰੂਪ) ਹਨ ਜੋ ਖ਼ੁਸ਼ੀ ਨਾਲ ਸੰਬੰਧਿਤ ਰਾਗ ਸੂਹੀ ਵਿਚ ਹਨ। ਰਾਮਕਲੀ ਰਾਗ ਵਿਚ ਅਨੰਦ ਸਾਹਿਬ ਵੀ ਖ਼ੁਸ਼ੀ ਦੇ ਮੌਕੇ ਦੀ ਬਾਣੀ ਹੈ। ਇਹਨਾਂ ਰਾਗਾਂ ਦੀ ਸਾਰੀ ਬਾਣੀ, ਮਨੁੱਖ ਦੀ ਇਸੇ ਅਵਸਥਾ ਨਾਲ ਸੰਬੰਧਿਤ ਹੈ। ਇਸ ਉਪਰੰਤ ਰਾਗ ਮਾਰੂ, ਤੁਖਾਰੀ ਤੇ ਕੇਦਾਰਾ ਹਨ। ਇਹ ਰਾਗ-ਜਵਾਨੀ ਦੇ ਢਲਣ ਨਾਲ ਸੰਬੰਧਿਤ ਹਨ ਅਤੇ ਮਨੁੱਖ ਨੂੰ ਖ਼ੁਸ਼ੀ ਤੇ ਵਿਜੋਗ ਦੀ ਅਵਸਥਾ 'ਚੋਂ ਗੁਜ਼ਾਰਦੇ ਹਨ। ਇਥੇ ਆ ਕੇ ਮਨੁੱਖ ਜੀਵਨ ਦੇ ਇਕ ਅਟੱਲ ਸੱਚ ਮੌਤ ਨਾਲ ਵੀ ਦੋ ਚਾਰ ਹੋ ਕੇ, ਉਸ ਦੇ ਭੈਅ ਵਿਚ ਹੁੰਦਾ ਹੈ। ਭੈਰਉ, ਬਸੰਤ, ਸਾਰੰਗ, ਮਲਾਰ, ਕਾਨੜਾ, ਕਲਿਆਣ ਤੇ ਪ੍ਰਭਾਤੀ ਰਾਗ ਇਸ ਭੈ 'ਚੋਂ ਗੁਜ਼ਰਦਿਆਂ ਮਨੁੱਖ ਨੂੰ ਅਗਾਊਂ

ਜੀਵਨ ਬਾਰੇ ਸੋਝੀ ਕਰਾਉਂਦੇ ਰਾਗ ਹਨ। ਰਾਗ-ਪ੍ਰਬੰਧ ਦੇ ਅੰਤ ਵਿਚ ਜੈਜਾਵੰਤੀ ਰਾਗ ਹੈ ਜਿਸ ਵਿਚ ਸੰਸਾਰ ਦੀ ਅਸਲੀਅਤ ਨੂੰ ਪਛਾਨਣ ਦੀ ਸੋਝੀ ਹੈ। ਇਸੇ ਰਾਗ ਵਿਚ ਗੁਰੂ ਤੇਗ ਬਹਾਦਰ ਦੇ ਚਾਰ ਸ਼ਬਦ ਹਨ। ਇਸ ਸੰਸਾਰ ਦੀ ਅਸਥਿਰਤਾ ਮਨੁੱਖ ਲਈ ਅੰਤਲਾ ਪੜਾਅ ਅਤੇ ਆਤਮਿਕ ਗਿਆਨ ਦਾ ਸਭ ਤੋਂ ਉੱਤਮ ਪੜਾਅ ਹੈ। ਇਹ ਮਨੁੱਖਾ ਜੀਵਨ ਦੀ ਢਲਾਈ ਦਾ ਦੌਰ ਹੈ ਪਰ ਆਤਮਿਕ ਗਿਆਨ ਦਾ ਸਰਵਸ੍ਰੇਸ਼ਠ ਦੌਰ ਹੈ। ਉਹ ਇਸ ਤਲਿਸਮੀ ਜੀਵਨ 'ਚੋਂ ਨਿਕਲਕੇ, ਇਕ ਐਸੀ ਅਵਸਥਾ ਵਿਚ ਪੁੱਜ ਜਾਂਦਾ ਹੈ, ਜਿਥੇ ਉਸਨੂੰ ਜੀਵਨ ਦੇ ਸੱਚ ਦਾ ਗਿਆਨ ਹੋਣਾ ਸ਼ੁਰੂ ਹੋ ਜਾਂਦਾ ਹੈ। ਇਥੇ ਆਕੇ ਉਸਨੂੰ ਗਿਆਨ ਹੋ ਜਾਂਦਾ ਹੈ ਕਿ ਜੀਵਨ ਦਾ ਸੱਚ ਮੌਤ ਹੈ ਤੇ ਜੀਊਣਾ ਝੂਠਾ। ਵੱਖ ਵੱਖ ਰੁੱਤਾਂ ਨਾਲ ਜੁੜੇ ਰਾਗ ਵੀ ਉਸ ਨੂੰ ਇਸੇ ਪ੍ਰਕਾਰ ਦੀ ਸੋਝੀ ਦਿੰਦੇ ਹਨ। ਇਸ ਤਰ੍ਹਾਂ ਜਪੁਜੀ ਰਾਗ ਰਹਿਤ ਬਾਣੀ ਤੋਂ ਵਿਕਾਸ ਕਰਕੇ ਛਰ ਜਵਾਨੀ, 'ਲਾਵਾਂ' ਵਾਲੀ ਅਵਸਥਾ 'ਚ ਪੁੱਜਦਾ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਬਾਬਾ ਫਰੀਦ ਤੇ ਗੁਰੂ ਬਹਾਦਰ ਦੀ ਵੈਰਾਗ ਤੇ ਨਾਸ਼ਮਾਨਤਾ ਦੀ ਗਿਆਨ ਪੂਰਨ ਬਾਣੀ, ਮਨੁੱਖੀ ਜੀਵਨ ਦੇ ਵਿਕਾਸ ਦੀ ਖੂਬਸੂਰਤ ਤਸਵੀਰ ਬਣ ਜਾਂਦੇ ਹਨ। ਇਸ ਤਰ੍ਹਾਂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦਾ ਰਾਗ-ਪ੍ਰਬੰਧ ਮਨੁੱਖੀ ਜੀਵਨ ਦੇ ਵਿਕਾਸ ਪੜਾਵਾਂ ਦੀ ਖੂਬਸੂਰਤ ਤਰਜਮਾਨੀ ਹੈ ਅਤੇ ਇਹ ਵਿਉਂਤ ਇਕ ਵਿਸ਼ੇਸ਼ ਜੀਵਨ ਫਿਲਾਸਫੀ ਦੀ ਧਾਰਨੀ ਹੈ।

## ਹਵਾਲੇ ਤੇ ਟਿੱਪਣੀਆਂ

1. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਮ੍ਰਿਤਸਰ, 1963, ਪੰਨਾ 486.
2. ਗੁਰੂ ਗ੍ਰੰਥ ਸਾਹਿਬ, ਪੰਨਾ 920.
3. ਉਹੀ, ਪੰਨਾ 629.
4. ਉਹੀ, ਪੰਨਾ 763.
5. ਉਹੀ, ਪੰਨਾ 628.
6. "ਕਿਤਾਬ ਰੁਸ਼ਦਨਾਮਾ (ਹਦਾਇਤਨਾਮਾ ਮੇਂ ਰਾਗ ਰਾਗਨਿਉਂ ਕੇ ਮੁਤਾਬਿਕ ਹੀ ਅਸ਼ਆਰ ਨਜ਼ਮ ਕੀਏ ਗਏ ਹੈਂ। ਰਾਗ ਰਾਗਨੀਉਂ ਕੇ ਮੁਤਾਬਿਕ ਅਸ਼ਆਰ ਤਰਤੀਬ ਦੇਨਾ ਉਸ ਦੌਰ ਮੇਂ ਸ਼ਾਇਰੀ ਕਾ ਏਕ ਮਕਬੂਲ ਸੂਫੀਆਨਾ ਤਰਜ਼ ਥਾ। ਯਹੀ ਤਰਜ਼ ਗੁਰੂ ਗ੍ਰੰਥ ਸਾਹਿਬ ਮੇਂ ਭੀ ਮਿਲਤਾ ਹੈ ਔਰ ਗੁਜਰਾਤ ਕੇ ਸੂਫੀ ਸ਼ੁਹਰਾ ਸ਼ਾਹ ਬਾਜਨ, ਕਾਜ਼ੀ ਮਹਿਮੂਦ ਦਰਿਆਈ, ਔਰ ਸ਼ਾਹ ਅਲੀ ਜੀਉ ਸਾਮਧਾਨੀ ਕੇ ਹਾਂ ਭੀ ਨਜ਼ਰ ਆਤਾ ਹੈ।"

   ਜਾਮੀਲ ਜਾਲਿਬੀ, ਤਾਰੀਖਿ ਅਦਬ ਉਰਦੂ, ਪੰਨਾ 40-41.
7. ਇਸਲਾਮ ਵਿਚ ਰਾਗ ਸ਼ਰ੍ਹਾ, ਦੇ ਵਿਰੁੱਧ ਹੈ। ਨਾਫੀ ਲਿਖਦਾ ਹੈ ਕਿ ਮੈਂ ਇਕ ਵਾਰ ਇਮਾਮ ਉਮਰ ਦੇ ਨਾਲ ਜਾ ਰਿਹਾ ਸੀ ਕਿ ਰਾਗ ਦੀ ਆਵਾਜ਼ ਆਈ, ਉਹਨਾਂ ਨੇ ਝੱਟ ਕੰਨਾਂ ਵਿਚ

ਉਂਗਲਾਂ ਦੇ ਲਈਆਂ, ਪੁੱਛਣ ਪੁਰ ਮੈਨੂੰ ਦੱਸਿਆ ਕਿ ਮੈਂ ਇਕ ਵੇਰ ਹਜ਼ਰਤ ਮੁਹੰਮਦ ਨਾਲ ਜਾ ਰਿਹਾ ਸੀ ਤਾਂ ਇਸੇ ਤਰ੍ਹਾਂ ਰਾਗ ਦੀ ਆਵਾਜ਼ ਆਉਣ ਪੁਰ ਉਹਨਾਂ ਨੇ ਕੰਨ ਬੰਦ ਕਰ ਲਏ ਸਨ। (ਹਵਾਲਾ ਮਿਸ਼ਕਤ)

*ਮਹਾਨ ਕੋਸ਼,* ਕਾਨ੍ਹ ਸਿੰਘ ਨਾਭਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 1027.

8. ਇਹ ਰਾਗ ਕ੍ਰਮਵਾਰ, ਗੁਰੂ ਗ੍ਰੰਥ ਸਾਹਿਬ ਵਿਚ ਪੰਨਾ- 14, 94, 151, 347, 489, 527, 537, 557, 595, 660, 696, 711, 719, 721, 728, 795, 859, 876, 895, 984, 989, 1107, 1118, 1125, 1168, 1197, 1254, 1327 ਅਤੇ 1352 'ਤੋਂ ਸ਼ੁਰੂ ਹੁੰਦੇ ਹਨ।
9. *ਗੁਰੂ ਗ੍ਰੰਥ ਸਾਹਿਬ,* ਪੰਨਾ 83.
10. *ਉਹੀ* ਪੰਨਾ 311.
11. *ਉਹੀ* ਪੰਨਾ 585.
12. *ਉਹੀ,* ਪੰਨਾ 642.
13. *ਉਹੀ,* ਪੰਨਾ 849.
14. *ਉਹੀ,* ਪੰਨਾ 950.
15. *ਉਹੀ,* ਪੰਨਾ 1425.
16. *ਉਹੀ,* ਪੰਨਾ 1087.
17. *ਉਹੀ,* ਪੰਨੇ 1283, 1285.
18. ਡਾ. ਤਾਰਨ ਸਿੰਘ, *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਹਿਤਕ ਇਤਿਹਾਸ,* ਪੰਨਾ 84.
19. *ਮਹਾਨ ਕੋਸ਼,* ਪੰਨਾ, 1028.
20. *ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ,* ਟੀਕਾਕਾਰ ਸਾਹਿਬ ਸਿੰਘ, ਰਾਜਾ ਪਬਲਿਸ਼ਰਜ਼, ਜਲੰਧਰ, ਪੰਨੇ 693, 698.
21. "Raag Mala is a composition printed on Pages 1429-30 of *Guru Granth Sahib*. It has been taken from Aalam Kavi's book Madhvanal (Stanzas 63 to 72). It is not Gurbani. It is still unknown as to how it got an index of the Ragas but it does not mention all the Pages of Guru Granth Sahib and some of the Ragas mentioned in these stanzas are not represented in Guru Granth Sahib. According to *Rahit Maryada.,* it not obligatory to read it as a part of Guru Granth Sahib."

    Dr. Harjinder Singh Dilgeer, *The Sikh Reference Book,* The Sikh Educational Trust, Posat Box No. 60246, University of Alberta Postal outlet, Edmonton, Alb, T6G 2S5, Canada 1997, p. 80.
22. ਡਾ. ਦਲੀਪ ਸਿੰਘ ਦੀਪ, *ਗੁਰਮਤਿ ਸਾਹਿਤ ਪ੍ਰਵੇਸ਼ਕਾ,* ਪੰਜਾਬ ਸਟੇਟ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ੍ਹ, 1983, ਪੰਨਾ, 89.
23. *ਉਹੀ,* ਪੰਨਾ 88.

# ਧਰਮ ਗ੍ਰੰਥ ਦੀ ਭਾਸ਼ਾ : ਗੁਰੂ ਗ੍ਰੰਥ ਸਾਹਿਬ ਦੇ ਸੰਦਰਭ ਵਿਚ

*ਹਰਪਾਲ ਸਿੰਘ**

ਸਾਹਿਤ ਦੀ ਪਰਿਭਾਸ਼ਾ, ਸਰੂਪ, ਸ਼ੈਲੀ ਅਤੇ ਉਦੇਸ਼ ਆਦਿਕ ਵਿਸ਼ਿਆਂ ਉੱਪਰ ਪੂਰਬ ਪੱਛਮ ਵਿਚ ਵਿਚਾਰ ਵਟਾਂਦਰਾ ਉਦੋਂ ਦਾ ਚੱਲ ਰਿਹਾ ਹੈ, ਜਦੋਂ ਦੀ ਸਾਨੂੰ ਭਰੋਸੇਯੋਗ ਲਿਖਣ ਸਮੱਗ੍ਰੀ ਪ੍ਰਾਪਤ ਹੋ ਸਕੀ ਹੈ। 'ਕਾਵਿ ਸ਼ਾਸਤ੍ਰ' ਦੇ ਸਿਰਲੇਖ ਹੇਠ ਭਾਰਤੀ ਆਚਾਰੀਆਂ ਨੇ ਵਿਸਤ੍ਰਿਤ ਆਪਣੇ ਆਪਣੇ ਮੱਤ ਪੇਸ਼ ਕੀਤੇ ਤੇ ਪੱਛਮ ਵਿਚ ਪੋਇਟਿਕਸ ਦੇ ਟਾਈਟਲ ਅਧੀਨ ਵਿਚਾਰ ਵਟਾਂਦਰਾ ਹੋਇਆ। ਪਰਵਾਨਿਤ ਪੁਰਾਤਨ ਸਾਹਿਤ ਦਾ ਰੂਪ ਕਿਉਂਕਿ ਹੁੰਦਾ ਹੀ ਕਵਿਤਾ ਸੀ ਇਸ ਕਰਕੇ ਪਿੱਛੋਂ ਜਦੋਂ ਵਾਰਤਕ ਲਿਖਣ ਦਾ ਰੁਝਾਣ ਵਧਿਆ ਤਦ ਵਾਰਤਕ ਨੂੰ ਵੀ ਕਾਵਿ ਕਿਹਾ ਗਿਆ। ਇਉਂ ਕਾਵਿ ਦਾ ਅਰਥ ਕਵਿਤਾ ਨਾ ਹੋ ਕੇ ਸਾਹਿਤ ਹੋ ਗਿਆ। ਸਾਹਿਤ ਵਿਚ ਲੌਕਿਕ ਅਤੇ ਅਲੌਕਿਕ ਦੋਵੇਂ ਪ੍ਰਕਾਰ ਦੇ ਅਨੁਭਵ ਪ੍ਰਗਟਾਏ ਗਏ ਤੇ ਸਾਹਿਤ ਦੀਆਂ ਵਿਭਿੰਨ ਪ੍ਰਣਾਲੀਆਂ, ਸੰਪ੍ਰਦਾਵਾਂ ਪ੍ਰਚੱਲਿਤ ਹੋ ਗਈਆਂ। ਇਵੇਂ ਹੀ ਪੱਛਮ ਵਿਚ ਸਾਹਿਤ ਦੇ ਸਕੂਲ ਪ੍ਰਚੱਲਿਤ ਹੋਏ। ਭਾਵਾਂ ਦਾ ਸਾਹਿਤ ਤੇ ਵਿਚਾਰਾਂ ਦਾ ਸਾਹਿਤ, ਦੋ ਹਿੱਸਿਆਂ ਵਿਚ ਵਰਗ ਵੰਡ ਕਰ ਕੇ ਹਰ ਕਿਸਮ ਦੀ ਲਿਖਤ ਨੂੰ ਸਾਹਿਤ ਕਿਹਾ। ਇਸ ਵਰਗ ਵੰਡ ਅਨੁਸਾਰ ਕਵਿਤਾ, ਕਹਾਣੀ, ਨਾਵਲ ਆਦਿਕ ਹੀ ਨਹੀਂ, ਗਣਿਤ, ਫਿਜ਼ਿਕਸ, ਕਮਿਸਟਰੀ ਆਦਿਕ ਦੀਆਂ ਪੁਸਤਕਾਂ ਵੀ ਸਾਹਿਤ ਹਨ। ਇਹ ਵੀ ਜ਼ਰੂਰੀ ਨਹੀਂ ਕਿ ਸਾਹਿਤ ਲਿਖਤ ਰੂਪ ਵਿਚ ਹੀ ਹੋਏ। ਜਦੋਂ ਲਿਪੀ ਈਜਾਦ ਨਹੀਂ ਹੋਈ ਸੀ ਉਦੋਂ ਵੀ ਸਾਹਿਤ ਮੌਜੂਦ ਸੀ ਤੇ ਅੱਜ ਸਟੇਜ ਉਪਰ ਖੇਡੇ ਜਾ ਰਹੇ ਨਾਟਕ ਜਾਂ ਕਵੀਆਂ ਅਤੇ ਗਾਇਕਾਂ ਵਲੋਂ ਪੇਸ਼ ਕੀਤੇ ਜਾਂਦੇ ਗੀਤ ਅਲਿਖਤ ਹੋਣ 'ਤੇ ਵੀ ਸਾਹਿਤ ਹਨ।

ਵੀਹਵੀਂ ਸਦੀ ਦੇ ਆਰੰਭ ਵਿਚ ਇਕ ਹੋਰ ਚਰਚਾ ਸੁਣਨ ਨੂੰ ਮਿਲੀ ਕਿ ਧਰਮ ਗ੍ਰੰਥ (Scriptures) ਸਾਹਿਤ ਹਨ ਜਾਂ ਕੁਝ ਹੋਰ। ਜੇ ਸਾਹਿਤ ਹਨ ਤਦ ਇਨ੍ਹਾਂ ਨੂੰ ਸਾਹਿਤਕਾਰੀ ਦੇ ਨਿਯਮਾਂ ਉਪਰ ਖਰੇ ਉਤਰਨਾ ਚਾਹੀਦਾ ਹੈ। ਪਰ ਇਕ ਧਿਰ ਨੇ ਉਸ ਰੁਝਾਣ ਦੀ ਵਿਰੋਧਤਾ ਕੀਤੀ। ਹਜ਼ਰਤ ਮੁਹੰਮਦ ਸਾਹਿਬ ਦੇ ਦਿਹਾਂਤ ਮਗਰੋਂ

* ਪ੍ਰੋਫੈਸਰ, ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਜਦੋਂ ਕੁਰਾਨ ਦੀ ਸੰਪਾਦਨਾ ਕੀਤੀ ਗਈ ਤਦ ਕਿਹਾ ਗਿਆ ਕਿ ਇਹ ਰੱਬ ਦੀ ਬੋਲੀ ਹੈ ਜੋ ਹਜ਼ਰਤ ਮੁਹੰਮਦ ਸਾਹਿਬ ਰਾਹੀਂ ਨਾਜ਼ਲ ਹੋਈ। ਗੈਰ ਇਸਲਾਮੀ ਅਰਬੀ ਦੇ ਵਿਦਵਾਨਾਂ ਨੇ ਕਿਹਾ ਕਿ ਕੁਰਾਨ ਸ਼ਰੀਫ਼ ਵਿਚ ਲਿਖੀ ਅਰਬੀ ਵਿਆਕਰਣ ਅਨੁਸਾਰ ਗਲਤ ਹੈ, ਇਸ ਕਰਕੇ ਇਹ ਰੱਬ ਦੀ ਬੋਲੀ ਨਹੀਂ ਹੋ ਸਕਦੀ। ਜੇ ਰੱਬ ਦੀ ਬੋਲੀ ਸੁਣ ਲੈਂਦੇ ਹਾਂ ਤਦ ਫਿਰ ਇਹ ਕਹੋ ਕਿ ਰੱਬ ਨੂੰ ਅਰਬੀ ਭਾਸ਼ਾ ਅਤੇ ਇਸ ਦੇ ਵਿਆਕਰਣ ਦਾ ਗਿਆਨ ਨਹੀਂ। ਮੁਸਲਮਾਨਾਂ ਪਾਸ ਇਸ ਦਾ ਕੋਈ ਜਵਾਬ ਨਹੀਂ ਸੀ। ਪੈਗ਼ਬੰਰ ਮੁਹੰਮਦ (570-632 ਈ:) ਤੋਂ ਲੈ ਕੇ ਈਮਾਮ ਗਜ਼ਾਲੀ (1058-1111 ਈ:) ਤਕ ਪੰਜ ਸਦੀਆਂ ਇਹ ਸਮੱਸਿਆ ਕਾਇਮ ਰਹੀ। ਗਜ਼ਾਲੀ ਨੇ ਕਿਹਾ ਕਿ ਕੁਰਾਨ ਯਕੀਨਨ ਰੱਬ ਦੀ ਬੋਲੀ ਹੈ। ਅਰਬੀ ਦੀ ਵਿਆਕਰਣ ਬੰਦਿਆਂ ਨੇ ਬਣਾਈ ਜੋ ਗਲਤ ਹੋ ਗਈ ਹੈ। ਕੁਰਾਨ ਦੀ ਭਾਸ਼ਾ ਅਨੁਸਾਰ ਗਜ਼ਾਲੀ ਨੇ ਅਰਬੀ ਭਾਸ਼ਾ ਵਾਸਤੇ ਨਵੀਂ ਵਿਆਕਰਣ ਘੜੀ। ਇਸੇ ਪ੍ਰਕਾਰ ਈਸਾਈ ਵਿਦਵਾਨਾਂ ਨੇ ਕਿਹਾ ਕਿ ਬਾਈਬਲ ਵਿਚੋਂ ਸਾਹਿਤਕ ਰਸ ਪ੍ਰਾਪਤ ਕਰਨ ਵਾਲੇ ਵਿਅਕਤੀ ਅਗਿਆਨੀ ਹਨ। ਹਰੇਕ ਪੈਗੰਬਰ ਨੇ ਕਿਹਾ ਕਿ ਧਰਮ ਗ੍ਰੰਥ ਵਿਚ ਦਰਜ ਬੋਲ ਉਸ ਦੇ ਆਪਣੇ ਨਹੀਂ ਹਨ, ਰੱਬ ਨੇ ਉਸ ਤੋਂ ਬੁਲਵਾਏ ਹਨ। ਰਿਸ਼ੀਆਂ ਨੇ ਵੀ ਵੇਦ ਮੰਤਰਾਂ ਨੂੰ ਸ਼ਰੁਤੀ ਕਿਹਾ, ਉਹ ਬੋਲ ਜੋ ਰਚੇ ਨਹੀਂ ਗਏ, ਸੁਣੇ ਗਏ, ਵੇਖੇ ਗਏ। ਇਸ ਕਰਕੇ ਵੇਦ, ਅਪੌਰੁਸ਼ੇਯ ਹਨ ਤੇ ਰਿਸ਼ੀ ਮੰਤਰ-ਦ੍ਰਸ਼ਟਾ ਹਨ। ਰਿਸ਼ੀਆਂ ਵਲੋਂ ਆਪਣੇ ਨਾਮ ਦਰਜ ਨਾ ਕਰਨ ਦੇ ਵੀ ਇਹੀ ਅਰਥ ਹਨ। ਇਹ ਉਹ ਸਥਾਨ ਹੈ ਜਿਥੇ ਬਾਣੀ ਅਤੇ ਕਾਵਿ ਵਿਚਕਾਰ ਲਕੀਰ ਖਿੱਚੀ ਗਈ। ਸਾਹਿਤ ਦਾ ਮਨੋਰਥ ਸੌਂਦਰਯ ਮੰਨਿਆ ਗਿਆ ਪਰ ਧਰਮ ਗ੍ਰੰਥ ਦਾ ਮਨੋਰਥ ਕੁੱਝ ਹੋਰ ਹੈ।

ਸਾਹਿਤਕਾਰ ਦਲੀਲਾਂ, ਉਕਤੀਆਂ, ਪ੍ਰਮਾਣ ਤੇ ਹਵਾਲੇ ਦੇ ਦੇ ਕੇ ਪਾਠਕਾਂ ਨੂੰ ਮਨਾਉਣ ਜਾਂ ਸਮਝਾਉਣ ਦਾ ਯਤਨ ਕਰਦਾ ਹੈ ਪਰ ਇਹ ਪਾਠਕ ਦੀ ਮਰਜ਼ੀ ਹੈ ਕਿ ਦਲੀਲਾਂ ਤੋਂ ਪ੍ਰਭਾਵਿਤ ਹੋਣ ਦੇ ਬਾਵਜੂਦ ਲੇਖਕ ਦੀ ਗੱਲ ਮੰਨੇ ਜਾਂ ਨਾ। ਪੈਗੰਬਰ ਅਜਿਹਾ ਬਿਲਕੁਲ ਨਹੀਂ ਕਰਦੇ। ਦਲੀਲਾਂ ਨਹੀਂ, ਉਹ ਹੁਕਮ ਦਿੰਦੇ ਹਨ ਤੇ ਅਨੁਯਾਈ ਤਾਬਿਆਦਾਰ ਹੋ ਕੇ ਹੁਕਮਾਂ ਦਾ ਪਾਲਣ ਕਰਦੇ ਹਨ। ਸਾਹਿਤਕਾਰ ਛੰਦਾਂ, ਅਲੰਕਾਰਾਂ ਅਤੇ ਹੋਰ ਅਨੇਕਾਂ ਕਾਵਿ ਜੁਗਤਾਂ ਰਾਹੀਂ ਪਾਠਕ ਲਈ ਰਸਦਾਇਕ ਸਮੱਗ੍ਰੀ ਤਿਆਰ ਕਰਦਾ ਹੈ ਪਰ ਪੈਗੰਬਰ ਵਾਸਤੇ ਅਜਿਹੀ ਕੋਈ ਮਜ਼ਬੂਰੀ ਨਹੀਂ।

ਬਾਣੀ ਅਤੇ ਸਾਹਿਤ ਵਿਚ ਨਿਖੇੜਾ *ਪੰਜਾਬੀ ਦੁਨੀਆਂ* ਵਿਚ ਪਹਿਲੀ ਵਾਰ ਵਿਧੀਵਤ ਢੰਗ ਰਾਹੀਂ ਪ੍ਰੋ. ਹਰਿਭਜਨ ਸਿੰਘ ਨੇ ਕੀਤਾ ਅਤੇ ਸਮਯੁਕਤ ਦਲੀਲਾਂ ਰਾਹੀਂ ਆਪਣਾ ਮੱਤ ਪੇਸ਼ ਕੀਤਾ। ਇਸ ਦ੍ਰਿਸ਼ਟੀਕੋਣ ਦੀ ਸੁਰ ਉਨ੍ਹਾਂ ਪਿਛੋਂ ਡਾ. ਜਗਬੀਰ ਸਿੰਘ ਨੇ ਫੜੀ ਜਿਸ ਨਾਲ ਇਹ ਪਰੰਪਰਾ ਕੁਝ ਅੱਗੇ ਤੁਰੀ। ਇਨ੍ਹਾਂ ਦੋਵਾਂ ਤੋਂ ਇਲਾਵਾ

ਹੋਰ ਕਿਸੇ ਨੇ ਇਸ ਦਿਸ਼ਾ ਵੱਲ ਵਧੀਕ ਧਿਆਨ ਨਹੀਂ ਦਿੱਤਾ ਜਿਸ ਕਰਕੇ ਇਸ ਖੇਤਰ ਵਿਚ ਅਜੇ ਅੰਸ਼ਿਕ ਕੰਮ ਹੋਇਆ ਹੈ।

ਬਰਟਰੰਡ ਰੱਸਲ ਨੇ ਵਿਟਗਨਸਟੀਨ ਵਜੋਂ ਪੇਸ਼ ਕੀਤੀ ਨਾਮਕਰਣ ਦੀ ਭਾਸ਼ਾ ਥਿਊਰੀ ਦਾ ਅਧਿਅਨ ਕੀਤਾ। ਰੱਸਲ ਅਨੁਸਾਰ ਨਾਮ ਦੋ ਪ੍ਰਕਾਰ ਦੇ ਹਨ ਆਮ ਨਾਉਂ ਅਤੇ ਖ਼ਾਸ ਨਾਉਂ। ਆਮ ਨਾਉਂ ਕੇਵਲ ਸੰਕਲਪਨਾਵਾਂ ਹਨ ਜੋ ਵਸਤੂ ਦੇ ਕੁੱਝ ਗੁਣਾਂ ਵਲ ਇਸ਼ਾਰਾ ਕਰਦੇ ਹਨ। ਖ਼ਾਸ ਨਾਉਂ ਵਿਅਕਤੀਆਂ/ਵਸਤਾਂ ਦਾ ਉਨ੍ਹਾਂ ਵਰਗੀਆਂ ਹੋਰ ਵਸਤਾਂ ਨਾਲੋਂ ਕੁੱਝ ਨਿਖੇੜਾ ਕਰ ਦਿੰਦੇ ਹਨ ਪਰ ਇਹ ਦੋਵੇਂ ਪ੍ਰਕਾਰ ਦੇ ਨਾਉਂ ਆਪਣੇ ਆਪ ਵਿਚ ਅਧੂਰੇ, ਅਸਪੱਸ਼ਟ ਅਤੇ ਅਰਥਹੀਣ ਹਨ ਜਦੋਂ ਤਕ ਸਰੋਤਾ/ਪਾਠਕ ਇਨ੍ਹਾਂ ਬਾਰੇ ਉਹੋ ਕੁਝ ਨਹੀਂ ਜਾਣ ਲੈਂਦਾ ਜੋ ਦੱਸਣ ਵਾਲਾ ਦੱਸਣਾ ਚਾਹੁੰਦਾ ਹੈ। ਖ਼ਾਸ ਨਾਉਂ ਸਬਜੈਕਟ ਹੋ ਗਏ ਤੇ ਆਮ ਨਾਉਂ ਪਰੈਡੀਕੇਟ। ਵਿਸ਼ੇਸ਼ਣਾਂ ਅਤੇ ਕ੍ਰਿਆਵਾਂ ਨੂੰ ਵੀ ਰੱਸਲ ਆਮ ਨਾਉਂ ਦੇ ਰੂਪ ਹੀ ਮੰਨਦਾ ਹੈ। ਭਾਸ਼ਾ ਦਾ ਹਰੇਕ ਵਾਕ ਅਧੂਰਾ ਹੈ ਜਦੋਂ ਤਕ ਕਿ ਉਸ ਬਾਰੇ ਪੂਰੇ ਪ੍ਰਯੋਗ ਦਾ ਹਵਾਲਾ ਨਹੀਂ ਮਿਲਦਾ। ਉਹ ਉਦਾਹਰਣ ਦਿੰਦਾ ਹੈ ਕਿ ਇਹ ਵਾਕ ਸੁਣੋ:

"ਫਰਾਂਸ ਦਾ ਰਾਜਾ ਸਿਆਣਾ ਹੈ"।

ਇਸ ਵਾਕ ਦਾ ਕੋਈ ਅਰਥ ਨਹੀਂ ਕਿਉਂਕਿ ਅੱਜ ਫਰਾਂਸ ਵਿਚ ਕੋਈ ਰਾਜਾ ਨਹੀਂ। ਦੱਸਣਾ ਪਵੇਗਾ ਕਿ ਕਿਸ ਰਾਜੇ ਦੀ ਗੱਲ ਹੋ ਰਹੀ ਹੈ ਤੇ ਸਾਬਤ ਕਰਨਾ ਪਵੇਗਾ ਕਿ ਉਹ ਕਿਵੇਂ ਸਿਆਣਾ ਅਖਵਾਇਆ।

ਹੁਣ ਲਈਏ ਧਰਮ ਗ੍ਰੰਥ ਵਿਚ ਵਰਤੇ ਗਏ ਰੱਬ ਦੇ ਨਾਵਾਂ ਬਾਰੇ ਪ੍ਰਸੰਗ। ਇਥੇ ਅਸੀਂ ਦੇਖਾਂਗੇ ਕਿ ਵਿਸ਼ੇਸ਼ਣ ਅਤੇ ਨਾਮ ਵਿਚਕਾਰ ਕੋਈ ਫਰਕ ਨਹੀਂ। ਨਾਮ ਹੈ ਹੀ ਨਹੀਂ, ਕੇਵਲ ਵਿਸ਼ੇਸ਼ਣ ਹਨ। ਇਨ੍ਹਾਂ ਵਿਸ਼ੇਸ਼ਣਾਂ ਨੂੰ ਨਾਮ ਮੰਨ ਲਿਆ ਗਿਆ ਹੈ। ਕਰਤਾਰ, ਪ੍ਰਤਿਪਾਲਕ, ਰਾਜ਼ਕ, ਰਹੀਮ, ਬਖਸ਼ਿੰਦ ਆਦਿਕ ਸ਼ਬਦ ਇਹੀ ਸਾਬਤ ਕਰਦੇ ਹਨ।

ਧਰਮ ਗ੍ਰੰਥ ਦੀ ਭਾਸ਼ਾ ਦੀ ਇਕ ਇਹ ਹੋਰ ਵਿਸ਼ੇਸ਼ਤਾ ਇਹ ਹੈ ਕਿ ਉਹ ਵਿਆਕਰਣ ਤੋਂ ਪਰੇ ਹਟਣ ਦਾ ਯਤਨ ਕਰਦੀ ਹੈ। ਅਜਿਹਾ ਗੁਰਬਾਣੀ ਵਿਚ ਅਤੇ ਦਸਮ ਗ੍ਰੰਥ ਵਿਚ ਕਈ ਥਾਂ ਦੇਖਣ ਨੂੰ ਮਿਲਦਾ ਹੈ। ਵਿਆਕਰਣ ਦੇ ਵਾਕ ਤਿੰਨ ਕਾਲਾਂ ਵਿਚਕਾਰ ਘਿਰੇ ਹੋਏ ਹੁੰਦੇ ਹਨ। ਜਦੋਂ ਗੁਰੂ ਸਾਹਿਬਾਨ ਰੱਬ ਨੂੰ ਅਕਾਲ ਆਖਦੇ ਹਨ ਤਦ ਵਿਅਕਾਰਣ ਉਸ ਨੂੰ ਬਿਆਨ ਕਿਵੇਂ ਕਰੇਗੀ? ਮੂਲ ਮੰਤ੍ਰ ਸਿਖ ਦਰਸ਼ਨ ਅਤੇ ਗੁਰਮਤਿ ਦੀ ਬੁਨਿਆਦ ਹੈ। ਇਸ ਵਿਚ ਕੋਈ ਕ੍ਰਿਆ ਜਾਂ ਸਹਾਇਕ ਕ੍ਰਿਆ ਨਹੀਂ ਵਰਤੀ ਗਈ। ਸਤਿ ਨੂੰ ਰੂਪਮਾਨ ਕਰਨ ਦੇ ਮਨੋਰਥ ਨਾਲ ਬਿਨਾ ਕੋਈ ਵਾਕ ਸਿਰਜਿਆਂ ਇਕ ਕਤਾਰ ਵਿਚ ਕੇਵਲ ਵਿਸ਼ੇਸ਼ਣ ਲਿਖ ਦਿੱਤੇ ਹਨ ਤੇ ਭਾਸ਼ਾ ਦੀ ਕਮਜ਼ੋਰੀ ਦਾ

ਇਹ ਅਹਿਸਾਸ ਕਿ ਗਣਿਤ ਦਾ ਹਿੰਦਸਾ ਉਸ ਦੇ ਇੱਕ ਹੋਣ ਵਾਸਤੇ ਵਰਤਿਆ। ਗਣਿਤ ਦਾ ਹਿੰਦਸਾ ਕਿਸੇ ਹੋਰ ਧਰਮ ਗ੍ਰੰਥ ਵਿਚ ਵਰਤਿਆ ਗਿਆ ਹੋਵੇ, ਅਜਿਹਾ ਸਾਡੀ ਜਾਣਕਾਰੀ ਵਿਚ ਨਹੀਂ ਹੈ। ਸਾਹਿਤਕਾਰ ਭਾਸ਼ਾ ਨਾਲ ਖੇਡਾਂ ਖੇਡਦਾ ਹੈ ਪਰੰਤੂ ਗੁਰਬਾਣੀ ਸਤਿ ਦਾ ਪ੍ਰਗਟਾਵਾ ਵੀ ਹੈ, ਸਤਿ ਵੀ ਹੈ ਇਸ ਕਰਕੇ ਭਾਸ਼ਾਈ ਖੇਡਾਂ ਗਾਇਬ ਹਨ। ਰੱਸਲ ਦਾ ਇਹ ਕਥਨ ਸਾਡੇ ਲਈ ਮੁੱਲਵਾਨ ਹੈ, "ਦਰਸ਼ਨ ਵਿਚ ਸਤਿ ਵਿਆਪਕ ਹੈ। ਜਿਹੜਾ ਬੰਦਾ ਸਤਿ ਖੇਡਾਂ ਖੇਡਦਾ ਹੈ ਉਹ ਚਿੰਤਨ ਦਾ ਨੁਕਸਾਨ ਕਰ ਰਿਹਾ ਹੈ।"[1]

ਭਰਥਰੀ ਹਰੀ ਨੇ ਸ਼ਬਦ-ਬ੍ਰਹਮ ਦਾ ਸਿਧਾਂਤ ਸਿਰਜਿਆ। ਬੋਧੀਆਂ ਨੇ ਕਿਹਾ ਕਿ ਸ਼ਬਦ ਬੇਕਾਰ ਚੀਜ਼ ਹੈ ਇਸ ਕਰਕੇ ਇਸ ਦੀ ਵਾਸਤਵਿਕਤਾ ਨੂੰ ਸਵੀਕਾਰ ਨਹੀਂ ਕੀਤਾ ਕਿਉਂਕਿ ਭਾਸ਼ਾ ਸਤਿ ਨੂੰ ਪ੍ਰਗਟ ਕਰਨ ਵਿਚ ਪੂਰੀ ਤਰ੍ਹਾਂ ਅਸਮਰਥ ਹੈ। ਬੋਧੀਆਂ ਨੂੰ ਪੁੱਛਿਆ ਗਿਆ ਕਿ ਭਾਸ਼ਾ "ਮਿਥਿਆ ਹੈ" ਤੁਹਾਡਾ ਇਹ ਕਥਨ ਕਿਵੇਂ ਸਹੀ ਹੋਇਆ ਕਿਉਂਕਿ ਇਹ ਵਾਕ ਵੀ ਕਿਸੇ ਭਾਸ਼ਾ ਦਾ ਵਾਕ ਹੈ। ਭਾਸ਼ਾ ਜੇ ਸਤਿ ਨਹੀਂ ਪ੍ਰਗਟ ਕਰ ਸਕਦੀ ਤਾਂ ਤੁਹਾਡਾ ਵਾਕ ਵੀ ਮੰਨਣਯੋਗ ਨਹੀਂ।

ਵਿਭਿੰਨ ਧੁਨੀਆਂ ਦਾ ਨਾਮ ਭਾਸ਼ਾ ਨਹੀਂ। ਇਨ੍ਹਾਂ ਧੁਨੀਆਂ ਦੇ ਸੰਜੋਗ ਤੋਂ ਬਣਨ ਵਾਲੇ ਸ਼ਬਦ ਅਤੇ ਸ਼ਬਦਾਂ ਤੋਂ ਬਣਨ ਵਾਲੇ ਵਾਕਾਂ ਦਾ ਕੋਈ ਅਰਥ ਹੋਣਾ ਚਾਹੀਦਾ ਹੈ। ਭਾਰਤੀ ਆਚਾਰੀਆਂ ਨੇ ਬਹੁਤ ਪਹਿਲਾਂ ਸ਼ਬਦ ਅਤੇ ਅਰਥ ਦੇ ਸੰਬੰਧਾਂ ਬਾਰੇ ਜਾਣ ਲਿਆ ਸੀ। ਲੌਕਿਕ ਸਾਹਿਤ ਵਿਚ ਅਰਥ ਮੰਜ਼ਿਲ ਹੈ ਸ਼ਬਦ ਨਹੀਂ। ਪਰੰਤੂ ਧਰਮ ਗ੍ਰੰਥ ਵਿਚ ਅਰਥ ਨਹੀਂ, ਸ਼ਬਦ ਮੰਜਿਲ ਹੈ। ਨਾਮ ਸਿਮਰਨ ਦਾ ਅਰਥਾਂ ਨਾਲ ਕੋਈ ਸੰਬੰਧ ਨਹੀਂ।

ਭਾਸ਼ਾ ਦਾ ਸੰਬੰਧ ਕਲਪਨਾ ਸ਼ਕਤੀ ਅਤੇ ਯਾਦਦਾਸ਼ਤ ਨਾਲ ਪੂਰਨ ਅਟੁੱਟ ਹੈ। ਕਲਪਨਾ ਤੋਂ ਬਗੈਰ ਵਾਕ ਨਹੀਂ ਸੰਭਵ। ਵਾਕ ਤੋਂ ਪਹਿਲਾਂ ਵਾਕ ਦਾ ਵਿਚਾਰ ਹੈ ਤੇ ਵਾਕ ਵਿਚਾਰ ਦਾ ਬੱਚਾ ਹੈ। ਜੇ ਯਾਦਦਾਸ਼ਤ ਨਹੀਂ ਤਦ ਇਸ ਬੱਚੇ ਦੀ ਮੌਤ ਯਕੀਨੀ ਹੈ। ਯਾਦਦਾਸ਼ਤ ਰਾਹੀਂ ਸ਼ਬਦ ਜੁੜ ਕੇ ਵਾਕ ਬਣਦੇ ਹਨ ਅਤੇ ਵਾਕਾਂ ਦਾ ਸਮੂਹ ਵਿਸ਼ੇਸ਼ ਪ੍ਰਸੰਗ ਸਿਰਜਦਾ ਹੈ। ਕਲਪਨਾ ਅਤੇ ਯਾਦਸ਼ਕਤੀ ਲੇਖਕ/ਵਕਤਾ ਅਤੇ ਪਾਠਕ/ਸਰੋਤਾ ਦੋਹਾਂ ਲਈ ਲਾਜ਼ਮੀ ਹੈ। ਪਰੰਤੂ ਗੁਰੂ ਸਾਹਿਬਾਨ ਆਖਦੇ ਹਨ: ਜੋ ਕੁੱਝ ਯਾਦ ਕੀਤਾ ਹੋਇਆ ਹੈ ਉਹ ਭੁੱਲ ਜਾਓ ਤੇ ਤੁਹਾਡੀ ਕਲਪਨਾ ਕਮਜ਼ੋਰ ਅਤੇ ਬੇਕਦਰ ਹੈ ਇਸ ਤੋਂ ਪਿੱਛਾ ਛੁਡਾਓ। ਜੇ ਭਾਂਡਾ ਖਾਲੀ ਨਹੀਂ ਕਰੋਗੇ ਤਦ ਇਸ ਵਿਚ ਸਤਿ ਨਹੀਂ ਪੈ ਸਕੇਗਾ। ਆਪਣੇ ਆਪ ਨੂੰ ਸੰਪੂਰਨ ਤੌਰ 'ਤੇ ਖਾਲੀ ਕਰੋਗੇ ਤਦ ਹੀ ਸੰਪੂਰਨਤਾ ਦੇ ਦੀਦਾਰ ਹੋਣਗੇ। ਇਥੇ ਗੁਰਬਾਣੀ ਦੀਆਂ ਪੰਕਤੀਆਂ ਇਸ ਕਰਕੇ ਦਰਜ ਨਹੀਂ ਕਰ

ਰਿਹਾ ਕਿਉਂਕਿ ਅਨੇਕ ਸਥਾਨਾਂ ਤੇ ਇਹੋ ਜਿਹੇ ਹਵਾਲੇ ਅੰਕਿਤ ਹਨ ਤੇ ਪਾਠਕ ਭਲੀਭਾਂਤ ਵਾਕਿਫ ਹਨ।

ਭਾਸ਼ਾ ਮਿਥਿਆ ਹੈ ਕਿ ਸਤਿ ਇਸ ਬਾਰੇ ਵੀ.ਐਨ. ਝਾਅ ਨੇ ਵਿਆਕਰਣੀਆਂ ਅਤੇ ਨਿਆਇਕਾਂ ਦੁਆਰਾ ਕੀਤੀ ਬਹੁਤ ਲੰਮੀ ਗੋਸ਼ਟੀ ਦਰਜ ਕੀਤੀ ਹੈ। ਨਿਆਇਕ ਆਖਦੇ ਹਨ ਕਿ ਵਾਕ ਤਦ ਸਮਝ ਆਏਗਾ ਜੇ ਸ਼ਬਦਾਂ ਦੇ ਬਾਹਰੀ ਅਰਥ ਪਤਾ ਹੋਣਗੇ। ਪਹਿਲੋਂ ਮੂਲ ਅਰਥ ਦੀ ਜਾਣਕਾਰੀ ਹੋਵੇਗੀ, ਤਦ ਬੋਧਾਰਥ ਤਕ ਪੁੱਜਿਆ ਜਾ ਸਕੇਗਾ। ਵਿਆਕਰਣ ਵਾਲੇ ਉਦਾਹਰਣ ਦਿੰਦੇ ਹੋਏ ਆਖਦੇ ਹਨ, ਦੋ ਵਾਕ ਸੁਣੋ:

1. ਘੜਾ ਹੈ
2. ਘੜਾ ਨਹੀਂ ਹੈ।

ਜਦੋਂ ਸ਼ਬਦ 'ਘੜਾ' ਉਚਾਰਿਆ ਤਦ ਆਪਣੇ ਆਪ ਸਾਬਤ ਹੋ ਗਿਆ ਕਿ ਘੜੇ ਦੀ ਹੋਂਦ ਹੈ। ਜੇ ਘੜਾ ਨਾ ਹੁੰਦਾ ਤਦ ਸ਼ਬਦ 'ਘੜਾ' ਵੀ ਨਾ ਹੁੰਦਾ। ਫਿਰ ਇਸ ਨਾਲ 'ਹੈ' ਸ਼ਬਦ ਜੋੜਨ/ਲਿਖਣ ਦੀ ਕੀ ਤੁਕ? ਦੂਜਾ ਵਾਕ ਹੈ "ਘੜਾ ਨਹੀਂ ਹੈ"। ਸ਼ਬਦ 'ਘੜਾ' ਉਚਾਰਿਆ ਤਾਂ ਸਾਬਤ ਹੋਇਆ ਕਿ ਘੜਾ ਹੈ, ਪਰ ਪਿੱਛੇ ਸ਼ਬਦ "ਨਹੀਂ ਹੈ" ਆ ਗਏ ਹਨ ਜੋ ਦੱਸਦੇ ਹਨ ਕਿ ਘੜੇ ਦੀ ਹੋਂਦ ਨਹੀਂ ਹੈ। ਇਹ ਤਾਂ ਆਪੇ ਵਿਰੋਧੀ ਗੱਲ ਹੋ ਗਈ। ਇਸ਼ ਕਰਕੇ ਕਿਹਾ ਗਿਆ ਕਿ ਭਾਸ਼ਾ ਅਧੂਰੀ ਵੀ ਹੈ, ਅਸਪਸ਼ਟ ਵੀ। ਨਿਆਇਕ ਆਖਦੇ ਹਨ ਕਿ ਸ਼ਬਦ "ਘੜਾ" ਵਾਸਤਵ ਵਿਚ ਕੋਈ ਵਸਤੂ ਨਹੀਂ, ਵਸਤੂ ਦਾ ਸੰਕਲਪ ਹੈ। ਇਸ ਸੰਕਲਪ ਦਾ ਪਦਾਰਥਕ ਰੂਪ ਇਥੇ ਮੌਜੂਦ ਹੈ ਕਿ ਨਹੀਂ ਇਸ ਦੇ ਵਾਸਤੇ ਕਿਰਿਆ ਅਤੇ ਸਹਾਇਕ ਕਿਰਿਆ ਲਗਾਈ ਜਾਂਦੀ ਹੈ। ਇਵੇਂ ਹੀ ਜਦੋਂ ਆਖਦੇ ਹਾਂ ਘੜਾ ਨਹੀਂ ਹੈ ਤਦ ਇਹ ਅਰਥ ਹੈ ਕਿ ਕਿਤੇ ਨਾ ਕਿਤੇ ਘੜਾ ਹੈ ਜ਼ਰੂਰ ਪਰ ਜਿਸ ਵਿਸ਼ੇਸ਼ ਥਾਂ ਦਾ ਜ਼ਿਕਰ ਹੋ ਰਿਹਾ ਹੈ ਇਹ ਉਥੇ ਨਹੀਂ ਹੈ। ਮੰਨ ਲਉ ਕਿ ਸਾਰੇ ਸੰਸਾਰ ਵਿਚ ਘੜਾ ਕਿਤੇ ਨਹੀਂ, ਪਰ ਇਕ ਸੰਕਲਪ, ਇਕ ਸ਼ਬਦ ਹੈ ਤਾਂ ਘੜਾ ਬਣ ਜਾਵੇਗਾ।

ਵਿਸ਼ਵ-ਰਚਨਾ ਬਾਰੇ ਇਹੀ ਪ੍ਰਸ਼ਨ ਸਾਹਮਣੇ ਆਏ। ਪਰਮਾਤਮਾ ਨੇ ਸ਼ਬਦ ਉਚਾਰਿਆ "ਭੂਹ" ਉਸੇ ਵਕਤ ਉਤਪਤੀ ਹੋ ਗਈ। ਨਿਆਇਕਾਂ ਨੇ ਕਿਹਾ ਸੀ ਕਿ ਅਭਿਧਾ ਤੋਂ ਬਿਨਾ ਲੱਖਣਾ ਨਹੀਂ ਹੁੰਦੀ। ਜਦੋਂ ਸ੍ਰਿਸ਼ਟੀ ਹੈ ਹੀ ਨਹੀਂ ਸੀ ਤਦ ਇਸ ਦੇ ਹੋਣ/ਬਣਾਉਣ ਦਾ ਖ਼ਿਆਲ ਕਿਵੇਂ ਪੈਦਾ ਹੋ ਗਿਆ ਤੇ ਖ਼ਿਆਲ ਵੀ ਉਦੋਂ ਆ ਸਕਦਾ ਹੈ ਜਦੋਂ ਭਾਸ਼ਾ ਹੋਵੇ। ਸੁੰਨ ਅਵਸਥਾ ਵਿਚ ਭਾਸ਼ਾ ਨਹੀਂ ਸੀ ਸ਼ਬਦ "ਭੂਹ" ਵਿਚਾਰ ਕਿਵੇਂ ਆ ਗਿਆ? ਜਦੋਂ ਭਾਸ਼ਾ ਨਹੀਂ ਸੀ ਤਦ ਸ਼ਬਦ "ਭੂਹ" ਕਿਥੋਂ ਆਇਆ? ਵਿਆਕਰਣੀਆਂ ਨੇ ਕਿਹਾ ਕਿ ਬੋਧਾਰਥ ਸਮਝੇ ਬਗੈਰ ਇਹ ਸਮਝ ਵਿਚ ਨਹੀਂ ਆਏਗਾ।

ਪਰ ਨਿਆਇਕਾਂ ਨੇ ਕਿਹਾ ਕਿ ਸੁੰਨ ਅਵਸਥਾ ਵਿਚ ਕੀ ਸੀ ਉਸਦਾ ਸਾਨੂੰ ਪਤਾ ਨਹੀਂ ਪਰ ਰਚਨਹਾਰ ਨੂੰ ਉਦੋਂ ਵੀ ਸਭ ਪਤਾ ਸੀ। ਉਸ ਨੂੰ 'ਭੂਹ' ਸ਼ਬਦ ਦਾ ਵੀ ਪਤਾ ਸੀ ਕਿਉਂਕਿ ਸ੍ਰਿਸ਼ਟੀ-ਰਚਨਾ ਉਸਨੇ ਪਹਿਲੀ ਵਾਰ ਥੋੜ੍ਹੀ ਕੀਤੀ ਹੈ, ਉਹ ਅਨੇਕ ਵਾਰ ਸਿਰਜਣਾ ਅਤੇ ਅਨੇਕ ਵਾਰ ਵਿਨਾਸ਼ ਕਰ ਚੁੱਕਾ ਹੈ ਜਿਸ ਕਾਰਨ ਸਿਰਜਣਹਾਰ ਲਈ ਬੋਧਾਰਥ ਦੀ ਸਮੱਸਿਆ ਨਹੀਂ। ਬੋਧਾਰਥ ਸਾਡੇ ਵਾਸਤੇ ਉਪਯੋਗੀ ਹੈ ਕਿਉਂਕਿ ਸਾਡਾ ਗਿਆਨ ਅੰਸ਼ਿਕ ਹੈ ਜਦੋਂ ਕਿ ਪਰਮਸਤਿ ਗਿਆਨ-ਸਰੂਪ ਅਤੇ ਗਿਆਨ ਸਰੋਤ ਹੈ।

ਧਰਮ ਗ੍ਰੰਥ ਦੀ ਭਾਸ਼ਾ ਦੀਆਂ ਉਲਝਣਾਂ ਲੌਕਿਕ ਭਾਸ਼ਾ ਨਾਲੋਂ ਅਤਿਅੰਤ ਗੁਹਜ ਅਤੇ ਜਟਿਲ ਹਨ। ਸੰਸਾਰ ਨੂੰ ਸੰਕਲਪਾਂ ਬਗ਼ੈਰ ਨਹੀਂ ਸਮਝਿਆ ਜਾ ਸਕਦਾ ਤੇ ਹਰ ਨਵਾਂ ਸ਼ਬਦ ਨਵਾਂ ਸੰਕਲਪ ਹੈ। ਸੋ ਸੰਕਲਪ ਅਸੀਮ ਹੋ ਗਏ। ਇਥੇ ਹੀ ਬੱਸ ਨਹੀਂ। ਇਕੋ ਸ਼ਬਦ ਵਖ ਵਖ ਬੰਦਿਆਂ ਲਈ ਵੱਖ ਵੱਖ ਮੂਰਤ ਲਈ ਬੈਠਾ ਹੈ। ਮੌਲਵੀ ਅਤੇ ਬ੍ਰਾਹਮਣ ਦੇ ਦਿਲ ਵਿਚਲੇ ਇਕੋ ਕਿਸਮ ਦੇ ਸ਼ਬਦਾਂ ਦੇ ਸੰਕਲਪ ਵਿਭਿੰਨ ਹਨ। ਸ਼ਰੱਈ ਅਤੇ ਸੂਫੀ ਦੇ ਸੰਕਲਪ ਇਨੇ ਵੱਖਰੇ, ਸਗੋਂ ਵਿਰੋਧੀ ਹੋ ਗਏ ਕਿ ਮਨਸੂਰ ਨੂੰ ਫਾਸੀ 'ਤੇ ਲਟਕਣਾ ਪਿਆ। ਸੰਸਾਰ ਵਿਚ ਵਿਚਰਦੇ ਹੋਏ ਸਾਡਾ ਸਾਹਮਣਾ ਆਪਾ ਵਿਰੋਧੀ ਸਥਿਤੀਆਂ ਨਾਲ ਹੁੰਦਾ ਰਹਿੰਦਾ ਹੈ। ਸਮਝ ਬੇ-ਸਮਝੀ, ਸਹਿਮਤੀ ਅਸਹਿਮਤੀ, ਗਿਆਨ ਅਗਿਆਨ, ਚਾਨਣ ਹਨੇਰਾ, ਜੀਵਨ ਮੌਤ ਸਾਰੇ ਸਾਡੇ ਆਲੇ ਦੁਆਲੇ ਅਤੇ ਸਾਹਮਣੇ ਹਨ। ਪਰ ਧਰਮ ਗ੍ਰੰਥ ਵਿਚ ਕੇਵਲ ਚਾਨਣ ਹੈ, ਕੇਵਲ ਜੀਵਨ ਹੈ, ਕੇਵਲ ਸਥਿਰਤਾ, ਅਡੋਲਤਾ, ਅਨੰਤਤਾ ਤੇ ਗਿਆਨ ਹੈ ਤੇ ਇਹ ਸਾਰੇ ਸੰਕਲਪ ਜੀਵਨ, ਸਥਿਰਤਾ, ਅਨੰਤਤਾ ਤੇ ਗਿਆਨ ਆਦਿਕ ਵੀ ਵੱਖ ਨਹੀਂ। ਇਕੋ ਹਸਤੀ ਬਾਬਤ ਸਾਡੇ ਮਨ ਦੇ ਬੋਲ ਹਨ। ਲੌਕਿਕ ਗਿਆਨ ਅਨੁਸਾਰ ਕਿਸੇ ਵਸਤੂ ਦਾ ਇਕ ਭਾਗ ਉਸ ਵਸਤੂ ਜਿਹਾ ਨਹੀਂ ਹੋ ਸਕਦਾ। ਇਹ ਭੌਤਿਕ ਵਿਗਿਆਨ ਦਾ ਬੁਨਿਆਦੀ ਅਸੂਲ ਹੈ। ਪਰ ਧਰਮ ਗ੍ਰੰਥ ਆਖਦਾ ਹੈ ਕਿ ਪੂਰਨ ਦਾ ਅੰਸ਼ ਵੀ ਪੂਰਨ ਹੈ। ਈਸ਼ ਉਪਨਿਸ਼ਦ ਦੇ ਵਾਕ ਹਨ "ਸਭ ਪੂਰਨ ਹੈ। ਜੇ ਪੂਰਨ ਨੂੰ ਪੂਰਨ ਵਿਚ ਮਿਲਾ ਦੇਈਏ ਤਦ ਜੋ ਬਣਦਾ ਹੈ ਉਹ ਪੂਰਨ ਹੁੰਦਾ ਹੈ। ਪੂਰਨ ਵਿਚੋਂ ਪੂਰਨ ਨੂੰ ਜੇ ਘਟਾ ਦੇਈਏ ਤਦ ਜੋ ਬਚਦਾ ਹੈ ਉਹ ਪੂਰਨ ਹੁੰਦਾ ਹੈ"। ਮਨਸੂਰ ਦਾ ਅਨਅਲਹੱਕ, ਰਿਸ਼ੀਆਂ ਦਾ ਤਤ੍ਵਮਸਿ, ਅਹੰ ਬ੍ਰਹਮਾਸਮਿ ਤੇ ਬਾਈਬਲ ਦੇ ਕਥਨ, "ਪਿਤਾ ਵਾਂਗ ਸੰਪੂਰਨ ਹੋ ਜਾ", "ਨਵਾਂ ਮਨੁੱਖ ਬਣ" ਇਕੋ ਸਤਿ ਦਾ ਪਰੀਚੈ ਦਿੰਦੇ ਹਨ। ਸਾਰੇ ਧਰਮ ਗ੍ਰੰਥ ਆਦੇਸ਼ ਦਿੰਦੇ ਹਨ : ਆਪੇ ਨੂੰ ਜਾਣੋ। ਇਹ ਗੱਲ ਅਜਿਹੀ ਪੌੜੀ ਹੈ ਕਿ ਜਿਹੜਾ ਇਸ ਉਪਰ ਚੜ੍ਹ ਗਿਆ ਉਹ ਦੇਖ ਲਵੇਗਾ ਕਿ "ਉਹੀ ਹਾਂ ਮੈਂ"। ਸੋ ਆਪਾ ਬ੍ਰਹਮ ਹੈ। ਆਪੇ ਨੂੰ ਜਾਣਨਾ ਬ੍ਰਹਮ ਨੂੰ ਜਾਣਨਾ ਤੇ ਬ੍ਰਹਮ ਹੋ ਜਾਣਾ ਹੈ। ਧਰਮ ਗ੍ਰੰਥ ਦੀ ਭਾਸ਼ਾ ਵਿਚ 'ਜਾਣਨਾ' ਦਾ ਅਰਥ ਹੋਣਾ

ਹੁੰਦਾ ਹੈ। ਆਪਣੇ ਆਪ ਨੂੰ ਜਾਣਨ ਦੇ ਹੁਕਮ ਤਾਂ ਬੋਧ ਅਤੇ ਜੈਨ ਅਨੀਸ਼ਵਰਵਾਦੀ ਵੀ ਦਿੰਦੇ ਹਨ। ਵੱਖ ਵੱਖ ਧਰਮਾਂ ਵਿਚ ਸਤਿ ਦੀ ਪਰਿਭਾਸ਼ਾ ਵਿਚ ਬੇਸ਼ੱਕ ਭਿੰਨਤਾਈਆਂ ਹਨ ਪਰ ਸਤਿ ਇਕ ਹੈ ਤੇ ਸਾਡੀ ਮੰਜ਼ਿਲ ਸਤਿ ਹੈ, ਸਤਿ ਦੀ ਪਰਿਭਾਸ਼ਾ ਨਹੀਂ। ਸਤਿ ਤਕ ਅਪੜ ਕੇ ਭਾਸ਼ਾ ਅਤੇ ਫਲਸਫਾ ਸਭ ਫਾਲਤੂ ਹੋ ਜਾਂਦੇ ਹਨ ਤੇ ਝੜ ਜਾਂਦੇ ਹਨ। ਵਿਟਗਨਸਟੀਨ ਆਖਦਾ ਹੈ, "ਛੱਤ ਉਪਰ ਅੱਪੜ ਕੇ ਪੌੜੀ ਸੁੱਟ ਦਿਉ ਕਿਉਂਕਿ ਛੱਤ ਉਪਰ ਹੋਰ ਕੋਈ ਛੱਤ ਨਹੀਂ ਹੈ 'ਤੇ ਹੇਠਾਂ ਉਤਰਨ ਦੀ ਲੋੜ ਨਹੀਂ ਪਵੇਗੀ।" ਬੁੱਧ ਆਖਦਾ ਹੈ, "ਦਰਿਆ ਦੇ ਦੂਜੇ ਕਿਨਾਰੇ ਤੇ ਪੁੱਜ ਗਏ ਹੋ ਤਾਂ ਕਿਸ਼ਤੀ ਉਥੇ ਛੱਡ ਜਾਉ। ਹੁਣ ਇਸ ਨੂੰ ਮੋਢਿਆਂ ਉਪਰ ਚੁੱਕੀ ਫਿਰਨ ਦਾ ਕੋਈ ਲਾਭ ਨਹੀਂ"। ਗੁਰਬਾਣੀ ਦਾ ਮਹਾਂਵਾਕ ਹੈ:

ਫਲ ਕਾਰਨ ਫੂਲੀ ਬਨਰਾਇ॥
ਫਲੁ ਲਾਗਾ ਤਬ ਫੂਲੁ ਬਿਲਾਇ॥
ਗਿਆਨੈ ਕਾਰਨ ਕਰਮ ਅਭਿਆਸੁ॥
ਗਿਆਨੁ ਭਇਆ ਤਹ ਕਰਮਹ ਨਾਸੁ॥

*ਗੁਰੂ ਗ੍ਰੰਥ ਸਾਹਿਬ*, ਪੰਨਾ 1167

ਧਰਮ ਗ੍ਰੰਥ ਆਖਦਾ ਹੈ ਕਿ ਜਿਸ ਨੂੰ ਪਿਆਰ ਕਰੇਂਗਾ ਉਹੀ ਹੋ ਜਾਏਂਗਾ। ਜੇ ਨਹੀਂ ਹੋਇਆ ਤਦ ਤੇਰਾ ਪਿਆਰ ਪੂਰਨ ਨਹੀਂ। ਮੁਸ਼ੱਕਤ ਅਤੇ ਬੰਦਗੀ ਸਭ ਵਿਅਰਥ ਹਨ ਜੇ ਤੂੰ ਸਤਿ ਬਣਿਆ ਨਹੀਂ। ਸੋ ਧਰਮ ਗ੍ਰੰਥ ਦੀ ਭਾਸ਼ਾ ਕੁੱਝ ਸਮਝਾਉਣ ਦੀ ਥਾਂ ਬਣਨ ਵੱਲ ਲਿਜਾਂਦੀ ਹੈ। ਧਰਮ ਉਦੋਂ ਤਕ ਗ੍ਰੰਥ ਵਿਚ ਕੈਦ ਹੈ ਜਦੋਂ ਤਕ ਮਨੁੱਖ ਕਰਮ ਖੇਤਰ ਵਿਚ ਨਹੀਂ ਆਉਂਦਾ, ਕਾਰਜਸ਼ੀਲ ਨਹੀਂ ਹੁੰਦਾ। ਧਰਮ ਦੀ ਭਾਸ਼ਾ ਵਿਸ਼ੇਸ਼ ਪ੍ਰਕਾਰ ਦੀਆਂ ਭਾਵਨਾਵਾਂ ਦਾ ਸਮੂਹ ਨਹੀਂ, ਪੂਰਾ ਜੀਵਨ ਹੈ, ਉਹ ਜੀਵਨ ਨਹੀਂ ਜਿਹੜਾ ਇਕ ਸਮੇਂ ਕਿਸੇ ਥਾਂ 'ਤੇ ਹੋਇਆ ਸੀ ਤੇ ਫਿਰ ਇਕ ਹੋਰ ਸਮੇਂ ਤੇ ਮੁੱਕ ਜਾਵੇਗਾ। ਇਹ ਉਹ ਜੀਵਨ ਹੈ ਜਿਸ ਦਾ ਨਾ ਆਦਿ ਹੈ ਨਾ ਅੰਤ।

ਜੁਨੈਦ ਮਨਸੂਰ ਨੂੰ ਆਖਦਾ, "ਤੂੰ ਈਮਾਨ ਲਿਆ। ਈਮਾਨ ਲਿਆਏਂਗਾ ਤਾਂ ਦੇਖੀਂ ਹਜ਼ਾਰਾਂ ਮਣ ਭਾਰੇ ਪਹਾੜ ਤੁਰਨ ਲਗਣਗੇ, ਨੱਚਣ ਲਗਣਗੇ ਤੇ ਬੱਦਲਾਂ ਵਾਂਗ ਉਡਣ ਲਗਣਗੇ। ਈਮਾਨ ਲਿਆਏਂਗਾ ਤਾਂ ਪਹਾੜਾਂ ਨੂੰ ਉਡਦਿਆਂ ਦੇਖ ਕੇ ਤੈਨੂੰ ਹੈਰਾਨੀ ਨਹੀਂ ਹੋਵੇਗੀ।"

ਧਰਮ ਗ੍ਰੰਥ ਦੀ ਬੌਧਿਕ ਵਿਆਖਿਆ ਧਰਮ ਨਹੀਂ ਕਿਉਂਕਿ ਹਰੇਕ ਵਿਆਖਿਆ ਅਧੂਰੀ ਹੈ ਜਦੋਂ ਕਿ ਧਰਮ ਅਤੇ ਧਰਮ ਗ੍ਰੰਥ ਪੂਰਨ ਹੈ। ਧਰਮ ਗ੍ਰੰਥ ਦਾ ਹਰ ਵਾਕ ਹੁਕਮ ਹੈ। ਹੁਕਮ ਮੰਨਣਾ ਪ੍ਰਥਮ ਕਾਰਜ ਹੈ, ਉਸ ਦੀ ਵਿਆਖਿਆ ਦੁਜੈਲਾ ਕਾਰਜ

ਹੈ। ਉਦਾਸੀ ਦੌਰਾਨ ਭਾਈ ਮਰਦਾਨਾ ਜੀ ਗੁਰੂ ਜੀ ਨੂੰ ਪੁੱਛਦੇ ਹਨ, "ਬਾਬਾ ਕਿੰਨੇ ਹਜ਼ਾਰ ਕੋਸ ਦੂਰ ਆ ਗਏ ਹਾਂ ਆਪਾਂ ਤਲਵੰਡੀ ਤੋਂ?" ਗੁਰੂ ਜੀ ਆਖਦੇ ਹਨ, "ਭਾਈ ਜੀ ਗਿਣਤੀਆਂ ਨਹੀਂ ਕਰਨੀਆਂ।" ਫਿਰ ਕਿਸੇ ਦਿਨ ਹੋਰ ਪੁੱਛਦੇ ਹਨ, "ਬਾਬਾ ਜੀ ਕਿੰਨੇ ਸਾਲ ਹੋ ਗਏ ਹਨ ਅਸਾਂ ਨੂੰ ਤੁਰਿਆਂ?" ਗੁਰੂ ਜੀ ਉੱਤਰ ਦਿੰਦੇ ਹਨ, "ਅੱਗੇ ਵੀ ਆਖਿਆ ਸੀ ਭਾਈ ਗਿਣਤੀਆਂ ਨਹੀਂ ਕਰਨੀਆਂ।" ਗੁਰੂਆਂ/ਪੈਗੰਬਰਾਂ ਦੇ ਵਾਕ ਨਾ ਸਮਾਂ ਗਿਣਦੇ ਹਨ ਤੇ ਨਾ ਸਥਾਨ। ਸਮਾਂ ਅਤੇ ਸਥਾਨ ਛੋਟੇ ਹਨ ਤੇ ਵਾਕ ਵੱਡੇ। ਵੱਡੇ ਫੀਤੇ ਨਾਲ ਛੋਟੀ ਚੀਜ਼ ਮਿਣਨ ਦਾ ਯਤਨ ਕਰਨ ਦੀ ਲੋੜ ਨਹੀਂ। ਸਮਾਂ ਅਤੇ ਸਥਾਨ ਧਰਮ ਦੀ ਭਾਸ਼ਾ ਨੂੰ ਜਾਣਨ ਅਤੇ ਮਿਣਨ ਦੀ ਕੋਸ਼ਿਸ ਕਰਦੇ ਹਨ ਪਰ ਧਰਮ ਇਨ੍ਹਾਂ ਤੋਂ ਪਾਰ ਹੈ।

ਕੁੱਰਮ ਦਰਿਆ ਦੇ ਕਿਨਾਰੇ ਜਦੋਂ ਭਾਈ ਮਰਦਾਨਾ ਜੀ ਸਰੀਰ ਤਿਆਗਣ ਲੱਗੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਵਿਦਾ ਕਰਨ ਵੇਲੇ ਕੁੱਝ ਮੰਗਣ ਲਈ ਕਿਹਾ। ਉਹ ਖਾਮੋਸ਼ ਰਹੇ। ਗੁਰੂ ਜੀ ਨੇ ਕਿਹਾ, "ਭਾਈ ਜੀ ਖ਼ਾਲੀ ਹੱਥ ਨਹੀਂ ਜਾਣ ਦਿਆਗੇ। ਕੁੱਝ ਮੰਗੋ"। ਭਾਈ ਸਾਹਿਬ ਦੀ ਆਖਰੀ ਇੱਛਾ ਇਹ ਸੀ, "ਤੂੰ ਖਦਾਇ ਪਾਇਆ ਹੈ ਪਰ ਤੇਰਾ ਕਿਹਾ ਖ਼ੁਦਾਈ ਕਰਦੀ ਹੈ। ਮੈਂ ਤੈਨੂੰ ਦੇਖਿਆ ਹੈ ਅਰ ਤੈਨੂੰ ਪਾਇਆ ਹੈ। ਤੁਧੁ ਆਗੈ ਸਾਡੀ ਬੇਨਤੀ ਹੈ ਅੱਜ ਇਕ ਅਸਾਂ ਨੂੰ ਬਿਛੋੜਨਾ ਨਾਹੀਂ ਆਪਣੇ ਨਾਲਹੁੰ। ਨਾ ਏਥੈ ਨਾ ਉਥੈ।" ਗੁਰੂ ਮਹਾਰਾਜ ਨੇ ਫੁਰਮਾਇਆ, "ਭਾਈ ਤੁਧੁ ਉਪਰ ਅਸਾਡੀ ਖਰੀ ਖੁਸੀ ਹੈ। ਜਿਥੇ ਤੇਰਾ ਵਾਸਾ ਤਿੱਥੇ ਮੇਰਾ ਵਾਸਾ।" ਇਹ ਭਾਈ ਮਰਦਾਨਾ ਜੀ ਦੀ ਵਸੀਅਤ ਹੈ। ਧਰਮ ਨੂੰ ਧਾਰਨ ਕਰਨ ਵਾਲੇ ਵਿਅਕਤੀਆਂ ਲਈ ਮਿਲਾਪ, ਸਦੀਵੀ ਮਿਲਾਪ ਤੋਂ ਇਲਾਵਾ ਹੋਰ ਕੋਈ ਵਸੀਅਤ ਹੋ ਹੀ ਨਹੀਂ ਸਕਦੀ। ਪ੍ਰੋ. ਸਾਹਿਬ ਸਿੰਘ ਜੀ ਦਾ ਹਵਾਲਾ ਦੇ ਕੇ ਮੈਂ ਆਪਣੇ ਦੋਸਤਾਂ ਨੂੰ ਕਿਹਾ, "ਭਾਈ ਮਰਦਾਨਾ ਜੀ ਨੇ 46 ਸਾਲ ਗੁਰੂ ਨਾਨਕ ਦੇਵ ਜੀ ਦਾ ਸਾਥ ਨਿਭਾਇਆ।" ਇਕ ਮਿੱਤਰ ਨੇ ਉੱਤਰ ਦਿੱਤਾ, "ਤੂੰ 46 ਸਾਲਾਂ ਦੀ ਗਿਣਤੀ ਤਦ ਕਰਦਾ ਜੇ ਇੰਨੇ ਸਮੇਂ ਬਾਅਦ ਭਾਈ ਸਾਹਿਬ ਗੁਰੂ ਜੀ ਦਾ ਸਾਥ ਛੱਡ ਕੇ ਵਾਪਸ ਆ ਜਾਂਦੇ। ਉਨ੍ਹਾਂ ਨੇ ਨਾ ਕੇਵਲ ਸਾਰੀ ਉਮਰ ਸਾਥ ਨਿਭਾਇਆ ਸਗੋਂ ਜੋਤੀ ਜੋਤ ਸਮਾਉਣ ਵਕਤ ਵੀ ਮਿਲਾਪ ਦੀ ਮੰਗ ਕੀਤੀ ਤੇ ਗੁਰੂ ਮਹਾਰਾਜ ਨੇ ਉਨ੍ਹਾਂ ਦੀ ਮੰਗ ਸਵੀਕਾਰ ਕੀਤੀ। ਅੱਜ ਤਕ ਅਤੇ ਹਮੇਸ਼ਾਂ ਤਕ ਉਹ ਇਕੱਠੇ ਰਹਿਣਗੇ।"

ਜਦੋਂ ਗਿਆਨੀ, ਬੀ.ਏ. ਤੇ ਐਮ.ਏ. ਦੇ ਕੋਰਸਾਂ ਵਿਚ ਪੰਜਾਬੀ ਸਾਹਿਤ ਪੜ੍ਹਾਇਆ ਜਾਣ ਲੱਗਾ ਤਦ ਪਾਠ-ਪੁਸਤਕਾਂ ਵਿਚ ਕਵਿਤਾ-ਸੰਗ੍ਰਹਿਆਂ ਅੰਦਰ ਗੁਰਬਾਣੀ ਛਾਪੀ ਗਈ ਤੇ ਅਧਿਆਪਨ ਹੋਣ ਲੱਗਾ। ਜਿਵੇਂ ਕਵਿਤਾ ਦਾ ਅਧਿਐਨ ਪਰੰਪਰਾਗਤ ਹੁੰਦਾ

ਆਇਆ ਹੈ, ਬਾਣੀ ਨੂੰ ਵੀ ਉਨ੍ਹਾਂ ਹੀ ਮਾਪਦੰਡਾਂ ਉਤੇ ਪਰਖਿਆ ਗਿਆ। ਛੰਦ, ਅਲੰਕਾਰ, ਤੋਲ, ਤੁਕਾਂਤ, ਭਾਸ਼ਾ, ਸ਼ੈਲੀ ਆਦਿਕ ਪੱਖਾਂ ਉਪਰ ਲਿਖਿਆ ਪੜ੍ਹਿਆ ਗਿਆ ਜਦੋਂ ਕਿ ਗੁਰਬਾਣੀ ਦਾ ਅਧਿਐਨ ਅਤੇ ਅਧਿਆਪਨ ਬਾਕੀ ਪੰਜਾਬੀ-ਸਾਹਿਤ ਨਾਲੋਂ ਭਿੰਨ ਸ਼ੈਲੀ ਦੀ ਮੰਗ ਕਰਦਾ ਹੈ। ਮੈਂ ਇਹ ਅਨੁਭਵ ਕਰਦਾ ਹਾਂ ਕਿ ਪੰਜਾਬੀ ਸਾਹਿਤ ਉਪਰ ਟਿੱਪਣੀ ਕਰਨ ਵਕਤ ਗੁਰਬਾਣੀ ਨੂੰ ਲੌਕਿਕ ਕਾਵਿ ਤੋਂ ਨਿਖੇੜਨ ਦੀ ਜ਼ਰੂਰਤ ਹੈ। ਭਾਈ ਗੁਰਦਾਸ ਜੀ ਦੀ ਰਚਨਾ, ਜਨਮ ਸਾਖੀਆਂ, ਦਸਮ ਗ੍ਰੰਥ ਸਾਹਿਬ ਤੇ ਭਾਈ ਨੰਦ ਲਾਲ ਜੀ ਦੀ ਰਚਨਾ ਨੂੰ ਸਿੱਖ ਸਾਹਿਤ ਦੇ ਖਾਨੇ ਵਿਚ ਰਖਿਆ ਜਾ ਸਕਦਾ ਹੈ ਤੇ ਸਾਹਿਤ ਦੀਆਂ ਪ੍ਰਚੱਲਿਤ ਵਿਧੀਆਂ ਰਾਹੀਂ ਇਨ੍ਹਾਂ ਦੀ ਆਲੋਚਨਾ/ਮੁਲਾਂਕਣ/ ਅਧਿਐਨ/ਅਧਿਆਪਨ ਹੋਣਾ ਵਾਜਬ ਹੈ। ਭਾਈ ਗੁਰਦਾਸ ਜੀ ਦੀ ਰਚਨਾ ਨੂੰ ਦਰਬਾਰ ਸਾਹਿਬ ਵਿਚ ਗਾਇਆ ਜਾਂਦਾ ਹੈ ਤੇ ਗੁਰੂ ਅਰਜਨ ਦੇਵ ਜੀ ਨੇ ਇਸ ਨੂੰ ਗੁਰਬਾਣੀ ਦੀ ਕੁੰਜੀ ਕਿਹਾ ਹੈ। ਸੋ ਕੁੰਜੀ ਇਕ ਹਥਿਆਰ ਹੈ, ਇਕ ਸਾਧਨ ਹੈ, ਮੰਜ਼ਿਲ ਨਹੀਂ। ਮੰਜ਼ਿਲ ਗੁਰਬਾਣੀ ਹੈ। ਗੁਰਮਤਿ ਦਰਸ਼ਨ ਅਨੁਸਾਰ ਗੁਰੂ, ਸ਼ਬਦ ਅਤੇ ਅਕਾਲ ਪੁਰਖ ਵਿਚ ਕੋਈ ਭੇਦ ਨਹੀਂ, ਇਹ ਇਕ ਸੱਤਾ ਦੇ ਤਿੰਨ ਨਾਮ ਹਨ। ਜੇ ਗੁਰਬਾਣੀ ਅਕਾਲ ਪੁਰਖ ਹੈ ਤਦ ਇਸ ਨੂੰ ਸਾਧਨ ਨਹੀਂ ਆਖ ਸਕਦੇ ਮੰਜ਼ਿਲ ਕਹਾਂਗੇ, ਬਾਕੀ ਦਾ ਸਾਹਿਤ ਹੈ। ਸਾਧਨ ਚੰਗੇ ਹੋਣ ਤਦ ਟਿਕਾਣੇ 'ਤੇ ਜਲਦੀ ਪੁੱਜਿਆ ਜਾ ਸਕਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. B. Russel, *Introduction to Mathematical Philosophy*, 1919, p. 170.
2. V.N. Jha's article,'Meaning and Referent", in *Perspectives in Philosophy*, R.V. Josh (ed), Delhi, 1993.

# ਸ੍ਰੀ ਗੁਰੂ ਗ੍ਰੰਥ ਸਾਹਿਬ : ਇਤਿਹਾਸ ਸਿਰਜਣਾ

*ਸਬਿੰਦਰਜੀਤ ਸਿੰਘ ਸਾਗਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜੇਹਾ ਧਰਮ-ਗ੍ਰੰਥ ਹੈ ਜਿਸ ਨੇ ਛੇ ਗੁਰੂਆਂ ਦੀ ਬਾਣੀ ਤੋਂ ਇਲਾਵਾ ਆਪਣੇ ਅੰਦਰ ਜਿੱਥੇ ਸੂਫੀ ਸੰਤਾਂ ਤੇ ਭਗਤਾਂ ਦੀ ਬਾਣੀ ਦੇ ਖ਼ਜਾਨੇ ਨੂੰ ਸਾਂਭ ਕੇ ਰਖਿਆ ਹੈ, ਉਥੇ ਗੁਰੂ ਘਰ ਦੇ ਨਾਲ ਸੰਬੰਧਿਤ ਵਿਅਕਤੀਆਂ ਦੀ ਬਾਣੀ ਵੀ ਇਸ ਵਿਚ ਸੰਕਲਿਤ ਹੈ। ਇਸ ਦ੍ਰਿਸ਼ਟੀ ਤੋਂ ਜਿਥੇ ਮੁਢਲੀ ਸਿੱਖ ਪਰੰਪਰਾ ਦੇ ਵੱਖ-ਵੱਖ ਧਾਰਮਿਕ ਪਰੰਪਰਾਵਾਂ ਨਾਲ ਪਰਸਪਰ ਸਿਧਾਂਤਕ ਆਦਾਨ-ਪ੍ਰਦਾਨ ਤੇ ਸੰਵਾਦ ਦਾ ਪਤਾ ਲਗਦਾ ਹੈ ਉਥੇ ਸਿੱਖ ਧਰਮ ਦੇ ਵਿਸ਼ਵ-ਵਿਆਪੀ ਸੰਵਾਦ ਰਚਨ ਦੀ ਪ੍ਰਕ੍ਰਿਆ ਦਾ ਵੀ ਪਤਾ ਚਲਦਾ ਹੈ ਜਿਸ ਵਿਚ ਵੱਖ-ਵੱਖ ਧਰਮਾਂ ਦੇ ਸੰਵਾਦ ਦੀ ਸਹਿਹੋਂਦ ਵਾਲੀ ਸਥਿਤੀ ਸੰਭਵ ਹੈ। ਇਸ ਨਾਲ ਸੰਬੰਧਿਤ ਦ੍ਰਿਸ਼ਟੀ ਤੋਂ ਇਹ ਗ੍ਰੰਥ ਸਮਾਜਿਕ ਤੇ ਸਭਿਆਚਾਰਕ ਮਹੱਤਵ ਦਾ ਦਸਤਾਵੇਜ਼ ਬਣ ਗਿਆ ਹੈ। ਪਰ ਇਤਿਹਾਸ ਦੀ ਲਗਾਤਾਰ ਚਲ ਰਹੀ ਇਸ ਪ੍ਰਕਿਰਿਆ ਵਿਚ ਧਾਰਮਿਕ-ਸਮਾਜਿਕ ਦ੍ਰਿਸ਼ਟੀ ਤੋਂ ਇਤਿਹਾਸਿਕ ਚੇਤਨਾ ਦਾ ਇਕ ਪ੍ਰਵਾਹ ਵੀ ਪ੍ਰਚਲਿਤ ਹੈ ਜੋ ਇਕ ਵਿਲੱਖਣ ਸਿਰਜਣ ਪ੍ਰਕ੍ਰਿਆ ਨੂੰ ਪ੍ਰਗਟਾਉਂਦਾ ਹੈ। ਇਸ ਸੰਖੇਪ ਲੇਖ ਦਾ ਉੱਦੇਸ਼ ਗੁਰੂ ਗ੍ਰੰਥ ਸਾਹਿਬ ਵਿਚਲੀ ਉਸ ਗਤੀਸ਼ੀਲ ਇਤਿਹਾਸਿਕ ਚੇਤਨਾ ਦੀ ਮੁੜ-ਉਸਾਰੀ ਕਰਨ ਦਾ ਯਤਨ ਕਰਨਾ ਹੈ।

ਇਤਿਹਾਸਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਗਵਾਹੀ ਨੂੰ ਕਈ ਢੰਗਾਂ ਨਾਲ ਵੇਖਿਆ ਹੈ। ਆਮ ਤੌਰ ਉਤੇ ਬਾਣੀ ਵਿਚਲੇ ਇਤਿਹਾਸਿਕ ਹਵਾਲੇ ਹੀ ਇਤਿਹਾਸਿਕ ਉਸਾਰੀ ਦਾ ਆਧਾਰ ਬਣਦੇ ਰਹੇ ਹਨ। ਕੁਝ ਹੋਰ ਇਤਿਹਾਸਕਾਰ ਬਾਣੀ ਵਿਚ ਪ੍ਰਗਟਾਏ ਗਏ ਸ਼ਾਸਕਾਂ ਦੇ ਪ੍ਰਸ਼ਾਸਨ, ਲੋਕਾਂ ਪ੍ਰਤਿ ਵਤੀਰੇ ਤੇ ਉਹਨਾਂ ਦੇ ਜੀਵਨ ਬਾਰੇ ਮਿਲਦੇ ਹਵਾਲਿਆਂ ਦੇ ਆਧਾਰ ਉਤੇ ਉਸ ਸਮੇਂ ਦੀ ਰਾਜਨੀਤਿਕ ਸਥਿਤੀ ਨੂੰ ਉਸਾਰਨ ਦਾ ਯਤਨ ਕਰਦੇ ਹਨ। ਉਹ ਉਸ ਸਮੇਂ ਦੇ ਧਾਰਮਿਕ ਫਿਰਕਿਆਂ ਦੇ ਜੀਵਨ ਦੇ ਖੰਡਨ ਦੇ ਆਧਾਰ ਉਤੇ ਵੀ ਉਸ ਸਮੇਂ ਦੀ ਧਾਰਮਿਕ ਸਥਿਤੀ ਨੂੰ ਉਸਾਰਨ ਦੀ ਕੋਸ਼ਿਸ਼ ਕਰਦੇ ਹਨ। ਭਾਵੇਂ ਇਸ ਇਤਿਹਾਸਿਕ ਉਸਾਰੀ ਦੇ ਕੁਝ ਅੰਸ਼ ਸਹੀ ਵੀ ਹੋਣ, ਪਰ ਉਹ ਬਾਣੀ ਵਿਚ ਪ੍ਰਗਟ ਇਤਿਹਾਸਿਕ ਪ੍ਰਕ੍ਰਿਆ ਦੇ ਨਾ ਤਾਂ ਯਥਾਰਥ ਨੂੰ ਸਮਝਣ ਵਿਚ ਵਧੇਰੇ ਸਫਲ ਰਹੇ ਹਨ ਤੇ ਨਾ ਹੀ ਇਸ ਦੀ ਪ੍ਰਾਸੰਗਿਕਤਾ ਨੂੰ।

* ਚੇਅਰਪਰਸਨ, ਬਾਬਾ ਬੁੱਢਾ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ।

ਇਧਰ ਕੁਝ ਉਪਰਾਲੇ ਹੋਏ ਹਨ, ਜਿਹਨਾਂ ਦਾ ਉੱਦੇਸ਼ ਬਾਣੀ ਵਿਚ ਪ੍ਰਗਟਾਏ ਗਏ ਤੱਥਾਂ ਦੀ ਅਸਲੀਅਤ ਨੂੰ ਜਾਣਨ ਦਾ ਯਤਨ ਕਰਨਾ ਹੈ ਤਾਂ ਕਿ ਉਸ ਦੀ ਗਵਾਹੀ ਨੂੰ ਬਾਣੀ ਦੀ ਪ੍ਰਸੰਗਿਕਤਾ ਨੂੰ ਸਮਝਣ ਲਈ ਵਰਤਿਆ ਜਾਵੇ ਤੇ ਇਸ ਤਰ੍ਹਾਂ ਇਸ ਦੀ ਮੁੜ-ਉਸਾਰੀ ਕੀਤੀ ਜਾ ਸਕੇ। ਡਾ. ਸੁਰਜੀਤ ਸਿੰਘ ਹਾਂਸ ਦਾ ਵਿਚਾਰ ਹੈ ਕਿ ਬਾਣੀ ਵਿਚ ਮਿਲਦੇ ਧਾਰਮਿਕ ਤੇ ਸਮਾਜਿਕ ਤੱਥਾਂ ਪਿੱਛੇ ਗੁਰੂ ਨਾਨਕ ਦੇਵ ਜੀ ਦਾ ਮੂਲ ਉੱਦੇਸ਼ ਤਤਕਾਲੀਨ ਸਮਾਜ ਦੇ ਵਿਗਠਨ ਤੇ ਗੈਰ-ਜਾਇਜ਼ਕਰਾਰੀ ਨੂੰ ਦਰਸਾਉਣਾ ਹੈ।[1] ਇਸ ਵਿਚਾਰ ਵਿਚ ਨਵੇਂ ਧਰਮ ਦੀ ਸਿਰਜਣਾ ਲੁਕੀ ਹੋਈ ਹੈ ਜੋ ਧਰਮ ਤਤਕਾਲੀਨ ਹਾਲਤਾਂ ਦੇ ਅਨੁਕੂਲ ਤੇ ਜ਼ਾਇਜ ਹੋਵੇ। ਸਪਸ਼ਟ ਹੈ ਕਿ ਬਾਣੀ ਦੇ ਹਵਾਲਿਆਂ ਨੂੰ ਸਤਹੀ ਪੱਧਰ ਉਤੇ ਲੈਣਾ ਉਚਿਤ ਨਹੀਂ। ਦਰਅਸਲ ਗੁਰੂ ਗ੍ਰੰਥ ਸਾਹਿਬ ਵਿਚਲੀ ਗਤੀਸ਼ੀਲ ਇਤਿਹਾਸਿਕ ਚੇਤਨਾ ਦੇ ਅੰਤਰਗਤ ਕੀਤੀ ਗਈ ਸਿਰਜਣਾ ਨੂੰ ਸਮਝਣ ਲਈ, ਬਾਣੀ ਦੇ ਸਿੱਧਾਂਤਕ ਅਰਥਾਂ ਨੂੰ ਨਵੇਂ ਰੂਪ ਵਿਚ ਗ੍ਰਹਿਣ ਕਰਨ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਨੇ ਤਤਕਾਲੀਨ ਧਰਮਾਂ ਤੇ ਪ੍ਰਸ਼ਾਸਨ ਦੀ ਆਲੋਚਨਾ ਕੀਤੀ ਹੈ ਕਿ ਇਹ ਲੋਕਾਂ ਲਈ ਬਦਲੇ ਹੋਏ ਹਾਲਾਤ ਵਿਚ ਪ੍ਰਸੰਗਿਕ ਨਹੀਂ ਰਹੇ। ਮੁਸਲਮਾਨੀ ਚੜ੍ਹਤ ਨੇ ਜਿੱਥੇ ਹਿੰਦੂ ਧਰਮ ਦੀ ਜਾਇਜ਼ਕਰਾਰੀ ਖ਼ਤਮ ਕਰ ਦਿੱਤੀ, ਉੱਥੇ ਉਹ ਆਪ ਵੀ ਪਰਜਾ ਨੂੰ ਇਨਸਾਫ਼ ਨਾ ਦੇਣ ਤੇ ਉਸ ਉਤੇ ਜ਼ੁਲਮ ਕਰਨ ਕਰਕੇ ਪ੍ਰਸੰਗਿਕ ਨਹੀਂ ਰਿਹਾ। ਇਸ ਗੈਰ ਜਾਇਜ਼ਕਰਾਰ ਸਥਿਤੀ ਨੂੰ ਗੁਰੂ ਜੀ ਨੇ ਕਲਿਜੁਗ ਦੀ ਸੰਗਿਆ ਦਿੱਤੀ ਹੈ। ਇਸ ਦੀ ਵਰਤੋਂ ਧਰਮ ਤੇ ਸਮਾਜ ਦੋਨਾਂ ਪਰਿਪੇਖਾਂ ਵਿਚ ਹੋਈ ਹੈ। ਗੁਰੂ ਜੀ ਅਨੁਸਾਰ ਇਹ ਸਮਾਂ ਕਲਿਜੁਗ ਦਾ ਹੈ। ਇਹ ਜੀਵਾਂ ਵਿਚ ਖੇਡ ਰਿਹਾ ਹੈ। ਰਾਮਕਲੀ ਰਾਗ ਵਿਚ ਲਿਖੀ ਪਹਿਲੀ ਅਸ਼ਟਪਦੀ ਵਿਚ ਕਲਿਜੁਗ ਬਾਰੇ ਉੱਲੇਖ ਮਿਲਦਾ ਹੈ। ਉਹਨਾਂ ਅਨੁਸਾਰ ਖ਼ੁਦ-ਗਰਜੀ ਹੀ ਕਲਿਜੁਗ ਹੈ। ਇਸ ਦੇ ਅਸਰ ਹੇਠ ਲੋਕ ਧੱਕਾ ਕਰਦੇ ਹਨ ਤੇ ਇਸ ਧੱਕੇ ਨੂੰ ਜਾਇਜ਼ ਸਮਝਿਆ ਜਾਂਦਾ ਹੈ।[2] ਜਿਹੜਾ ਹਕੂਮਤ ਕਰਦਾ ਹੈ ਉਸ ਦੀ ਦੁਰਗਤੀ ਇਸੇ ਲਈ ਹੁੰਦੀ ਹੈ। ਸੱਤਾ ਦੇ ਨਸ਼ੇ ਵਿਚ ਕਾਜ਼ੀ ਵੱਢੀ-ਖ਼ੋਰ ਹੋ ਜਾਂਦਾ ਹੈ। ਉੱਚੇ ਆਚਰਣ ਤੇ ਪ੍ਰਭੂ ਦੀ ਸਿਫਤ ਸਾਲਾਹ ਵਲੋਂ ਲੋਕ ਅਵੇਸਲੇ ਹੋ ਗਏ ਹਨ। ਉਹਨਾਂ ਦਾ ਵਧੇਰੇ ਵਿਸ਼ਵਾਸ ਜਾਦੂ-ਟੂਣਿਆਂ ਵਿਚ ਹੈ।[3] ਲੋਕ ਪ੍ਰਭੂ ਨੂੰ ਵਿਸਾਰ ਕੇ ਦੇਵੀ-ਦੇਵਤਿਆਂ ਦੀ ਪੂਜਾ ਕਰਨ ਲਗ ਪਏ ਹਨ। ਆਚਰਣ ਤੋਂ ਸੱਖਣੇ ਰਹਿ ਕੇ ਸੰਜਮ ਰਖਣ ਦਾ ਕੀ ਲਾਭ? ਇਸੇ ਤਰ੍ਹਾਂ ਬਾਹਰੀ ਕਰਮ ਕਾਂਡ ਤੇ ਦਿਖਾਵੇ ਦੇ ਆਚਰਣ ਦਾ ਵੀ ਕੋਈ ਲਾਭ ਨਹੀਂ। ਦਰਅਸਲ ਕਲਿਜੁਗ ਦੁਨੀਆਂ ਤੋਂ ਬਾਹਰੀ ਚੀਜ਼ ਨਹੀਂ ਹੈ। ਸਮਾਜ ਤੇ ਧਰਮ ਵਿਚ ਗਲਤ ਕੀਮਤਾਂ ਦਾ ਪ੍ਰਚਲਨ ਤੇ ਉਸ ਵਿਚ ਗਲਤਾਨ ਜੀਵਨ ਹੀ ਕਲਿਜੁਗ ਹੈ। ਹਾਲਾਤ ਤੇ ਮਨੁੱਖੀ ਸੁਭਾਅ ਕਾਰਨ ਹੀ ਕਲਜੁਗ ਬਣਦਾ ਹੈ। ਇਹੀ ਕਾਰਨ ਹੈ ਕਿ ਜਿੱਥੇ ਮੁਸਲਮਾਨੀ ਰਾਜ ਦੀ ਆਲੋਚਨਾ ਕੀਤੀ ਹੈ

ਉਥੇ ਹੋਰ ਧਾਰਮਿਕ ਰੀਤੀ-ਰਿਵਾਜਾਂ ਤੇ ਕਰਮ ਕਾਂਡਾਂ ਦੀ ਨਿੱਸਾਰਤਾ ਵੱਲ ਵੀ ਸੰਕੇਤ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੁਣ ਮੁਸਲਮਾਨੀ ਰਾਜ ਹੈ, 'ਆਦਿ ਪੁਰਖ' ਦੀ ਥਾਂ 'ਅੱਲਾ' ਕਿਹਾ ਜਾਂਦਾ ਹੈ। ਹਿੰਦੂਆਂ ਦੇ ਪੂਜਾ-ਸਥਾਨਾਂ ਤੇ ਟੈਕਸ ਲਾਇਆ ਜਾਂਦਾ ਹੈ। ਪਰਮਾਤਮਾ ਦੀ ਬੰਦਗੀ ਕਰਨ ਵਾਲਿਆਂ ਨੇ ਨੀਲੇ ਵਸਤਰ ਪਹਿਨ ਲਏ ਹਨ।[4] ਦੂਜੇ ਪਾਸੇ ਤੀਰਥਾਂ ਦੇ ਇਸ਼ਨਾਨ, ਸਿਮ੍ਰਿਤੀਆਂ ਦੇ ਪਾਠ ਤੇ ਦਾਨ ਪੁੰਨ ਦਾ ਵੀ ਕੋਈ ਲਾਭ ਨਹੀਂ।[5] ਇਹ ਵਿਰੋਧ ਨਾ ਤਾਂ ਇਸਲਾਮ ਦਾ ਹੈ ਤੇ ਨਾ ਹੀ ਹਿੰਦੂ ਧਰਮ ਦਾ ਸਗੋਂ ਇਹਨਾਂ ਦੇ ਪ੍ਰਚਲਿਤ ਰੀਤੀ ਰਿਵਾਜਾਂ ਦਾ। ਰਾਜ ਪ੍ਰਤਿ ਵੀ ਉਹ ਵਿਰੋਧ ਨਹੀਂ ਕਰਦੇ। ਉਹ ਕਹਿੰਦੇ ਹਨ :

ਜੇ ਤੂ ਮੀਰ ਮਹੀਪਤਿ ਸਾਹਿਬੁ
ਕੁਦਰਤਿ ਕਉਣ ਹਮਾਰੀ॥[6]

ਅਜੇਹੀ ਸਥਿਤੀ ਵਿਚ ਬਾਬਾ ਨਾਨਕ ਮਨੁੱਖ ਦੀ ਕਾਇਆ ਨੂੰ ਬੁੱਥ ਸਮਝਦਾ ਹੈ। ਇਹ ਸ਼ਰੀਰ ਹਮੇਸ਼ਾ ਸੁਪਨੇ ਵਿਚ ਗੁਆਚਿਆ ਰਹਿੰਦਾ ਹੈ। ਮਨੁੱਖ ਨੂੰ ਇਸ ਗੱਲ ਦਾ ਵੀ ਵਿਵੇਕ ਨਹੀਂ ਕਿ ਉਹ ਕੀ ਕਰਮ ਕਰ ਰਿਹਾ ਹੈ। ਉਹ ਤਾਂ ਚੋਰੀ ਦੀ ਖੱਟੀ ਉਤੇ ਹੀ ਖ਼ੁਸ਼ ਹੋ ਜਾਂਦਾ ਹੈ। ਇੰਵ ਬੁੱਥ ਹੋਇਆ ਮਨੁੱਖ ਇਸ ਦੁਨੀਆਂ ਤੇ ਅਗਲੀ ਦੁਨੀਆਂ ਵਿਚ ਆਪਣੀ ਸਾਖ ਗੁਆ ਲੈਂਦਾ ਹੈ।[7] ਦਰਅਸਲ ਵਾਸ਼ਨਾਵਾਂ ਤੇ ਲੁਟ ਮਾਰ ਦੇ ਨਤੀਜੇ ਵਜੋਂ ਮਨੁੱਖ ਬੁੱਥ ਬਣ ਕੇ ਰਹਿ ਗਿਆ ਹੈ। 'ਇਹਨਾਂ ਵਾਸ਼ਨਾਵਾਂ ਨੂੰ ਕਿਸੇ ਹੱਦ ਤਕ ਪਛੜੇ ਲੋਕਾਂ ਦੀਆਂ ਮਜਬੂਰੀਆਂ ਸਮਝਿਆ ਜਾ ਸਕਦਾ ਹੈ। ਪਰ ਬਾਬੇ ਨਾਨਕ ਅਨੁਸਾਰ ਸੁਲਝੇ ਅਮੀਰ ਬੰਦੇ ਵੀ ਬੁੱਥ ਹੀ ਰਹਿੰਦੇ ਹਨ।'[8] ਉਸ ਨੂੰ ਕਈ ਚਸਕੇ ਲਗੇ ਹੋਏ ਹਨ। ਉਹ ਲਾਲਚੀ ਹੈ; ਝੂਠ ਬੋਲਣ ਵਾਲਾ ਹੈ, ਠੱਗੀ ਕਰਨ ਵਾਲਾ ਹੈ। ਉਸ ਦੇ ਮੂੰਹ ਵਿਚ ਪਰਾਏ ਦੀ ਨਿੰਦਾ ਤੇ ਕ੍ਰੋਧ ਹੈ। ਉਸ ਨੂੰ ਆਪਣੀ ਸਿਫਤ ਕਰਨ ਦਾ ਸੁਆਦ ਪਿਆ ਹੈ।[9]

ਗੁਰੂ ਨਾਨਕ ਦੇਵ ਜੀ ਤਤਕਾਲੀ ਸਮੱਸਿਆ ਦੇ ਹਲ ਲਈ ਜੋ ਸਿਧਾਂਤ ਸਿਰਜਦੇ ਹਨ, ਉਸ ਵਿਚ ਬੁੱਥ ਵਰਗੇ ਲੋਕਾਂ ਦੀ ਜਗ੍ਹਾ ਨਹੀਂ ਹੈ। ਉਹਨਾਂ ਨੂੰ ਮਾਣਸ ਹੋਣਾ ਜ਼ਰੂਰੀ ਹੈ ਭਾਵੇਂ ਉਹ ਨੀਵੇਂ ਤੇ ਨਿਤਾਣੇ ਹੋਣ। ਗੁਰੂ ਰਾਮਦਾਸ ਉਹਨਾਂ ਨੂੰ ਮਾਣਸ ਜੂਨ ਵਾਲਾ ਮੰਨਦੇ ਹਨ ਜੋ ਗੁਰੂ ਦੀ ਸ਼ਰਣ ਵਿਚ ਜਾਂਦੇ ਹਨ ਤੇ ਉਹਨਾਂ ਦੇ ਸ਼ਬਦ ਵਿਚ ਮਨ ਲਾਉਂਦੇ ਹਨ। ਬਾਕੀ ਪਸ਼ੂ ਜੂਨ ਵਾਲੇ ਜਾਂ ਮਰੇ ਪਸ਼ੂ ਜਾਂ ਮੂਰਖ ਹਨ।[10] ਅਜੇਹੇ ਮਾਣਸ ਜੂਨ ਵਾਲੇ ਲੋਕਾਂ ਦਾ ਅਧਿਆਤਮਿਕ ਵਿਕਾਸ ਸੰਭਵ ਹੈ। ਨਾਨਕ-ਬਾਣੀ ਦੀ ਅੰਦਰਲੀ ਗਵਾਹੀ ਤੋਂ ਪਤਾ ਚਲਦਾ ਹੈ ਕਿ ਉਹਨਾਂ ਦੀ ਹਮਦਰਦੀ ਨਿਤਾਣਿਆਂ ਨਾਲ ਹੀ ਸੀ।[11] ਇਸੇ ਲਈ ਸਿੱਖ ਪੰਥ ਦੇ ਮੁਢਲੇ ਸਿੱਖ ਗੁਲਾਮ, ਸ਼ਿਲਪੀ, ਵਣਜਾਰੇ,

ਛੋਟੇ ਦੁਕਾਨਦਾਰ ਤੇ ਅਨਾਜ ਦੇ ਵਪਾਰੀ ਸਨ। ਇਹਨਾਂ ਨੂੰ ਸਿੱਖੀ ਰਾਹੀਂ ਮਨੁੱਖਤਾ ਪ੍ਰਦਾਨ ਕੀਤੀ ਗਈ ਸੀ।[12] ਗੁਰੂ ਜੀ ਜਿਸ ਸਿੱਖੀ ਦੀ ਗੱਲ ਕਰਦੇ ਹਨ, ਉਸ ਵਿਚ ਇਕ ਘੜੀ ਮਾਤਰ ਨਾਮ ਲੈਣ ਨਾਲ ਵੀ ਮਨੁੱਖ ਨੂੰ ਆਦਰ ਮਿਲ ਜਾਂਦਾ ਹੈ। ਦੂਜੇ ਪਾਸੇ ਤੀਰਥ-ਇਸ਼ਨਾਨ, ਸਿਮ੍ਰਿਤੀਆਂ ਦੇ ਪਾਠ ਤੇ ਦਾਨ ਪੁੰਨ ਦਾ ਥੋੜ੍ਹੀ ਜਿਹੀ ਮਜ਼ਦੂਰੀ ਵਾਂਗ ਹੀ ਲਾਭ ਹੈ।[13]

ਗੁਰੂ ਨਾਨਕ ਦੇਵ ਨੇ ਜਿਸ ਸਿੱਖ-ਸਿਧਾਂਤ ਦੀ ਨੀਂਹ ਰੱਖੀ ਉਸ ਦੀ ਪ੍ਰਸੰਗਿਕਤਾ ਤਤਕਾਲੀਨ ਸਮਾਜ ਨਾਲ ਸੀ। ਸਭ ਤੋਂ ਪਹਿਲਾਂ ਉਹਨਾਂ ਨੇ ਉਹਨਾਂ ਲੋਕਾਂ ਨੂੰ ਮਨੁੱਖ ਕਿਹਾ ਜੋ ਵਾਸ਼ਨਾਵਾਂ ਤੋਂ ਪਰੇ ਹਨ। ਇਸ ਦੇ ਨਾਲ ਹੀ ਗੁਰੂ ਜੀ ਨੇ ਗ੍ਰਿਹਸਥ ਤੇ ਵਿਅਕਤੀ ਦੇ ਕੰਮ-ਕਾਜ ਦੀ ਪਵਿੱਤਰਤਾ ਨੂੰ ਸਥਾਪਿਤ ਕੀਤਾ। ਉਹਨਾਂ ਅਨੁਸਾਰ ਗ੍ਰਿਹਸਥੀ ਉਹ ਹੈ ਜੋ ਵਿਕਾਰਾਂ ਨੂੰ ਰੋਕਦਾ ਹੈ। ਜਪੁ, ਤਪ ਤੇ ਸੰਜਮ ਚਾਹੁੰਦਾ ਹੈ। ਜੋ ਪੁੰਨ ਦਾਨ ਕਰਦਾ ਹੈ ਤੇ ਗੰਗਾ ਜਲ ਵਰਗਾ ਨਿਰਮਲ ਹੋ ਜਾਂਦਾ ਹੈ। ਉਹ ਜੋ ਈਸ਼੍ਵਰ ਦਾ ਨਾਂ ਜਪਦਾ ਹੈ ਤੇ ਪਰਮ ਤੱਤ ਵਿਚ ਲੀਨ ਹੋ ਜਾਂਦਾ ਹੈ।[14] ਗੁਰੂ ਗ੍ਰੰਥ ਸਾਹਿਬ ਵਿਚ ਵੱਖ-ਵੱਖ ਸ਼ਿਲਪਾਂ ਜਾਂ ਕੰਮਾਂ ਦੇ ਮਾਧਿਅਮ ਨਾਲ ਸਿੱਖੀ-ਸਿੱਧਾਂਤ ਨੂੰ ਪੇਸ਼ ਕੀਤਾ ਗਿਆ ਹੈ ਜਿਸ ਨੂੰ ਇਹਨਾਂ ਪ੍ਰਤਿ ਗੁਰੂ ਸਾਹਿਬਾਨ ਦੀ ਸਤਿਕਾਰ ਦੀ ਦ੍ਰਿਸ਼ਟੀ ਤੋਂ ਵੇਖਣਾ ਚਾਹੀਦਾ ਹੈ। ਗੁਰੂ ਨਾਨਕ ਮੰਗ ਕੇ ਖਾਣ ਵਾਲੇ ਵਾਂਗ ਦਰਵੇਸ਼ ਨੂੰ ਪ੍ਰਭੂ ਨਾਮ ਮੰਗਦੇ ਸਮਾਜ ਦੇ ਉੱਤਮ ਵਿਅਕਤੀ ਦੇ ਰੂਪ ਵਿਚ ਚਿਤਰਦੇ ਹਨ। ਗੁਰੂ ਨਾਨਕ ਦੇਵ ਜੀ ਲਿਖਦੇ ਹਨ ਕਿ ਮੈਂ ਉਹਨਾਂ ਦੇ ਦਰ 'ਤੇ ਭਿੱਖਿਆ ਮੰਗਦਾ ਹਾਂ ਜਿਹੜੇ ਨਿਤ ਹੀ ਰੱਬ ਦੇ ਨਾਮ ਨਾਲ ਲਿਵ ਲਾਈ ਰਖਦੇ ਹਨ।[15] ਗੁਰੂ ਨਾਨਕ ਦੇਵ ਜੀ ਦੀ ਨੀਵੇਂ ਤੇ ਆਮ ਲੋਕਾਂ ਨਾਲ ਹਮਦਰਦੀ ਹੈ। ਉਹ ਆਪਣੇ ਆਪ ਨੂੰ ਵੀ ਨੀਵਾਂ ਕਹਿਣੋ ਉੱਕਦੇ ਨਹੀਂ। ਬਾਣੀ ਦਾ ਉੱਦੇਸ਼ ਹੀ ਨੀਵਿਆਂ ਨੂੰ ਅਧਿਆਤਮਿਕ ਰਾਹ ਦੱਸਣਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਉੱਲੇਖ ਹੈ ਕਿ ਗੁਰੂ ਦੀ ਸ਼ਰਣ ਪੈਣ ਵਾਲੇ ਮਨੁੱਖ ਵਾਸਤੇ ਹਰਿ-ਨਾਮ ਹੀ ਉੱਚੀ ਜਾਤ ਹੈ ਤੇ ਉੱਚੀ ਕੁਲ ਹੈ।[16] ਅਸਿਧੇ ਤੌਰ ਉਤੇ ਕਿਹਾ ਜਾ ਸਕਦਾ ਹੈ ਕਿ ਬਹੁਤੇ ਸਿੱਖ ਨੀਵੀਂ ਜਾਤ ਤੇ ਕੁਲ ਵਿਚੋਂ ਸਨ।

ਇਹਨਾਂ ਵਿਅਕਤੀਆਂ ਲਈ ਜੋ ਧਰਮ ਚਲਾਇਆ ਗਿਆ, ਉਸ ਨੂੰ ਗੁਰੂ ਨਾਨਕ ਦੇਵ ਜੀ ਕਲਿਜੁਗ ਦੇ ਧਰਮ ਦੀ ਸੰਗਿਆ ਦਿੰਦੇ ਹਨ। ਉਹ ਇਸ ਦੇ ਕਾਰਨਾਂ ਉਤੇ ਵੀ ਪ੍ਰਕਾਸ਼ ਪਾਉਂਦੇ ਹਨ। ਉਹਨਾਂ ਅਨੁਸਾਰ ਲੋਕ ਜਗਤ ਨੂੰ ਠੱਗਣ ਖ਼ਾਤਰ ਅੱਖਾਂ ਵੀ ਮੀਟਦੇ ਹਨ, ਨੱਕ ਵੀ ਫੜਦੇ ਹਨ। ਸਮਾਧੀ ਲਾ ਕੇ ਤਿੰਨੇ ਲੋਕਾਂ ਦੇ ਗਿਆਨ ਦੀ ਗੱਲ ਕਰਨ ਵਾਲੇ ਆਪਣੇ ਪਿਛੇ ਪਈ ਗੜਵੀ ਬਾਰੇ ਨਹੀਂ ਜਾਣਦੇ। ਖੱਤਰੀਆਂ ਨੇ ਧਰਮ ਛੱਡ ਦਿੱਤਾ ਹੈ ਤੇ ਮਲੇਛ ਭਾਸ਼ਾ ਅਪਣਾ ਲਈ ਹੈ। ਇਸ ਤਰ੍ਹਾਂ ਧਰਮ ਦੀ

ਮਰਿਯਾਦਾ ਮੁੱਕ ਗਈ ਹੈ ਤੇ ਸਾਰੀ ਸ੍ਰਿਸ਼ਟੀ ਇਕ ਵਰਨ ਹੋ ਗਈ ਹੈ। ਦਰਅਸਲ, ਅਜੋਕੇ ਸਮੇਂ ਵਿਚ ਰਾਮ ਨਾਮ ਹੀ ਇਕ ਮਾਤਰ ਆਸਰਾ ਹੈ।[17] ਗੁਰੂ ਅਮਰਦਾਸ ਜੀ ਨੇ ਅਜੋਕੇ ਸਮੇਂ ਦੇ ਧਰਮ ਦਾ ਉੱਲੇਖ ਵਿਸਤਾਰ ਨਾਲ ਕੀਤਾ ਹੈ। ਉਹ ਕਹਿੰਦੇ ਹਨ ਕਿ ਇਸ ਯੁਗ ਦੇ ਧਰਮ ਨੂੰ ਸਮਝੋ ਜਿਸਦੀ ਸੋਝੀ ਪੂਰੇ ਗੁਰੂ ਤੋਂ ਪ੍ਰਾਪਤ ਹੁੰਦੀ ਹੈ। ਅੱਗੇ ਹਰਿ ਦਾ ਨਾਮ ਹੀ ਅਸਲ ਸਾਥੀ ਹੈ। ਪਰਮਾਤਮਾ ਦੀ ਸਿਫਤਿ-ਸਾਲਾਹ ਨੂੰ ਪੜ੍ਹੋ ਤੇ ਉਸ ਉਤੇ ਵਿਚਾਰ ਕਰੋ। ਇਸ ਤਰ੍ਹਾਂ ਗੁਰੂ ਦੀ ਕਿਰਪਾ ਨਾਲ ਮੈਲ ਦੂਰ ਕਰੋ।[18] ਇਸ ਧਰਮ ਵਿਚ ਗ੍ਰਹਿਸਥ ਵਿਚ ਰਹਿੰਦਿਆਂ ਪਰਮਾਤਮਾ ਨਾਲ ਲਿਵ ਲਾਈ ਜਾ ਸਕਦੀ ਹੈ :

ਨਾਮਿ ਰਤੇ ਸਦਾ ਬੈਰਾਗੀ॥
ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ॥[19]

ਗੁਰੂ ਰਾਮਦਾਸ ਜੀ ਦੀ ਬਾਣੀ ਇਸ ਗੱਲ ਬਾਰੇ ਸਪਸ਼ਟ ਸੰਕੇਤ ਕਰਦੀ ਹੈ ਕਿ ਸਿੱਖ ਧਰਮ ਵਿਚ ਜਿਹੜੇ ਆਏ ਉਹਨਾਂ ਵਿਚ ਬਹੁਤੇ ਨੀਵੀਆਂ ਜਾਤਾਂ ਵਾਲੇ ਹੀ ਸਨ, ਜਿਹਨਾਂ ਦਾ ਸਿੱਖ ਧਰਮ ਵਿਚ ਆ ਕੇ ਸਨਮਾਨ ਵੱਧ ਗਿਆ ਹੈ। ਉਹਨਾਂ ਅਨੁਸਾਰ ਜਿਹੜੀ ਮੇਰੀ (ਨੀਵਿਆਂ ਦੀ) ਹਾਲਤ ਹੁੰਦੀ ਸੀ ਉਸ ਹਾਲਤ ਤੋਂ ਤੁਸੀਂ ਵਾਕਿਫ ਹੋ। ਮੈਂ ਰੁਲਦਾ ਫਿਰਦਾ ਸਾਂ, ਕੋਈ ਮੇਰੀ ਵਾਤ ਵੀ ਨਹੀਂ ਸੀ ਪੁੱਛਦਾ। ਮੈਂ ਇਕ ਕੀੜੇ ਦੀ ਨਿਆਈਂ ਸਾਂ ਜਿਸ ਨੂੰ ਗੁਰੂ ਦੇ ਚਰਨਾਂ ਵਿਚ ਲਿਆ ਕੇ ਮਾਣ ਬਖ਼ਸ਼ਿਆ।[20] ਸਪਸ਼ਟ ਹੈ ਕਿ ਸਿੱਖ ਧਰਮ ਨਿਤਾਣਿਆਂ ਦਾ ਧਰਮ ਸੀ ਜੋ ਤਤਕਾਲੀਨ ਤਕਾਜ਼ਿਆਂ ਉਤੇ ਪੂਰਾ ਉਤਰਦਾ ਸੀ।

ਇਸ ਅਧਿਐਨ ਵਿਚ ਲੁਕੀ ਇਤਿਹਾਸਿਕ ਚੇਤਨਾ ਬਾਰੇ ਵਿਚਾਰ ਕਰਨੀ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੀ ਧਾਰਮਿਕ ਸਥਿਤੀ ਨੂੰ ਚੰਗੀ ਤਰ੍ਹਾਂ ਸਮਝਿਆ। ਇਸ ਸਥਿਤੀ ਵਿਚ ਭਾਰਤ ਦੇ ਪ੍ਰਚਲਿਤ ਧਰਮਾਂ ਦੇ ਜਾਇਜ਼ ਨਾ ਰਹਿਣ ਨਾਲ ਜੋ ਧਾਰਮਿਕ ਤੇ ਸਮਾਜਿਕ ਜਗਤ ਦਾ ਵਿਖੰਡਨ ਹੋਇਆ ਉਸ ਲਈ ਜ਼ਰੂਰੀ ਸੀ ਕਿ ਨਵੇਂ ਧਾਰਮਿਕ ਤੇ ਸਮਾਜਿਕ ਜਗਤ ਦੀ ਸਿਰਜਣਾ ਕੀਤੀ ਜਾਵੇ। ਉਹਨਾਂ ਨੂੰ ਇਸ ਗੱਲ ਦਾ ਗਿਆਨ ਸੀ ਕਿ ਵਿਗਠਨ ਦੀ ਇਸ ਪ੍ਰਕ੍ਰਿਆ ਵਿਚ ਮਨੁੱਖ ਮਾਣਸ ਨ ਰਹਿ ਕੇ ਕੇਵਲ ਇਕ ਕਾਇਆ, ਇਕ ਬੁੱਥ ਮਾਤਰ ਬਣ ਕੇ ਰਹਿ ਗਿਆ ਸੀ। ਮਾਣਸ ਬਨਾਉਣ ਲਈ ਗੁਰੂ ਦੀ ਲੋੜ ਹੈ ਜੋ ਪ੍ਰਭੂ ਦੀ ਸਿਫਤ ਸਾਲਾਹ ਬਾਰੇ ਦਸੇ ਤੇ ਉਸ ਨੂੰ ਨਾਮ ਨਾਲ ਜੋੜੇ। ਜਦੋਂ ਮਨੁੱਖ ਗੁਰੂ ਦੇ ਸਾਹਮਣੇ ਰਹਿਣ ਵਾਲੇ ਮਨੁੱਖਾਂ ਵਾਲਾ ਆਚਰਣ ਬਨਾਣ ਦੀ ਕਾਰ ਕਰਦਾ ਹੈ ਤਾਂ ਉਸ ਨੂੰ ਇਸ ਮਨ ਦੀ ਸਮਝ ਆ ਜਾਂਦੀ ਹੈ। ਗੁਰੂ ਦੀ ਸ਼ਰਨ ਵਿਚ ਆਉਣ ਵਾਲਾ ਮਨੁੱਖ ਮਨ ਨੂੰ ਸੁਹਣਾ ਬਣਾ

ਲੈਂਦਾ ਹੈ। ਹਉਮੈ ਛੱਡ ਕੇ ਉਹ ਵਿਕਾਰ ਤਿਆਗ ਦਿੰਦਾ ਹੈ।[21] ਪ੍ਰਭੂ ਦਾ ਨਾਮ ਹਿਰਦੇ ਵਿਚ ਵਸਾ ਲੈਣ ਨਾਲ ਮਨੁੱਖ ਦੀ ਪ੍ਰਭੂ ਦੇ ਗੁਣਾਂ ਨਾਲ ਸਾਂਝ ਬਣਦੀ ਹੈ। ਇਸ ਲਈ ਨਾਮ ਵਿਚ ਲਗਣਾ ਹੀ ਉੱਤਮ ਤੇ ਸੱਚੀ ਕਰਣੀ ਹੈ।[22] ਗੁਰੂ ਨਾਨਕ ਦੇਵ ਅਨੁਸਾਰ ਸਿੱਖੀ ਦੇ ਰਾਹ ਉਤੇ ਚਲ ਕੇ ਮਨੁੱਖ ਦਾ ਉੱਥਾਨ ਹੁੰਦਾ ਹੈ, ਉਸ ਨੂੰ ਵਡਿਆਈ ਮਿਲਦੀ ਹੈ। 'ਆਸਾ ਦੀ ਵਾਰ' ਵਿਚ ਮਨੁੱਖ ਦੇ ਇਸੇ ਬਦਲਾਉ ਦੀ ਗੱਲ ਕਰਦਿਆਂ ਕਿਹਾ ਗਿਆ ਹੈ:

ਬਲਿਹਾਰੀ ਗੁਰੁ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥[23]

ਮਾਣਸ ਤੋਂ ਦੇਵਤੇ ਬਨਾਉਣ ਦੀ ਗੱਲ ਵਿਚ ਸਿੱਖ ਧਰਮ ਦੀ ਇਤਿਹਾਸਿਕ ਚੇਤਨਾ ਦਾ ਇਕ ਹੋਰ ਤੱਥ ਲੁਕਿਆ ਹੋਇਆ ਹੈ। ਗੁਰਸਿੱਖ ਨ ਕੇਵਲ ਆਪ ਤਰਦਾ ਹੈ ਸਗੋਂ ਦੂਜਿਆਂ ਨੂੰ ਵੀ ਗੁਰਸਿੱਖ ਬਣਾ ਕੇ ਤਾਰਦਾ ਹੈ। ਇਸ ਤਰ੍ਹਾਂ ਸਿੱਖੀ ਅਧੀਨ ਮਨੁੱਖ ਦਾ ਉੱਥਾਨ ਵਿਅਕਤੀਗਤ ਮਾਮਲਾ ਨਹੀਂ ਹੈ, ਸਗੋਂ ਇਸ ਦਾ ਵਿਸ਼ਵੀਕ੍ਰਿਤ ਰੂਪ ਹੈ।

ਗੁਰੂ ਗ੍ਰੰਥ ਸਾਹਿਬ ਵਿਚਲੀ ਇਸ ਇਤਿਹਾਸਿਕ ਚੇਤਨਾ ਦੇ ਨਤੀਜੇ ਵਜੋਂ ਹੋਈ ਸਿਰਜਣਾ ਬਾਰੇ ਹੋਰ ਵਿਚਾਰ ਕਰਨ ਦੀ ਲੋੜ ਹੈ ਤਾਂ ਜੋ ਇਸ ਨੂੰ ਵਧੇਰੇ ਸਪਸ਼ਟ ਕੀਤਾ ਜਾ ਸਕੇ। ਗੁਰੂ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਨੂੰ ਵੀ ਸੰਕਲਿਤ ਕੀਤਾ ਗਿਆ ਹੈ। ਵਿਦਵਾਨਾਂ ਦਾ ਵਿਚਾਰ ਹੈ ਕਿ ਇਸ ਪਿਛੇ ਸਿੱਖ ਗੁਰੂਆਂ ਦੀ ਸਿੱਖਿਆ, ਉਹਨਾਂ ਦੀ ਸਾਧਨਾ ਤੇ ਪੰਥ ਬਾਰੇ ਸਹੀ ਸਿੱਖ ਦ੍ਰਿਸ਼ਟੀ ਨੂੰ ਪ੍ਰਤਿਪਾਦਿਤ ਕਰਨ ਦਾ ਉੱਦੇਸ਼ ਸੀ।[24] ਇਸ ਪਿਛੇ ਕੰਮ ਕਰ ਰਹੀ ਮੁਢਲੀ ਸਿੱਖ ਪਰੰਪਰਾ ਦੀ ਖੁਲ੍ਹੀ ਪਹੁੰਚ ਦ੍ਰਿਸ਼ਟੀ ਵੀ ਸੀ, ਜਿਸ ਨੇ ਗੁਰੂ ਗ੍ਰੰਥ ਸਾਹਿਬ ਨੂੰ 'ਅੰਤਰਮਤ ਧਰਮ ਗ੍ਰੰਥ' ਬਣਾ ਦਿਤਾ ਸੀ।[25] ਪਰ ਇਸ ਸੰਦਰਭ ਵਿਚ ਜਿਹੜੀ ਗੱਲ ਮਹਤਵਪੂਰਨ ਹੈ, ਉਹ ਹੈ ਦਲਿਤ ਤੇ ਨਿਤਾਣਿਆਂ ਦੀ ਆਵਾਜ਼ ਨੂੰ ਨ ਕੇਵਲ ਸਨਮਾਨਿਆ ਜਾਣਾ ਸਗੋਂ ਸਿੱਖੀ ਦੇ ਮਾਧਿਅਮ ਨਾਲ ਉਹਨਾਂ ਨੂੰ ਇਕ ਸੰਸਥਾਗਤ ਧਰਮ ਦਾ ਰੂਪ ਦੇਣਾ। ਭਗਤਾਂ ਦੀ ਬਾਣੀ ਦੇ ਨਾਲ ਭੱਟਾਂ ਤੇ ਮਰਦਾਨੇ ਦੀ ਬਾਣੀ ਨੂੰ ਸ਼ਾਮਿਲ ਕਰਨਾ ਸਿੱਖ ਧਰਮ ਦੀਆਂ ਤਤਕਾਲੀਨ ਲੋੜਾਂ ਪ੍ਰਤੀ ਗੁਰੂਆਂ ਦੀ ਇਸ ਦ੍ਰਿਸ਼ਟੀ ਨੂੰ ਹੋਰ ਪਕੇਰਿਆਂ ਕਰਦਾ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਚੇਤਨਾ ਜਿੱਥੇ ਇਕ ਪਾਸੇ ਤਤਕਾਲੀਨ ਅਧਿਆਤਮਿਕਤਾ ਸਿਰਜਦੀ ਹੈ ਤਾਂ ਜੋ ਆਮ ਲੋਕ ਗ੍ਰਿਹਸਥ ਵਿਚ ਰਹਿ ਕੇ ਦੁਨਿਆਵੀ ਕਾਰ ਕਰਦੇ ਹੋਏ ਪ੍ਰਭੂ ਭਗਤੀ ਦੇ ਆਦਰਸ਼ ਨੂੰ ਅਪਨਾ ਸਕਣ ਉੱਥੇ ਦੂਜਿਆਂ ਦੇ ਉੱਥਾਨ ਦਾ ਵੀ ਯਤਨ ਕਰਨ।

## ਹਵਾਲੇ ਤੇ ਟਿੱਪਣੀਆਂ

1. Surjit Singh Hans, 'Historical Analysis of Sikh Literature (A.D. 1500-1850)' Ph.D. Thesis. Guru Nanak Dev University, Amritsar 1980 pp. 14, 22.

2. ਜੀਵਨ ਤਲਬ ਨਿਵਾਰਿ॥

   ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥ਰਹਾਉ॥

   *ਗੁਰੂ ਗ੍ਰੰਥ ਸਾਹਿਬ,* ਪੰਨਾ 902.

3. ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨਾ ਹੋਈ॥

   ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥3॥

   ... ... ...

   ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥

   ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ॥5॥

   ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ॥

   ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨਾ ਹੋਈ॥6॥

   ਉਹੀ, ਪੰਨਾ 903.

4. *ਉਹੀ,* ਪੰਨਾ 1191.

5. ਉਹੀ।

6. ਉਹੀ।

7. ਤੂੰ ਕਾਇਆ ਰਹੀਅਹਿ ਸੁਪਨੰਤਰਿ

   ਤੁਧੁ ਕਿਆ ਕਰਮ ਕਮਾਇਆ॥

   ਕਰਿ ਚੋਰੀ ਮੈ ਜਾ ਕਿਛੁ ਲੀਆ

   ਤਾ ਮਨਿ ਭਲਾ ਭਾਇਆ॥

   ਹਲਤਿ ਨ ਸੋਭਾ ਪਲਤਿ ਨ ਢੋਈ

   ਅਹਿਲਾ ਜਨਮੁ ਗਵਾਇਆ॥3॥

   ਉਹੀ, ਪੰਨਾ 155.

8. ਸੁਰਜੀਤ ਸਿੰਘ ਹਾਂਸ, *ਪਰੰਪਰਾ ਅਤੇ ਪ੍ਰਗਤੀਵਾਦ : ਬਾਣੀ ਦਾ ਅਜੋਕੀ ਕਵਿਤਾ ਲਈ ਮਹੱਤਵ,* ਬਲਰਾਜ ਸਾਹਨੀ ਯਾਦਗਾਰ ਪ੍ਰਕਾਸ਼ਨ, ਅੰਮ੍ਰਿਤਸਰ, 1981, ਪੰਨਾ 15.

9. ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥

   ਪਰ ਨਿੰਦਾ ਪਰ ਮਲੁ ਮੁਖਿ ਸੁਧੀ, ਅਗਨਿ ਕ੍ਰੋਧੁ ਚੰਡਾਲੁ॥

   ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ॥3॥

   *ਗੁਰੂ ਗ੍ਰੰਥ ਸਾਹਿਬ,* ਪੰਨਾ 15.

10. ਜਿਨਾ ਸਤਿਗੁਰੁ ਪੁਰਖੁ ਨਾ ਸੇਵਿਓ ਸਬਦਿ ਨ ਕੀਤੋ ਵੀਚਾਰੁ॥
ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥
ਉਹੀ, ਪੰਨਾ 1418.

11. ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕ ਤਿਨ ਕੇ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥4॥
ਉਹੀ, ਪੰਨਾ 15.

12. ਸੁਰਜੀਤ ਸਿੰਘ ਹਾਂਸ, *ਪਰੰਪਰਾ ਤੇ ਪ੍ਰਗਤੀਵਾਦ,* ਪੰਨਾ 25.

13. *ਗੁਰੂ ਗ੍ਰੰਥ ਸਾਹਿਬ,* ਪੰਨਾ 1191.

14. ਸੋ ਗਿਰਹੀ ਜੋ ਨਿਗ੍ਰਹੁ ਕਰੈ॥
ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥
ਸੋ ਗਿਰਹੀ ਗੰਗਾ ਕਾ ਨੀਰੁ॥
ਬੋਲੈ ਈਸਰੁ ਸਤਿ ਸਰੂਪੁ॥
ਪਰਮ ਤੰਤ ਮਹਿ ਰੇਖ ਨ ਰੂਪੁ॥
ਉਹੀ, ਪੰਨਾ 952.

15. ਘਿਅ ਪਟ ਭਾਂਡਾ ਕਹੈ ਨ ਕੋਇ॥
ਐਸਾ ਭਗਤੁ ਵਰਨ ਮਹਿ ਹੋਇ॥
ਤੇਰੈ ਨਾਮਿ ਨਿਵੇ ਰਹੇ ਲਿਵ ਲਾਇ॥
ਨਾਨਕ ਤਿਨ ਦਰਿ ਭੀਖਿਆ ਪਾਇ॥੩॥
ਉਹੀ, ਪੰਨਾ 721.

16. ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ॥
ਉਹੀ, ਪੰਨਾ 230.

17. *ਉਹੀ,* ਪੰਨਾ 662.

18. ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ॥
ਪੂਰੈ ਗੁਰਿ ਸਭ ਸੋਝੀ ਪਾਈ॥
ਐਥੈ ਅਗੈ ਹਰਿ ਨਾਮੁ ਸਖਾਈ॥੧॥
ਰਾਮ ਪੜਹੁ ਮਨਿ ਕਰਹੁ ਬੀਚਾਰੁ॥
ਗੁਰ ਪਰਸਾਦੀ ਮੈਲੁ ਉਤਾਰੁ॥੧॥ਰਹਾਉ॥
ਉਹੀ, ਪੰਨਾ 230.

19. *ਉਹੀ.*
20. ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ
    ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
    ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ
    ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥

    ਉਹੀ, 167.
21. ਗੁਰਮੁਖਿ ਕਰਣੀ ਕਾਰ ਕਮਾਵੈ॥
    ਤਾ ਇਸੁ ਮਨ ਕੀ ਸੋਝੀ ਪਾਵੈ॥
    ... ... ...
    ਗੁਰਮੁਖਿ ਇਹੁ ਮਨੁ ਲਇਆ ਸਵਾਰਿ॥
    ਹਉਮੈ ਵਿਚਹੁ ਤਜੇ ਵਿਕਾਰ॥

    ਉਹੀ, ਪੰਨਾ 159.
22. *ਉਹੀ,* ਪੰਨਾ 941.
23. *ਉਹੀ,* ਪੰਨਾ 462.
24. Pashaura Singh, *The Bhagats of the Guru Granth Sahib : Sikh Self-Definition and the Bhagat Bani*, Oxford University Press, New Delhi 2003, p. 8.
25. *Ibid.*, pp. 173, 180.

# ਗੁਰੂ ਗ੍ਰੰਥ ਸਾਹਿਬ : ਇਕ ਸਾਹਿੱਤਕ ਅਧਿਐਨ

*ਰਾਏਜਸਬੀਰ ਸਿੰਘ*

ਗੁਰੂ ਗ੍ਰੰਥ ਸਾਹਿਬ, ਪੰਜਾਬ ਦੇ ਲੋਕਾਂ ਖ਼ਾਸ ਕਰਕੇ ਸਿੱਖਾਂ ਦੀ ਧਰਮ ਪੁਸਤਕ ਇੱਕੀਵੀਂ ਸਦੀ ਦੀਆਂ ਵਰਤਮਾਨ ਸਮੱਸਿਆਵਾਂ ਹੱਲ ਕਰਨ ਲਈ ਅਹਿਮ ਰਾਹਨੁਮਾ ਗ੍ਰੰਥ ਹੈ। ਇਹ ਦਾਰਸ਼ਨਿਕ ਸੂਤਰਕ ਗ੍ਰੰਥ ਨਾ ਹੋ ਕੇ ਸਾਹਿੱਤਕ ਕਿਰਤ ਹੈ। ਇਸ ਲਈ ਇਸ ਰਚਨਾ ਦੀ ਸਮਝ ਤੇ ਵਿਆਖਿਆ ਵਾਸਤੇ ਇਸ ਦੇ ਸਾਹਿੱਤਕ ਖ਼ਾਸੇ ਦਾ ਧਿਆਨ ਰੱਖਣ ਦੀ ਲੋੜ ਹੈ। ਇਸ ਦੀ ਕੋਈ ਪੰਜ ਸੌ ਸਾਲ ਪੁਰਾਣੀ ਭਾਸ਼ਾ ਅਤੇ ਇਸ ਦੀ ਪ੍ਰਤੀਕਾਵਲੀ ਦਾ ਅਧਿਐਨ ਸੰਬੰਧੀ ਕਈ ਅਹਿਮ ਸਮੱਸਿਆਵਾਂ ਹਨ। ਇਸ ਦੀ ਇਕ ਮਹੱਤਵਪੂਰਣ ਸਮੱਸਿਆ ਇਸ ਦਾ ਰੂਪਾਕਾਰ ਪ੍ਰਬੰਧ ਹੈ ਜਿਸ ਵੱਲ ਧਿਆਨ ਦੇਣ ਦੀ ਵੀ ਜ਼ਰੂਰਤ ਹੈ। ਉਦਾਹਰਣ ਵਜੋਂ ਇਹ ਜ਼ਰੂਰੀ ਹੈ ਇਸ ਵਿਚਲੇ ਸ਼ਬਦਾਂ ਤੇ ਬਾਣੀਆਂ ਨੂੰ ਇਕਾਈ ਮੰਨ ਕੇ ਵਿਆਖਿਆ ਕੀਤੀ ਜਾਵੇ ਨਾ ਕਿ ਇਕੱਲੀ ਦੁਕਲੀ ਤੁਕ ਲੈ ਕੇ ਅਰਥ ਕੀਤੇ ਜਾਣ। ਹੱਥਲੇ ਪਰਚੇ ਵਿਚ ਰੂਪਾਕਾਰ ਪਖੋਂ ਇਸ ਰਚਨਾ ਉਪਰ ਵਿਚਾਰ ਕੀਤੀ ਜਾਵੇਗੀ।

ਗੁਰੂ ਗ੍ਰੰਥ ਸਾਹਿਬ 31 ਰਾਗਾਂ ਵਿਚ ਛੇ ਗੁਰੂ ਸਾਹਿਬਾਨ, 15 ਭਗਤਾਂ, 11 ਭੱਟਾਂ ਤੇ 4 ਸਿੱਖ ਵਿਦਵਾਨਾਂ ਦੀ 1430 ਪੰਨਿਆਂ ਦੀ ਰਚਨਾ ਹੈ। ਰਾਗ-ਬੱਧ ਬਾਣੀ ਰਚਨਾ ਤੋਂ ਇਲਾਵਾ ਇਸ ਵਿਚ ਜਪੁ, (ਰਾਗਾਂ ਵਿਚ) ਸੋਦਰੁ, ਸੋ ਪੁਰਖ ਤੇ ਸੋਹਲਾ (1 ਤੋਂ 13 ਪੰਨੇ) ਅਤੇ ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚੌਬੋਲੇ, ਸਲੋਕ, ਸਵੈਯੇ, ਸਲੋਕ ਵਾਰਾਂ ਤੇ ਵਧੀਕ ਤੇ ਮੁੰਦਾਵਣੀ, ਰਾਗਮਾਲਾ ਵੀ, 1353-1430 ਪੰਨੇ ਸ਼ਾਮਿਲ ਹਨ।

ਇਸ ਬਾਣੀ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਦੀ ਰਚਨਾ ਹੈ ਅਤੇ ਫਿਰ ਬਾਕੀ ਚਾਰ ਗੁਰੂ ਸਾਹਿਬਾਨ (ਗੁਰੂ ਅਰਜਨ ਦੇਵ ਤਕ) ਤੇ ਗੁਰੂ ਤੇਗ ਬਹਾਦਰ ਦੀ। ਬਾਅਦ ਵਿਚ ਭਗਤਾਂ ਦੀਆਂ ਰਚਨਾਵਾਂ ਸ਼ਾਮਿਲ ਕੀਤੀਆਂ ਗਈਆਂ ਹਨ ਅਤੇ 1389 ਤੋਂ 1409 ਪੰਨਿਆਂ ਵਿਚ ਭੱਟਾਂ ਦੀ ਰਚਨਾ ਦਰਜ ਹੈ। ਇਹ ਲੇਖਕਾਂ ਪੱਖੋਂ ਇਸ ਰਚਨਾ ਵਿਚਲਾ ਮੋਟਾ ਜਿਹਾ ਵੇਰਵਾ ਆਖਿਆ ਜਾ ਸਕਦਾ ਹੈ।

ਗੁਰੂ ਨਾਨਕ ਦੇਵ ਨੇ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਵਾਰਾਂ, ਜਪੁ, ਪਹਰੇ,

ਪੱਟੀ, ਅਲਾਹਣੀਆਂ, ਆਰਤੀ, ਸੁਚਜੀ, ਕੁਚਜੀ, ਥਿਤੀ, ਓਅੰਕਾਰ, ਗੋਸਟਿ, ਸੋਲਹੇ, ਬਾਰਾਮਾਹ ਰੂਪਾਕਾਰਾਂ ਦੀ ਵਰਤੋਂ ਕੀਤੀ।

ਗੁਰੂ ਅੰਗਦ ਦੇਵ ਨੇ ਕੇਵਲ ਸਲੋਕ ਰੂਪਾਕਾਰ ਵਰਤਿਆ। ਗੁਰੂ ਅਮਰਦਾਸ ਦੀ ਬਾਣੀ ਵਿਚ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਵਾਰਾਂ, ਪੱਟੀ, ਅਲਾਹੁਣੀਆਂ, ਵਾਰ ਸਤ, ਅਨੰਦ, ਸੋਲਹੇ ਰੂਪਾਕਾਰਾਂ ਦੀ ਵਰਤੋਂ ਹੋਈ ਹੈ।

ਗੁਰੂ ਰਾਮਦਾਸ ਦੀ ਬਾਣੀ ਵਿਚ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਸੋਲਹੇ, ਵਾਰਾਂ, ਪਹਰੇ, ਵਣਜਾਰਾ, ਕਰਹਲਾ, ਘੋੜੀਆਂ ਰੂਪਾਕਾਰ ਮਿਲਦੇ ਹਨ।

ਗੁਰੂ ਅਰਜਨ ਦੇਵ ਨੇ ਪਦੇ, ਅਸ਼ਟਪਦੀਆਂ, ਛੰਤ, ਸਲੋਕ, ਵਾਰਾਂ ਤੋਂ ਇਲਾਵਾ ਪਹਰੇ, ਬਾਰਾਮਾਹ, ਦਿਨ ਰੈਣ, ਬਾਵਨ ਅਖਰੀ, ਸੁਖਮਨੀ, ਥਿਤੀ, ਬਿਰਹੜੇ, ਗੁਣਵੰਤੀ ਰੁਤੀ, ਅੰਜੁਲੀਆਂ, ਸੋਲਹੇ, ਗਾਥਾ, ਫੁਨਹੇ, ਚਉਬੋਲੇ, ਸਵਈਏ ਤੇ ਮੁੰਦਾਵਣੀ ਰੂਪਾਕਾਰਾਂ ਦੀ ਵਰਤੋਂ ਕੀਤੀ।

ਗੁਰੂ ਤੇਗ ਬਹਾਦਰ ਦੀ ਬਾਣੀ ਵਿਚ ਪਦੇ ਤੇ ਸਲੋਕ ਪ੍ਰਾਪਤ ਹਨ।

ਭਗਤ ਕਬੀਰ ਨੇ ਪਦੇ, ਅਸ਼ਟਪਦੀਆਂ ਤੋਂ ਬਿਨਾਂ ਸਲੋਕ, ਬਾਵਨ ਅਖਰੀ, ਥਿਤੀ, ਵਾਰ, ਰੂਪਾਕਾਰਾਂ ਵਿਚ ਬਾਣੀ ਰਚੀ। ਫਰੀਦ ਜੀ ਨੇ ਪਦੇ ਤੇ ਸਲੋਕਾਂ ਦੀ ਰਚਨਾ ਕੀਤੀ। ਰਵਿਦਾਸ ਭਗਤ ਨੇ ਪਦੇ ਤੇ ਅਸ਼ਟਪਦੀਆਂ ਰੂਪਾਕਾਰਾਂ ਦੀ ਵਰਤੋਂ ਕੀਤੀ। ਇਸ ਤੋਂ ਇਲਾਵਾ ਪੀਪਾ, ਸੈਣ, ਜੈ ਦੇਵ, ਧੰਨਾ, ਤ੍ਰਿਲੋਚਨ, ਭੀਖਣ, ਪਰਮਾਨੰਦ, ਨਾਮਦੇਵ, ਸਧਨਾ, ਸੂਰਦਾਸ, ਬੇਣੀ, ਰਾਮਾਨੰਦ ਨੇ ਪਦੇ ਲਿਖੇ। ਬਾਬਾ ਸੁੰਦਰ ਨੇ ਸਦ ਰੂਪਾਕਾਰ ਦੀ ਵਰਤੋਂ ਕੀਤੀ। ਰਾਇ ਬਲਵੰਡ ਤੇ ਸੱਤਾ ਡੂਮ ਨੇ ਵਾਰ ਲਿਖੀ। ਗਿਆਰਾਂ ਭੱਟਾਂ ਨੇ ਆਪਣੀ ਰਚਨਾ ਵਿਚ ਸਵਈਏ ਰੂਪਾਕਾਰ ਵਰਤੇ। ਭਾਈ ਮਰਦਾਨਾ ਦੇ ਨਾਂ ਹੇਠ ਸਲੋਕ ਮਿਲਦੇ ਹਨ।

ਰੂਪਾਕਾਰ (Genre) ਸਾਹਿੱਤ ਦੀ ਉਹ ਵਿਧਾ ਹੈ ਜੋ ਆਪਣੇ ਵਸਤੂ ਤੇ ਰੂਪ ਪੱਖੋਂ ਆਪਣੀ ਨਿਵੇਕਲੀ ਹੋਂਦ ਰਖਦੀ ਹੈ। ਇਸਦਾ ਸੰਬੰਧ ਆਪਣੀ ਪਰੰਪਰਾ ਨਾਲ ਹੁੰਦਾ ਹੋਇਆ ਵੀ ਇਹ ਤਤਕਾਲੀ ਜੁੱਗ ਨਾਲ ਬੱਝਾ ਹੁੰਦਾ ਹੈ। ਇਸ ਦੇ ਜਨਮ, ਵਿਕਾਸ ਤੇ ਵਿਗਠਨ ਦੀ ਪ੍ਰਕਿਰਿਆ ਬਦਲਦੇ ਸਮਾਜਿਕ ਯਥਾਰਥ ਤੇ ਪਦਾਰਥਕ ਪਰਿਸਥਿਤੀਆਂ ਨਾਲ ਜੁੜੀ ਹੁੰਦੀ ਹੈ। ਵਿਸ਼ੇਸ਼ ਪ੍ਰਤਿਭਾ ਵਾਲਾ ਸਾਹਿੱਤਕਾਰ ਪਰੰਪਰਾਤਮਕ ਸਥਾਈ ਰੂਪ ਵਾਲੇ ਰੂਪਾਕਾਰ ਨੂੰ ਲੈ ਕੇ ਨਵੇਂ ਸਮੇਂ ਦੀਆਂ ਸਮੱਸਿਆਵਾਂ ਪ੍ਰਤੀ ਅਜਿਹਾ ਰੂਪਾਂਤਰਣ ਲਿਆਉਂਦਾ ਹੈ ਕਿ ਪਰੰਪਰਾਗਤ ਰੂਪਾਕਾਰ ਆਪਣੇ ਨਿਸ਼ਚਿਤ ਸਰੂਪ ਨੂੰ ਤਿਆਗ ਕੇ ਤਤਕਾਲੀ ਜੁਗ ਦਾ ਹਾਣੀ ਹੋ ਜਾਂਦਾ ਹੈ।

ਏਥੇ ਅਸੀਂ ਕੁਝ ਕੁ ਚੋਣਵੇਂ ਰੂਪਾਕਾਰਾਂ ਦੀ ਚਰਚਾ ਕਰਾਂਗੇ।

ਆਰਤੀ ਰੂਪਾਕਾਰ ਵਾਲੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦੋ ਥਾਂ ਤੇ ਹੈ। ਪੰਨਾ 13 ਅਤੇ 663 ਵਿਚ। ਦੋਹੀਂ ਥਾਈਂ ਕੁਝ ਪਾਠ ਭੇਦ ਵੀ ਹੈ ਪਰ ਵਿਸ਼ਾ ਵਸਤੂ ਤੇ ਕਾਵਿਕ ਸੌਂਦਰਯ ਉਹੀ ਹੈ। ਆਰਤੀ ਪਦ (ਸੰ.) 'ਅਰਾਤ੍ਰਿਕ' ਤੋਂ ਹੈ ਭਾਵ ਉਹ ਜੋਤ ਜੋ ਰਾਤ ਦੇ ਹਿਤ ਵਿਚ ਨਾ ਜਗਾਈ ਜਾਵੇ। ਇਹ ਰਾਤ ਦਾ ਹਨੇਰਾ ਦੂਰ ਕਰਨ ਲਈ ਨਹੀਂ ਸਗੋਂ ਜੋਤ ਰਾਹੀਂ ਆਪਣੇ ਦੇਵਤੇ ਦੀ ਮੂਰਤੀ ਅੱਗੇ ਖਲੋ ਕੇ ਉਸ ਦੀ ਉਪਾਸਨਾ ਕਰਨਾ ਹੁੰਦਾ ਹੈ। ਆਰਤੀ ਵਿਚ ਘਿਉ ਦੇ ਦੀਵੇ ਬਾਲ ਕੇ ਜਾਂ ਚੰਦਨ, ਮੁਸ਼ਕ-ਕਪੂਰ ਜਲਾ ਕੇ ਦੇਵਤੇ ਦੀ ਮੂਰਤੀ ਦੁਆਲੇ ਸੱਜੇ ਤੋਂ ਖੱਬੇ ਵੱਲ ਸੂਰਜੀ ਦਿਸ਼ਾ ਵਿਚ ਪਰਿਕਰਮਾ ਕੀਤੀ ਜਾਂਦੀ ਹੈ। ਦੀਵੇ ਆਮ ਕਰਕੇ 5,7,9,11 ਹੁੰਦੇ ਹਨ। ਆਰਤੀ ਉਤਾਰਨ ਸਮੇਂ ਕੁਝ ਭਜਨ ਜਾਂ ਗੀਤ ਵੀ ਗਾਏ ਜਾਂਦੇ ਹਨ। (ਲੋਕਧਾਰਾ ਦੇ ਖੇਤਰ ਵਿਚ) ਨੌਰਾਤਿਆਂ ਦੌਰਾਨ ਕੁੜੀਆਂ ਸਾਂਝੀ ਮਾਈ ਦੀ ਮੂਰਤੀ ਬਣਾ ਕੇ ਆਰਤੀ ਉਤਾਰਦੀਆਂ ਹਨ। ਵਿਆਹ ਦੀ ਰੀਤ ਸਮੇਂ ਵੀ ਵਰ ਤੇ ਕੰਨਿਆ ਦੀ ਆਰਤੀ ਉਤਾਰੀ ਜਾਂਦੀ ਹੈ।[1]

ਗੁਰੂ ਨਾਨਕ ਦੇਵ ਦਾ ਆਰਤੀ ਵਾਲਾ ਸ਼ਬਦ ਸੋਹਿਲਾ ਵਾਲੇ ਸ਼ਬਦਾਂ ਵਿਚ ਧਨਾਸਰੀ ਰਾਗ ਵਿਚ ਤੀਜਾ ਹੈ। ਇਸ ਵਿਚ ਦੋ ਤੁਕੇ ਚਾਰ ਪਦੇ ਹਨ। ਪਰ ਰਹਾਉ ਵਿਚ ਦੋ ਸਤਰਾਂ ਦੀ ਥਾਂ ਤਿੰਨ ਹਨ। ਇਸ ਵਿਚ ਦਰਸਾਇਆ ਗਿਆ ਹੈ ਕਿ ਪਰਮ ਸੱਤਾ ਦੀ ਸਾਰੇ ਬ੍ਰਹਮੰਡ ਵਿਚ ਹੀ ਆਰਤੀ ਹੋ ਰਹੀ ਹੈ, ਜਿਸ ਵਿਚ ਚੰਦ, ਸੂਰਜ, ਦੀਵੇ, ਤਾਰਿਆਂ ਦਾ ਸਮੂਹ ਮੋਤੀ, ਮਲਯ ਪਰਬਤ ਵਲੋਂ ਆ ਰਹੀ ਹਵਾ ਦੀ ਸੁਗੰਧੀ ਤੇ ਹਵਾ ਦਾ ਚੌਰ ਹੈ। ਸਾਰੇ ਜੀਵਾਂ ਵਿਚ ਉਸ ਪਰਮਾਤਮਾ ਦੀ ਜੋਤੀ ਵਿਆਪ ਰਹੀ ਹੈ ਜਿਸ ਦਾ ਗਿਆਨ ਗੁਰੂ ਦੀ ਸਿਖਿਆ ਰਾਹੀਂ ਹੁੰਦਾ ਹੈ। ਹੇ ਪਰਮਾਤਮਾ ਮੇਰਾ ਮਨ ਪਪੀਹਾ ਤੇਰੇ ਚਰਨਾਂ ਰੂਪੀ ਕੌਲ ਫੁਲਾਂ ਦੇ ਰਸ ਲਈ ਇਛੁੱਕ ਹੋ ਰਿਹਾ ਹੈ।

ਸਪਸ਼ਟ ਹੀ ਇਸ ਸ਼ਬਦ ਵਿਚ ਮੂਰਤੀ ਪੂਜਾ ਲਈ ਕਰਮਕਾਂਡ ਨਾਲ ਸੰਬੰਧਿਤ ਆਰਤੀ ਦੀ ਥਾਂ ਪਾਰਬ੍ਰਹਮ ਦੀ ਵਿਆਪਕਤਾ ਨੂੰ ਅਨੁਭਵ ਕਰਨਾ ਤੇ ਉਸ ਦੀ ਸਾਧਨਾ ਕਰਨ ਦਾ ਵਿਚਾਰ ਪ੍ਰਗਟ ਕੀਤਾ ਗਿਆ ਹੈ। ਉਹ ਰੂਪਾਕਾਰ ਰਵਾਇਤੀ ਕਰਮਕਾਂਡ ਦੀ ਥਾਂ ਪ੍ਰਭੂ ਸਾਧਨਾ ਦੀ ਵਿਚਾਰਧਾਰਾ ਪ੍ਰਗਟ ਕਰਦਾ ਹੈ।

ਕਰਹਲਾ ਗਉੜੀ ਰਾਗ (ਪੰਨੇ 234-35) ਵਿਚ ਗੁਰੂ ਰਾਮਦਾਸ ਰਾਹੀਂ ਵਰਤਿਆ ਗਿਆ ਰੂਪਾਕਾਰ ਹੈ। ਕਰਹਾ ਊਠ ਨੂੰ ਆਖਦੇ ਹਨ। ਪੱਛਮੀ ਪੰਜਾਬ ਦੇ ਉੱਤਰੀ ਪੱਛਮੀ ਇਲਾਕਿਆਂ ਵਿਚ ਊਠ ਸਵਾਰੀ ਤੇ ਮਾਲ ਅਸਬਾਬ ਢੋਣ ਲਈ ਵਰਤਿਆ ਜਾਂਦਾ ਹੈ। ਉਨ੍ਹਾਂ ਦੇ ਕਾਫਲਿਆਂ ਦੇ ਇਕ ਥਾਂ ਤੋਂ ਦੂਜੀ ਥਾਂ ਜਾਣ ਸਮੇਂ ਊਠਵਾਨ ਰਸਤੇ ਵਿਚ ਮਨਪਰਚਾਵੇ ਲਈ ਜੋ ਗੀਤ ਗਾਉਂਦੇ ਸਨ, ਉਨ੍ਹਾਂ ਨੂੰ ਕਰਹਲੇ ਆਖਿਆ ਜਾਂਦਾ ਸੀ। ਇਨ੍ਹਾਂ ਵਿਚ ਪ੍ਰਦੇਸ਼ ਦੀ ਲੰਮੀ ਯਾਤਰਾ ਤੇ ਮਾਰੂਥਲ ਦੀ ਤਪਸ਼ ਦਾ ਕਰੁਣਾਮਈ ਵਰਣਨ

ਹੁੰਦਾ ਸੀ, ਨਾਲ ਹੀ ਸਜਣਾਂ ਮਿੱਤਰਾਂ ਤੋਂ ਵਿਛੋੜੇ ਦੀ ਬਿਰਹੋਂ ਦੀ ਚੀਸ ਤੇ ਵੈਰਾਗ ਦੀ ਸੁਰ ਵੀ ਗੂੰਜਦੀ ਸੀ।

ਗੁਰੂ ਰਾਮਦਾਸ ਨੇ ਇਸ ਰੂਪਾਕਾਰ ਦੀ ਵਰਤੋਂ ਜੀਵ ਦੇ ਪਰਮ ਸੱਤਾ ਦੇ ਮਿਲਾਪ ਲਈ ਜਤਨਾਂ ਦੇ ਵਰਣਨ ਲਈ ਕੀਤੀ ਹੈ। ਇਹ ਗਉੜੀ ਪੂਰਬੀ ਵਿਚ ਦੋ ਤੁਕੇ ਦਸ ਪਦਿਆਂ ਵਾਲੀ ਅਸ਼ਟਪਦੀ ਰਚਨਾ ਹੈ। ਇਸ ਵਿਚ ਮਨ ਨੂੰ ਪਰਦੇਸੀ ਤੇ ਕਰਹਲੇ ਵਾਂਗ ਸਮਝਿਆ ਗਿਆ ਹੈ। ਉਸ ਨੂੰ ਹਉਮੈ ਛੱਡ ਕੇ ਸਾਧਨਾ ਕਰਨ ਲਈ ਆਖਿਆ ਗਿਆ ਹੈ। ਵਿਕਾਰ ਤੇ ਪਾਖੰਡ ਤਿਆਗ ਕੇ ਗੁਰੂ ਦੀ ਸ਼ਰਨ ਗ੍ਰਹਿਣ ਕਰਨ ਦੀ ਹਦਾਇਤ ਕੀਤੀ ਗਈ ਹੈ। ਦਸਿਆ ਗਿਆ ਹੈ ਕਿ ਸਾਧਨਾ ਕਰਨ ਨਾਲ ਪਰਮ ਸੱਤਾ ਆਪ ਹੀ ਮਿਹਰ ਕਰਕੇ ਕਰਮਾਂ ਦੇ ਫਲਾਂ ਤੋਂ ਛੁਟਕਾਰਾ ਕਰਾ ਕੇ ਆਪੇ ਵਿਚ ਵਿਲੀਨ ਕਰ ਲੈਂਦੀ ਹੈ।

ਦੂਜੇ ਸ਼ਬਦ ਵਿਚ ਨਾਮ ਸਾਧਨਾ, ਸਤਸੰਗ ਤੇ ਰੱਬੀ ਜੋਤ ਦੀ ਸੋਝੀ ਕਰਨੀ, ਚਤੁਰਾਈਆਂ ਦਾ ਤਿਆਗ, ਬਾਹਰੀ ਭਟਕਣਾ ਛੱਡ ਕੇ ਨਾਮ ਖ਼ਜ਼ਾਨੇ ਦੀ ਮਨ ਅੰਦਰੋਂ ਭਾਲ ਉਪਰ ਜ਼ੋਰ ਦਿੱਤਾ ਗਿਆ ਹੈ।

ਇਉਂ ਇਸ ਰੂਪਾਕਾਰ ਨੂੰ ਦੁਨਿਆਵੀ ਵਿਛੋੜੇ ਤੇ ਦੁੱਖਾਂ ਦੀ ਥਾਂ ਪ੍ਰਭੂ ਸਾਧਨਾ ਦੀ ਲੋੜ ਤੇ ਪਰਮਸੱਤਾ ਦੀ ਪ੍ਰਾਪਤੀ ਦੇ ਜਤਨਾਂ ਦੇ ਪ੍ਰਗਟਾਵੇ ਦਾ ਮਾਧਿਅਮ ਬਣਾਇਆ ਗਿਆ ਹੈ।

ਅੰਜੁਲੀ ਪਾਣੀ ਦੀ ਉਹ ਚੂਲੀ ਹੈ ਜੋ ਪਿਤਰਾਂ ਤੇ ਦੇਵਤਿਆਂ ਨਮਿਤ ਅਰਪਣ ਕੀਤੀ ਜਾਵੇ। ਕਿਸੇ ਜੀਵ ਦੀ ਮੌਤ ਸਮੇਂ, ਮੁਰਦੇ ਦੇ ਦਾਹ ਮਗਰੋਂ ਪਾਣੀ ਵਿਚ ਤਿਲ ਮਿਲਾ ਕੇ ਚੂਲੀਆਂ ਦੇਣ ਦੀ ਰੀਤ ਹੈ, ਜਿਸ ਨੂੰ ਤਿਲ ਅੰਜਲੀ ਜਾਂ ਤਿਲਾਂਜਲੀ ਆਖਦੇ ਹਨ। ਧਾਰਨਾ ਹੈ ਕਿ ਇਹੀ ਪਾਣੀ ਮਰੇ ਪ੍ਰਾਣੀ ਨੂੰ ਅਗਲੇ ਲੋਕ ਵਿਚ ਪ੍ਰਾਪਤ ਹੁੰਦਾ ਹੈ।[3]

ਇਹ ਕਰਮਕਾਂਡ ਲੋਕਧਾਰਾਈ ਰੀਤ ਹੈ। ਇਸ ਦੇ ਆਧਾਰ ਤੇ ਗੁਰੂ ਅਰਜਨ ਦੇਵ ਨੇ ਅੰਜੁਲੀ ਰੂਪਾਕਾਰ ਦੀ ਸਿਰਜਣਾ ਕੀਤੀ ਹੈ। ਮਾਰੂ ਰਾਗ ਵਿਚ ਅਠਵੇਂ ਘਰ ਵਿਚ ਦੋ ਸ਼ਬਦ ਹਨ। ਹਰੇਕ ਦੇ ਤਿੰਨ ਤੁਕਾਂ ਵਾਲੇ ਅੱਠ ਅੱਠ ਪਦ ਹਨ। ਅਸ਼ਟਪਦੀਆਂ ਦੇ ਉਲਟ ਇਨ੍ਹਾਂ ਵਿਚ ਰਹਾਉ ਦੀਆਂ ਤੁਕਾਂ ਨਹੀਂ ਹਨ ਅਤੇ ਨਾ ਹੀ ਛੰਦ ਅਸ਼ਟਪਦੀਆਂ ਨਾਲ ਮੇਲ ਖਾਂਦਾ ਹੈ। ਇਸ ਦੀ ਛੰਦ ਚਾਲ ਸੋਲਹੇ ਰਚਨਾ ਵਾਲੀ ਹੈ।

ਇਨ੍ਹਾਂ ਅੰਜੁਲੀਆਂ ਵਿਚ ਜਿਥੇ ਸਾਵੀਂ ਸਮਾਜਿਕ ਵਿਵਸਥਾ ਦੀ ਗੱਲ ਕੀਤੀ ਗਈ ਹੈ ਉਥੇ ਕਰਮਕਾਂਡ, ਹਉਮੈ, ਮਾਇਆ ਦੇ ਬੰਧਨਾਂ ਵਿਚ ਫਸਣ ਦਾ ਵਿਰੋਧ ਵੀ ਕੀਤਾ ਗਿਆ ਹੈ। ਪਰਮ ਸੱਤਾ ਦੀ ਕ੍ਰਿਪਾ ਨਾਲ ਸਾਧਨਾ ਕਰਕੇ ਮਾਇਆ ਵਾਲੀ

ਵਿਵਸਥਾ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ। ਜੀਵ ਨੂੰ ਅਜਿਹੇ ਜਤਨ ਕਰਨੇ ਚਾਹੀਦੇ ਹਨ ਤਾਂ ਕਿ ਉਹ ਪਰਾਇਆ ਮਾਲ ਖੋਹ ਕੇ ਇਕਤ੍ਰ ਨਾ ਕਰੇ, ਪਰਮਾਤਮਾ ਨਾਲ ਸਾਂਝ ਪਾਵੇ, ਗੁਰੂ ਦੀ ਸ਼ਰਨ ਵਿਚ ਆਵੇ ਅਤੇ ਪ੍ਰਭੂ ਕ੍ਰਿਪਾ ਦਾ ਭਾਗੀ ਬਣੇ।

ਇਸ ਵਿਚ ਮਰਨ ਸਮੇਂ ਦੇ ਰਵਾਇਤੀ ਕਰਮਕਾਂਡ ਦੀ ਥਾਂ ਮਾਇਆ ਦੇ ਬੰਧਨ ਦੀ ਅਸਲੀਅਤ ਸਮਝਾ ਕੇ ਪ੍ਰਭੂ ਸਾਧਨਾ ਤੇ ਪ੍ਰਭੂ ਕ੍ਰਿਪਾ ਪ੍ਰਾਪਤੀ ਦਾ ਮਾਰਗ ਦ੍ਰਿੜ੍ਹਾਇਆ ਗਿਆ ਹੈ।

ਮੁੰਦਾਵਣੀ ਪਦ ਮੁੰਦਣਾ ਤੋਂ ਹੈ ਕਿਸੇ ਖਾਣ ਪੀਣ ਵਾਲੇ ਸਮਾਨ ਨੂੰ ਮੰਤਰ ਮਾਰ ਕੇ ਭ੍ਰਿਸ਼ਟ ਕਰ ਦਿੱਤਾ ਜਾਂਦਾ ਹੈ, ਜਦੋਂ ਤਕ ਉਸ ਉਪਰ ਮੰਤਰ ਪੜ੍ਹ ਕੇ ਉਸ ਨੂੰ ਮੁੜ ਪਵਿਤਰ ਨਾ ਕੀਤਾ ਜਾਵੇ, ਉਹ ਵਰਤਣ ਯੋਗ ਨਹੀਂ ਮੰਨਿਆ ਜਾਂਦਾ।[4] ਇਸ ਦਾ ਸੰਬੰਧ ਮੁਦ੍ਰਣ ਤੋਂ ਵੀ ਹੈ ਜਿਸ ਅਨੁਸਾਰ ਖਾਣੇ ਉਪਰ ਮੋਹਰ ਛਾਪ ਲਾ ਦਿੱਤੀ ਜਾਂਦੀ ਹੈ ਤਾਂ ਕਿ ਵਿਰੋਧੀ ਅਨਸਰ ਖਾਣੇ ਵਿਚ ਜ਼ਹਿਰ ਨਾ ਮਿਲਾ ਸਕੇ ਜਾਂ ਉਸ ਨੂੰ ਮੰਤਰਾਂ ਨਾਲ ਭ੍ਰਿਸ਼ਟ ਨਾ ਕਰ ਸਕੇ।

ਮੁੰਦਾਵਣੀ ਨਾਲ ਸੰਬੰਧਿਤ, ਵਾਰ ਸੋਰਠਿ ਮ.5 ਵਿਚ ਗੁਰੂ ਅਮਰਦਾਸ ਦਾ 6 ਤੁਕਾ ਸਲੋਕ (645) ਹੈ ਜਿਸ ਵਿਚ ਦਸਿਆ ਗਿਆ ਹੈ ਕਿ ਹਿਰਦੇ ਰੂਪ ਥਾਲ ਵਿਚ (ਸਤ, ਸੰਤੋਖ ਤੇ ਵੀਚਾਰ) ਵਿਚ ਅੰਮ੍ਰਿਤ ਭੋਜਨ ਹਰੀ ਦਾ ਨਾਂ ਹੈ, ਇਹ ਦੁਰਲਭ ਭੋਜਨ ਨਾਮ ਸਾਧਨਾ ਵਿਕਾਰ ਦੂਰ ਕਰਨ ਵਾਸਤੇ ਹੈ, ਗੁਰੂ ਹੀ ਗੁਰ ਸਿੱਖਾਂ ਨੂੰ ਇਸ ਬਾਰੇ ਸੋਝੀ ਦਿੰਦਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਅਖ਼ੀਰ ਵਿਚ ਮੁੰਦਾਵਣੀ ਮ.5 ਹੇਠ ਦੋ ਸ਼ਬਦ ਹਨ। ਪਹਿਲਾ ਸ਼ਬਦ 5 ਤੁਕਾਂ ਦਾ ਹੈ, ਜਿਸ ਵਿਚ ਦਸਿਆ ਗਿਆ ਹੈ ਕਿ ਜਿਸ ਮਨੁੱਖੀ ਹਿਰਦੇ ਵਿਚ ਸਤ, ਸੰਤੋਖ ਤੇ ਵੀਚਾਰ ਹੈ ਉਸ ਵਿਚ ਜੀਵਨ ਦਾ ਆਸਰਾ ਨਾਮ ਸਾਧਨਾ ਦਾ ਵਾਸ ਹੋ ਜਾਂਦਾ ਹੈ। ਇਸ ਨਾਲ ਵਿਕਾਰ ਨਾਸ ਹੁੰਦੇ ਹਨ ਅਤੇ ਘੁਪ ਹਨੇਰਾ-ਸੰਸਾਰ ਸਾਗਰ ਤਰਿਆ ਜਾ ਸਕਦਾ ਹੈ। ਇਸ ਨਾਮ ਸਾਧਨਾ ਖ਼ਜ਼ਾਨੇ ਨੂੰ ਸਾਂਭ ਕੇ ਰੱਖਣਾ ਚਾਹੀਦਾ ਹੈ ਤਾਂ ਕਿ ਵਿਕਾਰ ਇਸ ਨੂੰ ਗਲਤ ਰਾਹੇ ਨਾ ਪਾ ਦੇਣ।

ਅਗਲਾ ਸਲੋਕ, (ਚਾਰ ਤੁਕਾ), ਪ੍ਰਭੂ ਵਾਸਤੇ ਧੰਨਵਾਦ ਪ੍ਰਗਟ ਕਰਦਾ ਹੈ ਜਿਸ ਨੇ ਗੁਰੂ ਦੀ ਸੋਝੀ ਦਿਤੀ ਅਤੇ ਜਿਸ ਦੀ ਮਿਹਰ ਨਾਲ ਨਾਮ ਖ਼ਜ਼ਾਨਾ ਮਨ ਵਿਚ ਪਿਆ ਹੋਇਆ ਬਚ ਗਿਆ।

ਇਉਂ ਇਸ ਰੂਪਾਕਾਰ ਵਿਚ ਰਵਾਇਤੀ ਕਰਮਕਾਂਡ ਦੀ ਥਾਂ ਵਿਕਾਰ ਦੂਰ ਕਰਨ ਲਈ ਨਾਮ ਸਾਧਨਾ ਤੇ ਗੁਰੂ ਦੀ ਕ੍ਰਿਪਾ ਉਪਰ ਜ਼ੋਰ ਦਿਤਾ ਗਿਆ ਹੈ।

ਉਪਰੋਕਤ ਰੂਪਾਕਾਰਾਂ ਦੇ ਅਧਿਅਨ ਤੋਂ ਪਤਾ ਲਗਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਲੋਕਧਾਰਾ ਤੇ ਲੋਕ ਧਰਮ ਨਾਲ ਸੰਬੰਧਿਤ ਰੂਪਾਕਾਰ ਲਏ ਗਏ ਹਨ ਪਰ ਉਨ੍ਹਾਂ ਦੀ ਵਰਤੋਂ ਨਾਲ ਨੈਤਿਕਤਾ ਤੇ ਅਧਿਆਤਮਿਕ ਸਾਧਨਾਪਰਕ ਜੀਵਨ ਸੰਬੰਧੀ ਵਿਚਾਰਧਾਰਾ ਇਸ ਸਾਹਿੱਤਕ ਸੂਝ ਨਾਲ ਪ੍ਰਗਟ ਕੀਤੀ ਗਈ ਹੈ ਕਿ ਉਸ ਦਾ ਪ੍ਰਸਾਰਣ ਆਮ ਲੋਕਾਂ ਤਕ ਸਫਲ ਤਰੀਕੇ ਨਾਲ ਸੰਭਵ ਹੋ ਸਕੇ। ਇਸ ਤੋਂ ਗੁਰੂ ਗ੍ਰੰਥ ਸਾਹਿਬ ਦੀ ਸਾਹਿੱਤਕ ਪੱਧਰ ਦੀ ਅਲੌਕਿਕਤਾ ਦਾ ਪਤਾ ਚਲਦਾ ਹੈ।

## ਹਵਾਲੇ ਅਤੇ ਟਿੱਪਣੀਆਂ

1. *ਪੰਜਾਬੀ ਲੋਕਧਾਰਾ ਵਿਸ਼ਵਕੋਸ਼,* ਲੋਕ ਪ੍ਰਕਾਸ਼ਨ, 7-11/80, ਰਾਜੌਰੀ ਗਾਰਡਨ, ਨਵੀਂ ਦਿੱਲੀ, ਜਿਲਦ 2, 1978, ਪੰਨੇ 306-7.
2. *ਉਹੀ,* ਜਿਲਦ 4, ਮਾਰਚ 1981, ਪੰਨੇ 234-35.
3. *ਉਹੀ,* ਜਿਲਦ 1, ਮਈ 1978, ਪੰਨਾ 144.
4. *ਪੰਜਾਬੀ ਲੋਕਧਾਰਾ ਵਿਸ਼ਵ ਕੋਸ਼,* ਨੈਸ਼ਨਲ ਬੁਕ ਸ਼ਾਪ, ਦਿੱਲੀ, 1994, ਭਾਗ 7, ਪੰਨਾ 1927.
5. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1974, ਪੰਨਾ 986.

# ਗੁਰੂ ਗ੍ਰੰਥ ਸਾਹਿਬ ਵਿਚ ਨਾਮ ਦਾ ਸੰਕਲਪ

*ਨਰਿੰਦਰ ਕੌਰ ਭਾਟੀਆ**

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਸ਼ਵ ਸ਼ਾਂਤੀ ਦਾ ਇਕ ਅਜੇਹਾ ਪੈਗ਼ਾਮ ਲੈ ਕੇ ਆਈ ਜਿਸਦੀ ਲੋੜ ਕੁਚਲੀ ਤੇ ਖਿੰਡੀ ਲੋਕਾਈ ਨੂੰ ਇਕ ਮੁੱਠ ਕਰਨ ਲਈ ਸ਼ਿੱਦਤ ਨਾਲ ਮਹਿਸੂਸ ਕੀਤੀ ਜਾ ਰਹੀ ਸੀ। ਉਸ ਸਮੇਂ ਦਾ ਸਮਾਜ ਜਾਤੀਆਂ ਤੇ ਧਰਮਾਂ ਦੇ ਨਾਂ 'ਤੇ ਵੰਡਿਆ ਜਾ ਚੁੱਕਾ ਸੀ। ਇਸੇ ਵੰਡ ਵੰਡੇਵੇ ਨੇ ਬਾਹਰੀ ਹਮਲਾਵਰਾਂ ਨੂੰ ਉਤਸਾਹਿਤ ਕੀਤਾ ਸੀ। ਪਰ ਗੁਰੂ ਨਾਨਕ ਦੇ ਆਗਮਨ ਨਾਲ ਇਸ ਸਾਰੇ ਕੁਝ ਨੂੰ ਠਲ੍ਹ ਪਾਈ ਗਈ। ਗੁਰੂ ਅਰਜਨ ਦੇਵ ਜੀ ਵਲੋਂ ਕੀਤਾ ਛੇ ਗੁਰੂ ਸਾਹਿਬ ਦੀ ਬਾਣੀ ਅਤੇ ਵੱਖ ਵੱਖ ਜ਼ਾਤਾਂ ਦੇ 15 ਭਗਤਾਂ ਦੀ ਬਾਣੀ ਦਾ ਸੰਕਲਨ ਗੁਰੂ ਸਾਹਿਬਾਨ ਵਲੋਂ ਦਿੱਤੇ ਸੰਦੇਸ਼ ਨੂੰ ਵਿਸ਼ਵ ਸ਼ਾਂਤੀ ਤੇ ਆਪਸੀ ਭਾਈਚਾਰੇ ਦੇ ਪਿਆਰ ਨੂੰ ਪ੍ਰਚਾਰਨ ਵਿਚ ਬੜਾ ਸਹਾਈ ਹੋਇਆ। ਗੁਰੂ ਸਾਹਿਬਾਨ ਵਲੋਂ ਦਰਸਾਈਆਂ ਅਧਿਆਤਮਿਕ ਤੇ ਵਿਵਹਾਰਿਕ ਸਿੱਖਿਆਵਾਂ ਇਕ ਆਦਰਸ਼ ਸਮਾਜ ਦੀ ਉਸਾਰੀ ਵਿਚ ਸਹਾਇਕ ਬਣੀਆਂ। ਉਸ ਸਮੇਂ ਧਰਮ ਦੇ ਦਾਅਵੇਦਾਰ ਲੋਕਾਂ ਨੂੰ ਕਈ ਤਰ੍ਹਾਂ ਦੇ ਕਰਮ-ਕਾਂਡਾ ਵਿਚ ਫਸਾ ਕੇ ਉਹਨਾਂ ਦਾ ਸੋਸ਼ਨ ਕਰ ਰਹੇ ਸਨ। ਗੁਰੂ ਸਾਹਿਬਾਨ ਨੇ ਸਭ ਤਰ੍ਹਾਂ ਦੇ ਝੂਠੇ ਕਰਮ-ਕਾਂਡਾਂ ਦਾ ਜ਼ੋਰਦਾਰ ਆਵਾਜ਼ ਵਿਚ ਖੰਡਨ ਕੀਤਾ :

ਕਰਮਕਾਂਡ ਬਹੁ ਕਰਹਿ ਅਚਾਰ
ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 162)

ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥
ਬਹੁ ਤੀਰਥ ਭਵਿਆ॥ ਤੇਤੋ ਲਵਿਆ॥
ਬਹੁ ਭੇਖ ਕੀਆ॥ ਦੇਹੀ ਦੁਖੁ ਦੀਆ॥
ਸਹੁ ਵੇ ਜੀਆ ਆਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥
ਬਹੁ ਦੁਖੁ ਪਾਇਆ ਦੂਜਾ ਭਾਇਆ॥

---

* ਭੂਤਪੂਰਵ ਪ੍ਰੋਫੈਸਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ॥
ਅਲੁ ਮਲੁ ਖਾਈ ਸਿਰਿ ਛਾਈ ਪਾਈ॥ ਮੂਰਖਿ ਅੰਧੈ ਪਤਿ ਗਵਾਈ॥
(*ਉਹੀ*, ਪੰਨਾ 467)

ਸਿੱਖੀ ਜੀਵਨ ਦੇ ਮੋਟੇ ਤੌਰ 'ਤੇ ਚਾਰ ਮੁੱਖ ਧੁਰੇ ਮੰਨੇ ਗਏ ਹਨ- ਨਾਮ ਜਪਣਾ, ਵੰਡ ਛਕਣਾ, ਕਿਰਤ ਕਰਨੀ ਤੇ ਸੇਵਾ ਵਿਚ ਪ੍ਰਵਿਰਤ ਰਹਿਣਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ ਪਰ ਥਾਂ ਨਾਮ ਜਪਣ ਅਤੇ ਸਿਮਰਨ ਉਪਰ ਜੋਰ ਦਿੱਤਾ ਗਿਆ ਹੈ। ਨਾਮ ਜਪਣ ਅਤੇ ਸਿਮਰਨ ਵਿਚ ਲੀਨ ਰਹਿਣਾ ਪ੍ਰੇਮ ਅਵਸਥਾ ਵਿਚ ਜੀਵਨ ਬਤੀਤ ਕਰਨ ਦੀ ਨਿਸ਼ਾਨੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਾਮ ਦੀ ਵਡਿਆਈ, ਮਹਿਮਾ ਅਤੇ ਲੋੜ ਸੰਬੰਧੀ ਏਨਾ ਕੁਝ ਲਿਖਿਆ ਮਿਲਦਾ ਹੈ ਕਿ ਸਿੱਖ-ਮੱਤ ਨੂੰ ਭਗਤੀ ਮਾਰਗ ਨਾਲੋਂ 'ਨਾਮ-ਯੋਗ-ਮਾਰਗ' ਕਹਿਣਾ ਵਧੇਰੇ ਠੀਕ ਭਾਸਦਾ ਹੈ। ਯੋਗ ਦਾ ਮਨੋਰਥ ਚਿਤ-ਵ੍ਰਿਤੀਆਂ ਨੂੰ ਰੋਕ ਕੇ ਚਿਤ ਨੂੰ ਆਤਮ-ਸਰੂਪ ਵਿਚ ਸਥਿਤ ਕਰਨਾ ਹੈ। ਸਿੱਖ ਨਾਮ ਵਿਚ ਸੁਰਤ ਜੋੜ ਕੇ ਬ੍ਰਿਤੀਆਂ ਉਪਰ ਕਾਬੂ ਪਾਉਂਦਾ ਹੈ। ਜਿੱਥੇ ਹਠ-ਯੋਗ ਨਾਦ ਦਾ ਪੱਲਾ ਫੜਦਾ ਹੈ, ਕਠੋਰ ਯੋਗ-ਆਸਣ ਕਰਨ ਲਈ ਪ੍ਰੇਰਦਾ ਹੈ, ਉੱਥੇ ਸਿੱਖ ਸਹਜ ਅਵਸਥਾ ਵਿਚ ਰਹਿੰਦਾ ਹੋਇਆ ਗੁਰ-ਸ਼ਬਦ ਦੀ ਓਟ ਲੈਂਦਾ ਹੈ। ਗੁਰੂ ਸਾਹਿਬ ਦਾ ਮੰਨਣਾ ਹੈ ਕਿ ਸਹਜ ਅਵਸਥਾ ਵਿਚ ਰਹਿੰਦਿਆਂ, ਨਾਮ ਜਪਣ ਨਾਲ ਸਾਰੇ ਰੋਗ ਮਿਟ ਜਾਂਦੇ ਹਨ। ਸਾਰੇ ਰੋਗਾਂ ਦੀ ਅਉਖਧੁ ਨਾਮ ਹੈ:

ਸਰਬ ਰੋਗ ਕਾ ਅਉਖਦੁ ਨਾਮੁ॥
ਕਲਿਆਣ ਰੂਪ ਮੰਗਲ ਗੁਣ ਗਾਮ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 274)

ਸਿੱਖ ਧਰਮ ਵਿਚ ਕਰਮ ਧਰਮ ਦੇ ਨਾਲ ਨਾਲ ਫੋਕੇ ਵਹਿਮਾਂ-ਭਰਮਾਂ, ਸ਼ਗਨਾਂ-ਅਪਸ਼ਗਨਾਂ, ਜੰਤ੍ਰਾਂ-ਮੰਤ੍ਰਾਂ ਦਾ ਵੀ ਤ੍ਰਿਸਕਾਰ ਕੀਤਾ ਗਿਆ ਹੈ। ਗੁਰੂ ਸਾਹਿਬ ਦਾ ਕਹਿਣਾ ਹੈ ਕਿ ਸ਼ਗਨ ਅਪਸ਼ਗਨ ਉਸ ਲਈ ਹਨ ਜੋ ਨਾਮ ਨਹੀਂ ਜਪਦਾ, ਜੋ ਉਸ ਪਾਰਬ੍ਰਹਮ ਨੂੰ ਵਿਸਾਰ ਕੇ ਬੈਠਾ ਹੈ:

ਸਗੁਨ ਅਪਸਗੁਨ ਤਿਸ ਕਉ ਲਗਹਿ
ਜਿਸੁ ਚੀਤਿ ਨ ਆਵੈ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 401)

ਨਾਮ ਜਪਣਾ, ਸਿਮਰਨ ਵਿਚ ਲੀਨ ਰਹਿਣਾ, ਪ੍ਰੇਮ ਅਵਸਥਾ ਵਿਚ ਜੀਵਨ ਬਤੀਤ ਕਰਨ ਦੀ ਨਿਸ਼ਾਨੀ ਹੈ। ਪ੍ਰੋ. ਸ਼ੇਰ ਸਿੰਘ ਗਿਆਨੀ ਆਪਣੀ ਪੁਸਤਕ 'ਗੁਰਮਤਿ ਦਰਸ਼ਨ' ਵਿਚ ਨਾਮ ਦੀ ਵੱਡਿਆਈ ਬਾਰੇ ਗੱਲ ਕਰਦਿਆਂ ਲਿਖਦੇ ਹਨ ਕਿ-

ਗੁਰਬਾਣੀ ਦਾ ਪ੍ਰਧਾਨ ਵਿਸ਼ਾ ਨਾਮ ਹੈ। ਨਾਮ ਮਿੱਠੇ ਤੋਂ ਮਿੱਠਾ ਅੰਮ੍ਰਿਤ ਹੈ। ਸਭ ਤੋਂ ਮਿੱਠੀ ਸ਼ੈਅ ਵੀ ਨਾਮ ਤੋਂ ਘੱਟ ਮਿੱਠੀ ਹੈ।... ਇਸ ਵਿਚਾਰ ਦੀ ਪ੍ਰੋੜ੍ਹਤਾ ਉਦੋਂ ਹੋ ਜਾਂਦੀ ਹੈ ਜਦੋਂ ਗੁਰੂ ਸਾਹਿਬ ਰਾਗ ਭੈਰਉ ਵਿਚ ਨਾਮ ਦੀ ਖੂਬੀ ਤੇ ਸੁੰਦਰਤਾ ਨੂੰ ਜਨਾਉਣ ਲਈ ਪੰਜ ਵੇਰਾਂ ਖੂਬ ਖੂਬ ਪਦ ਵਰਤਦੇ ਹਨ :

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1138)

ਝੂਠੀ ਦੁਨੀਆ ਦੇ ਭਵਸਾਗਰ ਨੂੰ ਪਾਰ ਕਰਨ ਦਾ ਇਕੋ ਇਕ ਤਰੀਕਾ ਨਾਮ ਸਿਮਰਨ ਹੈ ਤੇ ਨਾਮ ਸਿਮਰਨ ਹੀ ਹਰਿ ਦੇ ਗੁਣਗਾਣ ਕਰਨਾ ਹੈ। ਹਰਿ ਦੇ ਗੁਣ ਗਾਂਦਿਆਂ ਮਨੁੱਖ ਇਸ ਭਵਸਾਗਰ ਨੂੰ ਪਾਰ ਕਰ ਲੈਂਦਾ ਹੈ:

ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ॥ (*ਉਕਤ*, ਪੰਨਾ 813)

ਅਧਿਆਤਮਿਕ ਖੇਤਰ ਵਿਚ ਇਸ ਨੂੰ ਪ੍ਰਭੂ ਮਿਲਾਪ ਦਾ ਸਾਧਨ ਦੱਸਿਆ ਗਿਆ ਹੈ। ਮਨੋਵਿਗਿਆਨਿਕ ਪੱਖ ਤੋਂ ਵੀ ਨਾਮ ਸਿਮਰਨ ਮਨੁੱਖ ਲਈ ਇਕ ਵੱਡੀ ਸ਼ਕਤੀ ਹੈ। ਇਹ ਅਭਿਆਸੀ ਦੇ ਮਨ ਵਿਚ ਇਕਾਗਰਤਾ ਪੈਦਾ ਕਰਦਾ ਹੈ ਜਿਸ ਨਾਲ ਉਸਦੀ ਇੱਛਾ ਸ਼ਕਤੀ ਪ੍ਰਬਲ ਹੋ ਜਾਂਦੀ ਹੈ ਅਤੇ ਉਹ ਆਪਣੇ ਉੱਦੇਸ਼ ਨੂੰ ਪ੍ਰਾਪਤ ਕਰਨ ਦੇ ਸਮਰਥ ਹੋ ਜਾਂਦਾ ਹੈ। ਉੱਦੇਸ਼ ਹੀ ਨਹੀਂ ਨਾਮ ਸਿਮਰਨ ਨਾਲ ਸਭ ਕੁੱਝ ਮਿਲਦਾ ਹੈ :

ਤੈਡੈ ਸਿਮਰਣਿ ਹਭੁ ਕਿਛੁ ਲਧਮੁ
ਬਿਖਮੁ ਨ ਡਿਠਮੁ ਕੋਈ॥ (*ਗੁਰੂ ਗ੍ਰੰਥ ਸਾਹਿਬ*, ਪੰਨਾ 520)

ਜਾਂ ਫਿਰ :

ਸਰਬ ਮਨੋਰਥ ਜੋ ਕੋ ਚਾਹੈ
ਸੇਵੈ ਏਕੁ ਨਿਧਾਨਾ॥
ਪਾਰਬ੍ਰਹਮ ਅਪਰੰਪਰ ਸੁਆਮੀ
ਸਿਮਰਤ ਪਾਰਿ ਪਰਾਨਾ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 672)

'ਨਾਮ' ਵਿਆਕਰਣ ਵਿਚ ਕਿਸੇ ਵਿਅਕਤੀ, ਥਾਂ ਜਾਂ ਵਸਤੂ ਲਈ ਵਰਤਿਆ ਜਾਂਦਾ ਪਦ ਹੈ। ਨਾਮ ਪ੍ਰਾਪਤ ਕਰ ਲੈਣ ਪਿੱਛੋਂ ਵਿਅਕਤੀ, ਥਾਂ ਜਾਂ ਵਸਤੂ ਨਿਖੇੜੇ ਵੱਲ ਵਧਦੀ ਹੈ ਅਤੇ ਇੱਥੇ ਨਾਮ ਉਸਦੀ ਪਛਾਣ ਹੋ ਨਿਬੜਦਾ ਹੈ। ਕੁਦਰਤ ਦੀਆਂ

ਬਣਾਈਆਂ ਅਨੇਕ ਵਸਤਾਂ ਵਿਚੋਂ ਜਦੋਂ 'ਮਨੁੱਖ' ਪਦ ਵਰਤੀਏ ਤਾਂ ਸੰਸਾਰ ਵਿਚ ਵਿਚਰ ਰਹੇ ਅਨੇਕਾਂ ਪ੍ਰਾਣੀਆਂ ਵਿਚੋਂ ਉਸ ਜੀਵ ਦਾ ਚਿੱਤਰ ਅੱਖਾਂ ਸਾਮ੍ਹਣੇ ਆਉਂਦਾ ਹੈ ਜੋ ਦੋ ਲੱਤਾਂ 'ਤੇ ਖਲੋ ਕੇ ਸਿੱਧਾ ਹੋ ਕੇ ਚਲਦਾ ਹੈ ਤੇ ਚਿੰਤਨਸ਼ੀਲ ਹੈ। ਫਿਰ ਜਦੋਂ ਉਸ ਮਨੁੱਖ ਨੂੰ ਕੋਈ ਨਾਮ-ਜਿਵੇਂ ਸੰਤ ਸਿੰਘ, ਰਾਮਦਾਸ ਦਿੱਤਾ ਜਾਂਦਾ ਹੈ ਤਾਂ ਉਹ ਬਾਕੀ ਮਨੁੱਖਾਂ ਵਿਚੋਂ ਨਿਖੇੜਾ ਪ੍ਰਾਪਤ ਕਰਕੇ ਇਕ ਵਿਸ਼ੇਸ਼ ਵਿਅਕਤੀ ਬਣ ਜਾਂਦਾ ਹੈ। ਇਹ ਉਸਦਾ ਜਾਤੀ ਨਾਮ ਹੈ ਜੋ ਉਸ ਦੇ ਮਾਪਿਆਂ ਜਾਂ ਕਿਸੇ ਹੋਰ ਵਿਅਕਤੀ ਨੇ ਰਖਿਆ ਹੁੰਦਾ ਹੈ। ਅੱਗੋਂ ਜੇ ਉਹ ਡਾਕਟਰੀ ਦਾ ਕਿੱਤਾ ਅਪਣਾਉਂਦਾ ਹੈ ਤਾਂ ਉਸਨੂੰ ਡਾਕਟਰ ਕਹਿ ਕੇ ਯਾਦ ਕੀਤਾ ਜਾਂਦਾ ਹੈ। ਇਹ ਉਸਦਾ ਕਿਰਤਮ ਨਾਮ ਜਾਂ ਸਿਫ਼ਾਤੀ ਨਾਮ ਹੋਵੇਗਾ। ਕਿਰਤਮ ਨਾਮ ਨੂੰ ਦਸਵੇਂ ਪਾਤਸ਼ਾਹ ਜੀ ਨੇ ਕਰਮ ਨਾਮ ਲਿਖਿਆ ਹੈ— 'ਕਰਮ ਨਾਮ ਬਰਣਤ ਸੁਮਤਿ'।

ਉਸ ਪਾਰਬ੍ਰਹਮ ਪਰਮਾਤਮਾ ਦਾ ਪਰਾ-ਪੂਰਬਲਾ ਜਾਂ ਜਾਤੀ ਨਾਂ ਕਿਸੇ ਨੂੰ ਕੋਈ ਪਤਾ ਨਹੀਂ। ਭਾਵੇਂ ਕੁੱਝ ਮੱਤਾਂ ਵਾਲਿਆਂ ਨੇ ਉਸਦੇ ਜਾਤੀ ਨਾਵਾਂ ਦਾ ਉੱਲੇਖ ਵੀ ਕੀਤਾ ਹੈ ਜਿਵੇਂ ਯਹੂਦੀ 'ਯਾਹਵਾ' ਨੂੰ ਉਸਦਾ ਜਾਤੀ ਨਾਮ ਦੱਸਦੇ ਹਨ ਤੇ ਮੁਸਲਮਾਨ ਅੱਲਾਹ ਨੂੰ। ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਨੇ 'ਸਤਿ' ਨੂੰ ਉਸਦਾ ਪਰਾ-ਪੂਰਬਲਾ ਨਾਮ ਕਹਿਣਾ ਪਸੰਦ ਕੀਤਾ ਹੈ। ਇਹ ਵੀ ਇਕ ਗੁਣ-ਬੋਧਕ ਨਾਮ ਹੈ ਜੋ ਐਸੇ ਗੁਣਾਂ ਦਾ ਸੂਚਕ ਜੋ ਹੋਰ ਕਿਸੇ ਚੀਜ਼ ਜਾਂ ਵਿਅਕਤੀ ਵਿਚ ਨਹੀਂ ਪਾਏ ਜਾਂਦੇ। 'ਸਤਿ' ਦਾ ਅਰਥ ਸਦੀਵ ਕਾਲ ਤੋਂ ਚਲਿਆ ਆ ਰਿਹਾ, ਅਪਰਿਵਰਤਨਸ਼ੀਲ (unmutable) ਹੈ। ਪਰ ਇਹ ਗੁਣ ਤਾਂ ਕਿਸੇ ਵੀ ਹੋਰ ਚੀਜ਼ ਵਿਚੋਂ ਨਹੀਂ ਪ੍ਰਾਪਤ ਹੁੰਦੇ। ਇਸੇ ਲਈ ਗੁਰੂ ਸਾਹਿਬ ਵਲੋਂ ਇਸ ਨੂੰ 'ਪਰਾ ਪੂਰਬਲਾ' ਹੋਣ ਦਾ ਨਾਮ ਦਿੱਤਾ ਹੈ।

ਸਿੱਖ ਮੱਤ ਵਿਚ ਨਾਮ-ਅਭਿਆਸ ਲਈ 'ਵਹਿਗੁਰੂ' ਸ਼ਬਦ ਵੀ ਪ੍ਰਚਲਿਤ ਹੈ। ਭਾਵੇਂ ਕੁਝ ਲੋਕ ਇਸ ਨੂੰ ਜ਼ਾਤੀ-ਨਾਮ ਵਜੋਂ ਵਰਤਣ 'ਤੇ ਜ਼ੋਰ ਦੇਂਦੇ ਹਨ ਪਰੰਤੂ ਹੈ ਇਹ ਵੀ ਇਕ ਸਿਫ਼ਾਤੀ ਨਾਮ। ਭਾਈ ਕਾਨ੍ਹ ਸਿੰਘ ਨਾਭਾ ਇਸ ਦੀ ਵਿਆਖਿਆ ਕਰਦੇ ਲਿਖਦੇ ਹਨ— ਵਾਹਿਗੁਰੂ: ਮਨ ਬੁਧਿ ਤੋਂ ਪਰੇ ਸਭ ਤੋਂ ਵੱਡਾ ਪਾਰਬ੍ਰਹਮ, ਧਨਯਤਾ ਯੋਗਯ ਕਰਤਾਰ। ਭਾਈ ਸੰਤੋਖ ਸਿੰਘ ਨੇ ਗੁਰੂ ਨਾਨਕ ਪ੍ਰਕਾਸ਼ ਦੇ ਪਹਿਲੇ ਅਧਯਾਯ ਵਿਚ ਵਾਹਿਗੁਰੂ ਦਾ ਅਰਥ ਕੀਤਾ ਹੈ—ਵਾਹੁ (ਆਸ਼ਚਰਯ ਰੂਪ) ਗੁ (ਅੰਧਕਾਰ ਵਿਚ) ਰੂ (ਪ੍ਰਕਾਸ਼ ਕਰਨ ਵਾਲਾ)।

ਗੁਰੂ ਦਾ ਅਰਥ ਹਨੇਰਾ ਦੂਰ ਕਰਨ ਵਾਲਾ, ਅੰਤਿਮ ਰੂਪ ਵਿਚ ਕੇਵਲ ਪਾਰਬ੍ਰਹਮ ਪਰਮੇਸ਼ਰ ਹੀ ਹੈ। ਸਾਨੂੰ ਰੌਸ਼ਨੀ ਉਸੇ ਤੋਂ ਮਿਲਦੀ ਹੈ। 'ਵਾਹ' ਪਦ 'ਗੁਰੂ' ਪਦ ਨਾਲ ਵਿਸਮਯ ਦਾ ਭਾਵ ਪ੍ਰਗਟਾਉਣ ਲਈ ਆਇਆ ਹੈ। ਤੈਤ੍ਰਿਯ ਉਪਨਿਸ਼ਦ ਵਿਚ

ਹਿ/ਤੇ/ਵ/ ਦਾ ਇਹ ਸੰਜੋਗ ਹਵੁ, ਹ, ਹਵੂ ਦੇ ਰੂਪ ਵਿਚ ਆਇਆ ਹੈ ਜਿਸਦਾ ਅਰਥ ਹੈ 'ਓ ਅਦਭੁਤ' ਓ ਅਸ਼ਚਰਜ। ਸੋ ਵਾਹਿਗੁਰੂ ਦਾ ਅਰਥ ਹੈ, ਹਨੇਰਾ ਦੂਰ ਕਰਨ ਵਾਲਾ ਅਦਭੁਤ ਪਰਮਾਤਮਾ। ਇਸ ਤਰ੍ਹਾਂ ਇਹ ਵੀ ਇਕ ਗੁਣ ਬੋਧਕ ਨਾਮ ਹੈ।

ਗੁਰੂ ਸਾਹਿਬ ਤਾਂ ਇਥੋਂ ਤਕ ਫੁਰਮਾਉਂਦੇ ਹਨ ਕਿ ਨਾਮ ਦੇ ਜਾਪ ਤੋਂ ਬਿਨਾ ਜਨਮ ਬਿਰਥਾ ਹੈ:

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥ *ਗੁਰੂ ਗ੍ਰੰਥ ਸਾਹਿਬ*, ਪੰਨਾ 239

– – –

ਨਾਮ ਬਿਨਾ ਜੋ ਪਹਿਰੈ ਖਾਇ॥
ਜਿਉ ਕੂਕਰੁ ਜੂਠਨ ਮਹਿ ਪਾਇ॥
ਨਾਮ ਬਿਨਾ ਜੇਤਾ ਬਿਉਹਾਰੁ॥
ਜਿਉ ਮਿਰਤਕ ਮਿਥਿਆ ਸੀਗਾਰੁ॥

(*ਉਹੀ*, ਪੰਨਾ 240)

ਅ) ਹਰਿ ਬਿਸਰਤ ਸਦਾ ਖੁਆਰੀ॥
ਤਾ ਕਉ ਧੋਖਾ ਕਹਾ ਬਿਆਪੈ
ਜਾ ਕਉ ਓਟ ਤੁਹਾਰੀ॥
ਬਿਨੁ ਸਿਮਰਨ ਜੋ ਜੀਵਨੁ ਬਲਨਾ
ਸਰਪ ਜੈਸੇ ਅਰਜਾਰੀ॥

(*ਉਹੀ*, ਪੰਨੇ 711-712)

ਪਰ ਇਕ ਹੋਰ ਨੁਕਤਾ ਇਹ ਵੀ ਦਰਸਾਇਆ ਗਿਆ ਹੈ ਕਿ ਨਾਮ ਦੀ ਪ੍ਰਾਪਤੀ ਉਸ ਦੀ ਕ੍ਰਿਪਾ ਤੋਂ ਬਿਨਾ ਸੰਭਵ ਨਹੀਂ। ਇਹ ਉਸ ਪ੍ਰਭੂ ਦੀ ਦਾਤ ਹੈ। ਘਾਲਾਂ ਘਾਲਣੀਆਂ ਜੀਵ ਇਸਤ੍ਰੀ ਦਾ ਕਰਤੱਵ ਹੈ ਪਰ ਨਾਮ ਦਾਤ ਉਸ ਪ੍ਰਭੂ ਦੀ ਕ੍ਰਿਪਾ ਹੈ। ਜੀਵ ਰੂਪੀ ਇਸਤ੍ਰੀ ਆਪਾ ਤਿਆਗ ਕੇ, ਨਿਮਾਣੀ ਹੋ ਕੇ ਉਸ ਅੱਗੇ ਅਰਦਾਸ ਕਰਦੀ ਹੈ, ਨਾਮ ਦਾਨ ਮੰਗਦੀ ਹੈ। ਉਸ ਨਾਲ ਮਿਲਾਪ ਦੀ ਜਾਚਨਾ ਕਰਦੀ ਹੈ:

ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 41)

ਗੁਰਬਾਣੀ ਨੂੰ ਵਿਦਵਾਨਾਂ ਨੇ ਇਲਾਹੀ ਬਾਣੀ ਮੰਨਿਆ ਹੈ। ਇਸ ਨੂੰ ਰੱਬੀ ਨਾਦ ਤੇ

ਇਲਾਹੀ ਸੰਗੀਤ ਵੀ ਕਿਹਾ ਹੈ। ਇਹ ਪਾਰਬ੍ਰਹਮ ਦੇ ਬਚਨ ਹਨ, ਧੁਰੋਂ ਉਤਰੀ ਬਾਣੀ ਹੈ ਜੋ ਗੁਰੂ ਸਾਹਿਬ ਰਾਹੀਂ ਸਾਡੇ ਕੋਲ ਪਹੁੰਚੀ ਹੈ। ਗੁਰੂ ਸਾਹਿਬ ਦਾ ਵਚਨ ਹੈ:

ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 628)

ਗੁਰੂ ਨਾਨਕ ਸਾਹਿਬ ਨੂੰ ਜਦੋਂ ਬਾਣੀ ਦਾ ਇਲਹਾਮ ਹੁੰਦਾ ਤਾਂ ਉਹ ਮਰਦਾਨੇ ਨੂੰ ਕਹਿੰਦੇ 'ਮਰਦਾਨਿਆ ਰਬਾਬ ਵਜਾ, ਬਾਣੀ ਉਤਰੀ ਏ'।

ਗੁਰੂ ਸਾਹਿਬ ਦਾ ਮੰਤਵ ਬਾਣੀ ਰਾਹੀਂ ਸਚ ਸਰੂਪ ਪਾਰਬ੍ਰਹਮ ਦਾ ਵਰਣਨ ਅਤੇ ਵਿਆਖਿਆ ਕਰਕੇ, ਉਸਦੀ ਸਿਫਤ ਸਲਾਹ ਗਾ ਕੇ ਸਚਿਆਰ ਜਾਂ ਅਜੇਹਾ ਸੰਪੂਰਨ ਮਨੁੱਖ ਬਣਨ ਦਾ ਉਹ ਸਾਧਨ ਦੱਸਣਾ ਹੈ ਜਿਸ ਰਾਹੀਂ ਭਵਸਾਗਰ ਤੋਂ ਤਰਿਆ ਜਾ ਸਕੇ।

ਗੁਰੂ ਸਾਹਿਬ ਦਾ ਮੰਤਵ ਨਾਮ ਸਿਮਰਨ ਰਾਹੀਂ ਇਕ ਸੱਚੇ ਤੇ ਸੁੱਚੇ ਸਮਾਜ ਦੀ ਉਸਾਰੀ ਕਰਨਾ ਵੀ ਸੀ, ਜਦੋਂ ਕੋਈ ਵਿਅਕਤੀ ਨਾਮ ਸਿਮਰਨ ਵਿਚ ਮਗਨ ਰਹਿੰਦਾ ਹੋਵੇ ਤਾਂ ਉਸਦੇ ਦਿਲ ਵਿਚ ਕਿਸੇ ਲਈ ਬੁਰਾ ਵਿਚਾਰ ਪੈਦਾ ਹੋ ਹੀ ਨਹੀਂ ਸਕਦਾ। ਅਜਿਹਾ ਮਨੁੱਖ ਪ੍ਰਭੂ ਨੂੰ ਹਰ ਸਮੇਂ ਆਪਣੇ ਨੇੜੇ ਸਮਝਦਾ ਹੈ ਅਤੇ ਇਸ ਵਿਚ ਵਿਸ਼ਵਾਸ ਰਖਦਾ ਹੈ:

ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1381)

ਉਸਨੂੰ ਆਪਣੇ ਪ੍ਰੀਤਮ ਦੀ ਨਾਰਾਜ਼ਗੀ ਦਾ ਭੈਅ ਲੱਗਾ ਰਹਿੰਦਾ ਹੈ:

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1384)

ਕਾਰਣ ਇਹ ਹੈ ਕਿ ਨਾਮ ਵਿਚ ਰੰਗਿਆ ਮਨੁੱਖ ਹਰੇਕ ਪ੍ਰਾਣੀ ਵਿਚ ਆਪਣੇ ਪ੍ਰੀਤਮ ਦੇ ਦਰਸ਼ਨ ਕਰਦਾ ਹੈ।

ਗੁਰਬਾਣੀ ਵਿਚ ਨਾਮ ਦੀ ਮਹੱਤਾ ਮੰਤ੍ਰ ਭਾਵ ਵਿਚ ਬਹੁਤ ਗਾਈ ਗਈ ਹੈ ਪਰ ਨਾਲ ਹੀ ਗੁਰੂ ਸਾਹਿਬ ਨਾਮ ਦੇ 'ਤੋਤਾ ਰਟਣ' ਤੋਂ ਜੀਵ ਨੂੰ ਵਰਜਦੇ ਹਨ। ਮੁਖ ਵਿਚ ਨਾਮ ਦਾ ਜਾਪ ਚਲ ਰਿਹਾ ਹੋਵੇ ਤੇ ਮਨ ਵਿਕਾਰਾਂ ਵਿਚ ਦੌੜ ਲਗਾ ਰਿਹਾ

ਹੋਵੇ, ਇਹੋ ਜਿਹੇ ਸਿਮਰਨ ਤੋਂ ਲਾਭ ਨਹੀਂ ਮਿਲਦਾ। ਗੁਰੂ ਸਾਹਿਬ ਨਾਮ ਦੇ ਅਸਰ ਵਿਚ ਅੰਤਹਕਰਨ ਦੀ ਸ਼ੁੱਧੀ ਤੇ ਸਦਾਚਾਰਕ ਉੱਨਤੀ 'ਤੇ ਵਧੇਰੇ ਜ਼ੋਰ ਦੇਂਦੇ ਹਨ। ਆਤਮਿਕ ਉੱਨਤੀ ਲਈ ਜਾਂ ਇੰਜ ਕਹੋ, ਪ੍ਰਭੂ ਮਿਲਾਪ ਲਈ ਇਕ ਮਨ ਇਕ ਚਿਤ ਹੋ ਕੇ ਵਿਕਾਰਾਂ ਦਾ ਤਿਆਗ ਕਰਕੇ ਉਸਦੇ ਨਾਮ ਵਿਚ ਲੀਨ ਹੋਣਾ ਜ਼ਰੂਰੀ ਹੈ:

ਮੁਖਹੁ ਹਰਿ ਹਰਿ ਸਭੁ ਕੋ ਕਰੈ ਵਿਰਲੈ ਹਿਰਦੈ ਵਸਾਇਆ॥
ਨਾਨਕ ਜਿਨ ਕੈ ਹਿਰਦੈ ਵਸਿਆ ਮੋਖ ਮੁਕਤਿ ਤਿਨ੍ ਪਾਇਆ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 565)

ਨਾਮ ਸਿਮਰਨ ਦੀ ਕ੍ਰਿਆ ਨਾਲ ਜਾਪ ਮੰਤ੍ਰ ਦੇ ਜੁੜੇ ਹੋਣ ਕਾਰਨ ਕੁਝ ਵਿਦਵਾਨ ਇਸ ਨੂੰ ਇਕ ਅਜੇਹਾ ਪਦਾਰਥ ਦੱਸਣ ਦੀ ਧਾਰਨਾ ਰਖਦੇ ਹਨ ਜੋ ਅੱਖਰਾਂ ਤੋਂ ਬਣਦਾ ਹੈ, ਜਿਸ ਨਾਲ ਕਿਸੇ ਹੋਂਦ ਨੂੰ ਪੁਕਾਰਿਆ ਜਾਂਦਾ ਹੈ ਜਾਂ ਉਸਦੀ ਸਿਫਤ ਕੀਤੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੇ ਸ਼ਬਦ "ਤੇਰੇ ਬੰਕੇ ਲੋਇਨ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥" ਵਿਚ ਵਰਤਿਆ ਪਦ 'ਤੇਰੇ' ਵੀ ਕਿਸੇ ਵਸਤੂ ਦੀ ਹੋਂਦ ਦਾ ਭੁਲੇਖਾ ਸਿਰਜਦਾ ਹੈ। ਇੰਜ ਲਗਦਾ ਹੈ ਕਿ ਇਹ ਪ੍ਰਸ਼ੰਸਾ ਕਿਸੇ ਮਨੁੱਖੀ ਰੂਪ ਦੀ ਹੋ ਰਹੀ ਹੈ। ਡਾ. ਭਾਈ ਜੋਧ ਸਿੰਘ ਦਾ ਕਹਿਣਾ ਹੈ ਕਿ "ਨਾਮ ਪਦ ਗੁਰਬਾਣੀ ਵਿਚ ਨਿਰਾ ਸੰਗਿਆ ਦੇ ਅਰਥ ਵਿਚ ਹੀ ਨਹੀਂ ਆਇਆ। ਨਾਮ ਤੋਂ ਮੁਰਾਦ ਇਸ ਲਈ ਇਕ ਸਰਬ-ਵਿਆਪਕ ਸ਼ਕਤੀ ਹੈ ਜੋ ਹਰ ਥਾਂ ਭਰਪੂਰ ਹੋ ਕੇ ਘਟ ਘਟ ਨੂੰ ਧਾਰ ਰਹੀ ਹੈ। ਉਹ ਸ਼ਕਤੀ ਅਕਾਲ ਮੂਰਤਿ ਹੈ। ਪਰੰਤੂ ਲਿਵ ਜੋੜਨ ਲਈ, ਉਸ ਨਾਲ ਇਕਰੂਪਤਾ ਪ੍ਰਾਪਤ ਕਰਨ ਲਈ ਧਿਆਨ ਨੂੰ ਉਸ ਉਪਰ ਟਿਕਾਉਣਾ ਪੈਂਦਾ ਹੈ। ਉਹ ਨਿਰੰਕਾਰ ਹਰ ਵਸਤੂ ਵਿਚ ਹੈ। ਗੁਰਸਿੱਖ ਦੀ ਜਦੋਂ ਲਿਵ ਪਕਦੀ ਹੈ ਤਾਂ ਉਹ ਆਪੇ ਦਾ ਅਭਾਵ ਕਰਕੇ ਨਿਰੰਕਾਰ ਨਾਲ ਇਕਮਿਕ ਹੋ ਜਾਂਦਾ ਹੈ। ਉਹ ਅੰਦਰ ਬਾਹਰ ਹਰ ਥਾਂ ਨਿਰੰਕਾਰ ਹੀ ਦੇਖਦਾ ਹੈ। ਨਾਮ ਦੇ ਸਰਬ ਵਿਆਪਕ ਤੇ ਸਰਬ ਪ੍ਰਤਿਪਾਲਕ ਸਰੂਪ ਨੂੰ ਲਖਣਾ ਮਨੁੱਖੀ ਜੀਵਨ ਦਾ ਪ੍ਰਯੋਜਨ ਹੈ। ਨਾਮ ਦੇ ਸਰਬ-ਵਿਆਪਕ ਹੋਂਦ ਹੋਣ ਦਾ ਉੱਲੇਖ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ 'ਸੁਖਮਨੀ' ਵਿਚ ਬੜੇ ਵਿਸਤਾਰ ਨਾਲ ਕੀਤਾ ਹੈ। ਜਦੋਂ ਉਹ ਕਹਿੰਦੇ ਹਨ ਕਿ:

ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ
... ... ...
ਨਾਮ ਕੇ ਧਾਰੇ ਆਗਾਸ ਪਾਤਾਲ॥
ਨਾਮ ਕੇ ਧਾਰੇ ਸਗਲ ਆਕਾਰ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 284)

ਤਾਂ ਨਾਮ ਦੀ ਸਰਬ ਵਿਆਪਕ ਹੋਂਦ ਦਾ ਸਪਸ਼ਟ ਰੂਪ ਵਿਚ ਵਰਣਨ ਕਰ ਰਹੇ ਹੁੰਦੇ ਹਨ। ਗੁਰੂ ਨਾਨਕ ਸਾਹਿਬ ਵੀ ਇਸੇ ਵਿਚਾਰ ਨੂੰ ਇੰਜ ਪ੍ਰਗਟ ਕਰਦੇ ਹਨ:

ਚਹੁਦਿਸਿ ਹੁਕਮੁ ਵਰਤੈ ਪ੍ਰਭ ਤੇਰਾ
ਚਹੁਦਿਸਿ ਨਾਮ ਪਤਾਲੰ॥
ਸਭ ਮਹਿ ਸਬਦੁ ਵਰਤੈ ਪ੍ਰਭ ਸਾਚਾ
ਕਰਮਿ ਮਿਲੈ ਬੈਆਲੰ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1275)

ਨਾਮ ਜਪਣ ਜਾਂ ਸਿਮਰਨ ਕਰਨ ਦਾ ਮਨੁੱਖ ਦੀ ਆਤਮਿਕ ਉੱਨਤੀ ਵਿਚ ਬੜਾ ਹੱਥ ਹੈ। ਸਿਮਰਨ ਮਨੁੱਖ ਅੰਦਰ ਵਸੈ ਹਉਮੈ ਰੋਗ ਨੂੰ ਕੱਟਣ ਦਾ ਕਾਰਣ ਬਣਦਾ ਹੈ, ਇਹ ਹਉਮੈ ਜੀਵ-ਆਤਮਾ ਤੇ ਉਸ ਪਾਰਬ੍ਰਹਮ ਵਿਚ ਕੂੜ ਦੀ ਦੀਵਾਰ ਬਣਿਆ ਹੋਇਆ ਹੈ। ਇਸ ਨੂੰ ਤੋੜਨ ਨਾਲ ਹੀ ਜੀਵ ਦਾ ਉਸ ਪਾਰਬ੍ਰਹਮ ਨਾਲ ਮਿਲਾਪ ਸੰਭਵ ਹੋ ਸਕਣਾ ਹੈ। ਪਰ ਇਸ ਨੂੰ ਤੋੜਨ ਲਈ ਪ੍ਰਭੂ ਦੀ ਰਜ਼ਾ, ਉਸਦੇ ਹੁਕਮ ਵਿਚ ਰਹਿਣਾ ਬਹੁਤ ਜ਼ਰੂਰੀ ਹੈ।

ਗੁਰੂ ਸਾਹਿਬ ਲਿਖਦੇ ਹਨ :

ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1)

ਨਾਮ ਸਿਮਰਨ ਦੇ ਅਭਿਆਸੀ ਦੇ ਜੀਵਨ ਵਿਚ ਰਜੁ, ਤਮੁ, ਸਤੁ, ਗੁਣਾਂ ਦਾ ਸਮਾਧਾਨ ਵੀ ਵੇਖਿਆ ਜਾ ਸਕਦਾ ਹੈ। ਨਾਮ ਸਿਮਰਨ ਵਿਚ ਲੱਗਾ ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਵਿਕਾਰਾਂ ਨੂੰ ਆਪਣੇ ਉਪਰ ਪ੍ਰਬਲ ਨਹੀਂ ਹੋਣ ਦੇਂਦਾ, ਕਿਉਂਜੋ ਸਿਮਰਨ ਕਰਕੇ ਉਸ ਅੰਦਰ ਸਹਜ ਅਵਸਥਾ ਵਿਚ ਜੀਵਨ ਬਤੀਤ ਕਰਨ ਦੀ ਸ਼ਕਤੀ ਆ ਜਾਂਦੀ ਹੈ। ਇਸ ਹਾਲਤ ਵਿਚ ਉਸ ਨੂੰ ਦੁਨਿਆਵੀ ਦੁਖ ਸੁਖ ਨਹੀਂ ਸਤਾਉਂਦੇ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ॥
ਸਰਬ ਨਿਧਾਨ ਨਾਨਕ ਹਰਿ ਰੰਗਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 262)

ਸੋ ਨਾਮ ਦਾ ਮੁੱਖ ਕਾਰਜ ਅਧਿਆਤਮਿਕ ਪੱਧਰ 'ਤੇ ਜੀਵ ਨੂੰ ਨਾਮੀ ਨਾਲ ਜੋੜਨ ਤੇ ਸਦਾਚਾਰਕ ਪੱਧਰ 'ਤੇ ਪਾਪਾਂ ਦੀ ਮੈਲ ਕੱਟ ਕੇ ਮਾਨਵ ਆਚਰਨ ਨੂੰ ਘੜਣਾ ਤੇ ਮਨੁੱਖ ਆਤਮਾ ਨੂੰ ਜੀਵਨ ਯਾਤ੍ਰਾ ਵਿਚ ਬਲ ਪ੍ਰਦਾਨ ਕਰਨਾ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ:

ਨਾਮ ਬਿਨਾ ਕੈਸੇ ਆਚਾਰ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1330)

ਸੋ ਸਾਰੀ ਵਿਚਾਰ ਦਾ ਸਿੱਟਾ ਇਹੋ ਕੱਢਿਆ ਜਾ ਸਕਦਾ ਹੈ ਕਿ ਗੁਰਬਾਣੀ ਵਿਚ ਨਾਮ ਦੀ ਮਹਿਮਾ ਕਈ ਤਰ੍ਹਾਂ ਗਾਈ ਗਈ ਹੈ। ਕਿਤੇ ਤਾਂ ਨਾਮ ਨੂੰ ਸੱਚ ਦੀ ਪ੍ਰਾਪਤੀ ਲਈ ਵਿਧੀ ਮੰਨਿਆ ਗਿਆ ਹੈ ਕਿਤੇ ਨਾਮੀ ਤਕ ਪਹੁੰਚਣ ਦਾ ਇਕ ਸਾਧਨ। ਅਕਾਲ ਪੁਰਖ ਨਾਲੋਂ ਵਿਛੜਿਆ ਮਨੁੱਖ ਕੂੜ ਦੀ ਪਾਲ ਤਾਂ ਹੀ ਤੋੜ ਸਕਦਾ ਹੈ ਜੇ ਉਸਦੇ ਹੁਕਮ ਵਿਚ ਰਹਿਣ ਦੀ ਜਾਚ ਸਿੱਖੇ ਅਤੇ ਹੁਕਮ ਵਿਚ ਰਹਿਣ ਦੀ ਜਾਚ ਨਾਮ ਦੇ ਜਪਣ ਨਾਲ, ਨਾਮੀ ਨੂੰ ਬਾਰੰਬਾਰ ਯਾਦ ਕਰਨ ਨਾਲ, ਉਸ ਦੇ ਵਿਆਪਕ ਰੂਪ ਨੂੰ ਸਮਝਣ ਨਾਲ ਹੀ ਆ ਸਕਦੀ ਹੈ। ਮਾਨਵ ਆਚਰਨ ਨੂੰ ਘੜਨ, ਮਨੁੱਖ ਆਤਮਾ ਨੂੰ ਪਵਿੱਤਰ ਕਰਨ ਲਈ ਨਾਮ ਦਾ ਸਿਮਰਨ ਅਤਿ ਆਵਸ਼ਕ ਹੈ। ਨਾਮ ਤੋਂ ਬਿਨਾ ਜੀਵ ਵਿਕਾਰਾਂ ਵਿਚ ਫਸਿਆ ਭਟਕਦਾ ਰਹਿੰਦਾ ਹੈ, ਪਰ ਨਾਮ ਦਾ ਅਭਿਆਸੀ, ਗੁਰਮੁਖ ਜੀਵਨ ਮੁਕਤ ਹੋ ਸੰਸਾਰ ਨੂੰ ਸੱਚ ਖੰਡ ਬਣਾ ਕੇ ਪਰਮ ਆਨੰਦ ਪ੍ਰਾਪਤ ਕਰ ਲੈਂਦਾ ਹੈ।

# ਗੁਰੂ ਗ੍ਰੰਥ ਸਾਹਿਬ ਵਿਚ ਪਰਿਆਵਰਨਕ ਪਰਿਪੇਖ - ਇਕ ਦਾਰਸ਼ਨਿਕ ਅਧਿਐਨ

*ਸ਼ਸ਼ੀ ਬਾਲਾ**

ਪਰਿਆਵਰਨ ਵਿਗਿਆਨ (ecology) ਸਜੀਵ ਹੋਂਦ ਦਾ ਆਪਣੇ ਵਾਤਾਵਰਣ ਨਾਲ ਅੰਤਰ ਸਬੰਧ ਦਾ ਅਧਿਐਨ ਹੈ। ਸ਼ਬਦ 'ਇਕਾਲੋਜੀ' ਦੋ ਯੂਨਾਨੀ ਭਾਸ਼ਾ ਦੇ ਸ਼ਬਦਾਂ 'oikos' ਤੇ 'logos' ਤੋਂ ਬਣਿਆ ਹੈ। Oikos ਤੋਂ ਭਾਵ ਹੈ ਰਹਿਣ ਦੀ ਥਾਂ ਅਤੇ logos ਤੋਂ ਭਾਵ ਹੈ ਸਮਝ।[1] ਮੂਲ ਰੂਪ ਵਿਚ ਪਰਿਆਵਰਨ ਵਿਗਿਆਨ ਦੀ ਉਤਪਤੀ ਜੀਵ ਵਿਗਿਆਨ ਵਿਚ ਹੋਈ ਤੇ ਬਾਅਦ ਵਿਚ ਇਹ ਮਨੁੱਖੀ ਜੀਵਨ ਦੇ ਦਰਸ਼ਨ ਦੇ ਰੂਪ ਵਿਚ ਵਿਕਸਿਤ ਹੋਇਆ। ਇਸ ਦੀਆਂ ਕਈ ਸ਼ਾਖ਼ਾਵਾਂ ਹਨ ਜਿਵੇਂ ਕਿ ਪਰਿਆਵਰਨ ਦਰਸ਼ਨ (eco-philosophy), ਪਰਿਆਵਰਨ ਧਰਮ ਦਰਸ਼ਨ (eco-theology), ਪਰਿਆਵਰਨ ਅਧਿਆਤਮਿਕਤਾ (eco-spirituality) ਅਤੇ ਪਰਿਆਵਰਨ ਨੈਤਿਕਤਾ (eco-ethics)| ਪਰਿਆਵਰਨ ਵਿਗਿਆਨ ਵਸਤੂਆਂ ਨੂੰ ਸਮੁੱਚੇ ਰੂਪ ਵਿਚ ਵੇਖਣ ਦੀ ਕਲਾ ਅਤੇ ਵਿਗਿਆਨ ਹੈ। ਹਰੇਕ ਮਨੁੱਖ ਦੂਸਰੇ ਮਨੁੱਖਾਂ ਨਾਲ, ਸਜੀਵ ਖੇਤਰ ਦੇ ਦੂਸਰੇ ਜੀਵਾਂ ਤੇ ਬ੍ਰਹਿਮੰਡ ਦੇ ਅਚੇਤਨ ਤੱਤਾਂ ਨਾਲ ਅਦ੍ਰਿਸ਼ ਸਬੰਧਾਂ ਦੁਆਰਾ ਜੁੜਿਆ ਹੋਇਆ ਹੈ। ਇਨ੍ਹਾਂ ਆਪਸੀ ਸੰਬੰਧਾਂ ਦਾ ਅਦ੍ਰਿਸ਼ ਜਾਲ ਹੀ ਪਰਿਆਵਰਨ ਵਿਗਿਆਨ ਦਾ ਆਧਾਰ ਹੈ।

ਇਸ ਪਰਚੇ ਦਾ ਮੁੱਖ ਉਦੇਸ਼ ਗੁਰੂ ਗ੍ਰੰਥ ਸਾਹਿਬ ਵਿਚ ਪਰਿਆਵਰਨਕ ਪਰਿਪੇਖ ਦਾ ਤਿੰਨ ਮੁੱਖ ਨੁਕਤਿਆਂ ਤੋਂ ਅਧਿਐਨ ਕਰਨਾ ਹੈ : ਪਹਿਲਾ, ਪਰਿਆਵਰਨ ਦਾ ਅਰਥ ਤੇ ਦਾਰਸ਼ਨਿਕ ਭਾਵ ਅਰਥ; ਦੂਸਰਾ ਗੁਰੂ ਗ੍ਰੰਥ ਸਾਹਿਬ ਵਿਚ ਮੁੱਖ ਪਰਿਆਵਰਨਕ ਪੂਰਵ ਵਾਕ; ਅਤੇ ਤੀਸਰਾ, ਪਰਿਆਵਰਨਕ ਅਸਮਾਨਤਾ ਦੇ ਕਾਰਣ ਅਤੇ ਸੁਝਾਅ।

## I

ਸ਼ਬਦ 'ਇਕਾਲੋਜੀ' ਆਧੁਨਿਕ ਸ਼ਬਦ ਹੈ ਜਿਸ ਨੂੰ ਪਹਿਲੀ ਵਾਰ ਜਰਮਨ ਦੇ ਜੀਵ-ਵਿਗਿਆਨੀ ਅਰਨਸਟ ਹੈਕਲ (Ernst Hackel) ਨੇ ਵਰਤਿਆ।[2] ਜੀਵ-ਵਿਗਿਆਨ ਪੁਨਰ ਜਾਗ੍ਰਤੀ ਕਾਲ ਦੇ ਬਹੁਤ ਸਾਰੇ ਵਿਗਿਆਨਕਾਂ ਨੇ ਇਸ ਵਿਸ਼ੇ ਵਿਚ ਕਾਫ਼ੀ ਯੋਗਦਾਨ ਪਾਇਆ, ਭਾਵੇਂ ਕਿ ਸ਼ਬਦ 'ਇਕਾਲੋਜੀ' ਦੀ ਵਰਤੋਂ ਨਹੀਂ ਕੀਤੀ।

ਹਿਪੋਕਰੇਟਸ (Hippocrates) ਨੇ 'ਹਵਾ, ਪਾਣੀ ਅਤੇ ਸਥਾਨ' ਨਾਮਕ ਪੇਪਰ ਲਿਖਿਆ। ਅਰਸਤੂ ਨੇ ਜਾਨਵਰਾਂ ਦੀਆਂ ਆਦਤਾਂ ਤੇ ਉਨ੍ਹਾਂ ਦੇ ਵਾਤਾਵਰਨ ਦੇ ਹਾਲਤਾਂ ਬਾਰੇ ਅਧਿਐਨ ਕੀਤਾ। ਥਿਉਫਰੇਟਸ (Theophratus) ਨੂੰ ਇਤਿਹਾਸ ਦਾ ਪਰਿਆਵਰਨ ਵਿਗਿਆਨੀ ਕਿਹਾ ਜਾ ਸਕਦਾ ਹੈ। ਸਤਾਰ੍ਹਵੀਂ ਸਦੀ ਦੇ ਅੰਤ ਤੋਂ ਉਨ੍ਹੀਵੀਂ ਸਦੀ ਤਕ ਪੰਜ ਮੁੱਖ ਖੇਤਰ ਹਨ, ਜਿਨ੍ਹਾਂ ਨੇ ਵੀਹਵੀਂ ਸਦੀ ਵਿਚ 'ਇਕਾਲੋਜੀ' ਨੂੰ ਇਕ ਵੱਖਰੇ ਵਿਗਿਆਨਿਕ ਵਿਸ਼ਾ ਖੇਤਰ ਦੇ ਰੂਪ ਵਿਚ ਵਿਕਸਿਤ ਕਰਨ ਵਿਚ ਯੋਗਦਾਨ ਪਾਇਆ। ਇਹ ਖੇਤਰ ਹਨ : ਪ੍ਰਾਕ੍ਰਿਤਿਕ ਇਤਿਹਾਸ ਅਤੇ ਜੀਵ ਜੰਤੂਆਂ ਦੇ ਵਿਵਰਨ ਸਬੰਧੀ ਖੋਜ; ਵਾਤਾਵਰਨ ਸਬੰਧੀ ਸਰੀਰ ਵਿਗਿਆਨ ਅਤੇ ਪ੍ਰਤੀਕ੍ਰਿਆ; ਵਿਕਾਸ ਦੀ ਪ੍ਰਤੀਕ੍ਰਿਆ ਚੋਣ; ਜਨ-ਸੰਖਿਆ ਅਧਿਐਨ ਤੇ ਜਨ ਅੰਕਣ; ਅਤੇ ਪਰਿਆਵਰਨਕ ਭੂਗੋਲ ਤੇ ਉਸਦੀ ਸੰਭਾਲ।[3]

ਇਕਾਲੋਜੀ ਇਕ ਵਿਸਤ੍ਰਿਤ ਅਤੇ ਵਿਸ਼ਵਕੋਸ਼ੀ ਵਿਸ਼ਾ ਹੈ ਜਿਸ ਦੇ ਖੇਤਰ ਵਿਚ ਬਹੁਤ ਵਡੀ ਸੰਖਿਆ ਵਿਚ ਵੱਖ-ਵੱਖ ਤਰ੍ਹਾਂ ਦੇ ਜਾਨਵਰਾਂ ਤੇ ਪੌਦਿਆਂ ਬਾਰੇ ਜਾਣਕਾਰੀ ਤੇ ਉਨ੍ਹਾਂ ਵਿਚਲੇ ਆਪਸੀ ਪ੍ਰਭਾਵਾਂ ਤੇ ਅੰਤਰ ਕ੍ਰਿਆਵਾਂ ਦੇ ਭਿੰਨ-ਭਿੰਨ ਢੰਗਾਂ ਦਾ ਅਧਿਐਨ ਸ਼ਾਮਿਲ ਹੈ।[4] ਇਕਾਲੋਜੀ ਵਾਤਾਵਰਣ ਪ੍ਰਣਾਲੀ ਜਾਂ ਚੇਤਨ ਜੀਵਾਂ ਦਾ ਅਚੇਤਨ ਵਾਤਾਵਰਨ ਨਾਲ ਆਪਸੀ ਸਬੰਧ ਦਾ ਅਧਿਐਨ ਹੈ। ਜੀਵਨ ਤੇ ਵਾਤਾਵਰਨ ਇਕ ਦੂਜੇ ਉਤੇ ਨਿਰਭਰ ਹਨ, ਜੇਕਰ ਧਰਤੀ ਉਤੇ ਜੀਵਨ ਨਾ ਹੁੰਦਾ ਤਾਂ ਵਾਤਾਵਰਨ ਵੱਖਰੇ ਤਰ੍ਹਾਂ ਦਾ ਹੁੰਦਾ। ਇਸੇ ਤਰ੍ਹਾਂ ਜੇਕਰ ਵਾਤਾਵਰਨ ਵਿਚ ਪਰਿਵਰਤਨ ਨਾ ਹੁੰਦਾ ਤਾਂ ਧਰਤੀ ਬਹੁਤ ਸਾਰੇ ਜੀਵਾਂ ਤੇ ਪੌਦਿਆਂ ਦੀਆਂ ਜਾਤੀਆਂ ਤੋਂ ਵੰਚਿਤ ਹੁੰਦੀ। ਇਕਾਲੋਜੀ ਦਾ ਸੰਦੇਸ਼ ਦਰਸ਼ਨ ਸ਼ਾਸਤਰ ਦੀ ਤਰ੍ਹਾਂ ਸੰਕਲਨ ਜਾਂ ਏਕੀਕਰਨ ਦਾ ਹੈ। ਇਸ ਵਿਚ ਜੀਵਨ ਦੇ ਵਿਸਤ੍ਰਿਤ ਦ੍ਰਿਸ਼ਟੀਕੋਣ ਨੂੰ ਲਿਆ ਜਾਂਦਾ ਹੈ ਤੇ ਮਨੁੱਖ ਤੇ ਉਸਦੇ ਵਾਤਾਵਰਨ ਬਾਰੇ ਜਾਣਕਾਰੀ ਵੱਖ-ਵੱਖ ਪਹਿਲੂਆਂ ਤੋਂ ਸੰਗਠਿਤ ਕੀਤੀ ਜਾਂਦੀ ਹੈ।

ਮਨੁੱਖ ਆਪਣੇ ਵਾਤਾਵਰਨ ਦਾ ਅਟੁੱਟ ਅੰਗ ਹੈ। ਵਾਤਾਵਰਨ ਦਾ ਮਨੁੱਖੀ ਜੀਵਨ ਦੇ ਵੱਖ-ਵੱਖ ਪੱਖਾਂ ਉਤੇ ਪ੍ਰਭਾਵ ਪੈਂਦਾ ਹੈ ਜਿਵੇਂ ਕਿ ਸਰੀਰਿਕ, ਸਮਾਜਿਕ ਤੇ ਸਭਿਆਚਾਰਕ। ਮਨੁੱਖ ਦਾ ਸੰਸਾਰ ਨਾਲ ਸੰਪਰਕ ਤਿੰਨ ਤਰ੍ਹਾਂ ਨਾਲ ਹੈ : ਪਹਿਲਾ ਖਗੋਲ ਸੰਸਾਰ ਜੋ ਆਕਾਸ਼ ਗੰਗਾ ਵਿਚ ਤੇ ਬਾਹਰ ਅਰਸ਼ੀ/ਸਵਰਗੀ ਤਤਾਂ ਨਾਲ ਸਬੰਧਿਤ ਹੈ; ਦੂਸਰਾ, ਭੂਗੋਲਿਕ ਸੰਸਾਰ ਜਿਸ ਦਾ ਸਬੰਧ ਸ਼ਹਿਰ ਜਾਂ ਦੇਸ਼ ਨਾਲ ਹੈ; ਤੀਸਰਾ ਮਾਨਵੀ ਸੰਸਾਰ ਜੋ ਮਨੁੱਖ ਦੀ ਸੰਸਕ੍ਰਿਤੀ ਤੇ ਸਭਿਅਤਾ ਨਾਲ ਸੰਬੰਧਿਤ ਹੈ। ਪਹਿਲੇ ਦੋਹਾਂ ਤਰ੍ਹਾਂ ਦੇ ਸੰਸਾਰ ਬ੍ਰਹਿਮੰਡ-ਕੇਂਦ੍ਰਿਤ ਹਨ, ਉਨ੍ਹਾਂ ਵਿਚ ਵਾਧਾ ਜਾਂ ਘਾਟਾ ਮਨੁੱਖ ਦੇ ਅਨੁਭਵ, ਸਿਧਾਂਤਾਂ ਤੇ ਗ੍ਰਹਿਣ ਕਰਨ ਦੀ ਸ਼ਕਤੀ ਉਤੇ ਨਿਰਭਰ ਹੈ। ਭੂਗੋਲ ਜਾਂ

ਖਗੋਲ ਜਗਤ ਵਿਚ ਵਾਧਾ ਘਾਟਾ ਨਹੀਂ ਹੁੰਦਾ ਜਿਵੇਂ ਕਿ ਭੌਤਿਕ ਸ਼ਾਸਤ੍ਰ ਦੇ ਨਿਯਮਾਂ ਅਨੁਸਾਰ ਪਦਾਰਥ ਜਾਂ ਸ਼ਕਤੀ ਦੀ ਮਾਤਰਾ ਬ੍ਰਹਿਮੰਡ ਵਿਚ ਨਿਰੰਤਰ ਰਹਿੰਦੀ ਹੈ। ਪਰਿਵਰਤਨ ਕੇਵਲ ਪ੍ਰਕ੍ਰਿਤਿਕ ਜਗਤ ਵਿਚ ਮੌਜੂਦ ਵਸਤੂਆਂ ਦੇ ਅਰਥ ਵਿਚ ਹੁੰਦਾ ਹੈ। ਉਦਾਹਰਣ ਵਜੋਂ ਲਕੜੀ ਦਾ ਢੇਰ ਜਾਂ ਕੁਰਸੀ ਦਾ ਭਾਵ-ਅਰਥ ਅਸੱਭਿਅ ਤੇ ਸੱਭਿਅ ਵਿਅਕਤੀ ਲਈ ਅਲਗ-ਅਲਗ ਹੋਵੇਗਾ। ਅਜਿਹੀਆਂ ਵਸਤੂਆਂ ਦਾ ਅਰਥ ਤੇ ਉਦੇਸ਼ ਇਨ੍ਹਾਂ ਦੇ ਮਨੁੱਖ ਨਾਲ ਸਬੰਧ ਕਾਰਣ ਹੋਰ ਵੀ ਮਹੱਤਵਪੂਰਨ ਹੋ ਜਾਂਦਾ ਹੈ।[5]

ਮਨੁੱਖ ਦਾ ਵਾਤਾਵਰਨ ਸਬੰਧੀ, ਵਿਵਹਾਰ ਭਿੰਨ-ਭਿੰਨ ਆਰਥਿਕ ਢਾਂਚਿਆਂ ਤੇ ਧਰਮ ਦਰਸ਼ਨਾਂ ਤੋਂ ਵੀ ਪ੍ਰਭਾਵਿਤ ਹੁੰਦਾ ਹੈ। ਪ੍ਰਾਚੀਨ ਮਨੁੱਖ ਦੇ ਆਪਣੇ ਵਾਤਾਵਰਨ ਸਬੰਧੀ ਵਿਵਹਾਰ ਵਿਚ ਸਨਮਾਨ, ਡਰ ਤੇ ਵਿਸਮਾਦ ਆਦਿਕ ਭਾਵਾਂ ਦੀ ਹੋਂਦ ਹੈ ਜਿਵੇਂ ਪ੍ਰਾਕ੍ਰਿਤਿਕ ਵਸਤੂਆਂ ਤੋਂ ਡਰ, ਤੂਫਾਨ, ਬਿਮਾਰੀ, ਜੰਗਲੀ ਜਾਨਵਰ, ਭੂਚਾਲ, ਅਰਸ਼ੀ ਤਤਾਂ ਅਤੇ ਅਣਗਿਣਤ ਅਜਿਹੀਆਂ ਘਟਨਾਵਾਂ ਜੋ ਮਨੁੱਖੀ ਸਮਝ ਤੋਂ ਬਾਹਰ ਸਨ। ਕਾਸ਼ਤਕਾਰੀ ਅਰਥ ਵਿਵਸਥਾ ਨੇ ਮਨੁੱਖ ਦੇ ਵਿਵਹਾਰ ਨੂੰ ਬਦਲਿਆ ਤੇ ਉਸਨੂੰ ਪ੍ਰਾਕ੍ਰਿਤਿਕ ਸੋਮਿਆਂ ਨੂੰ ਵਧੇਰੇ ਉਪਯੋਗੀ ਬਨਾਉਣ ਵਲ ਲਗਾਇਆ। ਅਜਿਹੀ ਵਿਵਸਥਾ ਵਿਚ ਮਨੁੱਖ ਨੇ ਕਦੀ ਵੀ ਪ੍ਰਾਕ੍ਰਿਤਿਕ ਅਵਿਵਸਥਿਤ ਬਨਸਪਤੀ ਜਾਂ ਜੀਵ ਜੰਤੂਆਂ ਨੂੰ ਖ਼ਤਮ ਕਰਨ ਦੀ ਵਿਉਂਤ ਨਹੀਂ ਬਣਾਈ, ਜਦੋਂ ਤਕ ਉਸਦੇ ਮਨ ਵਿਚ ਇਸ ਦੀ ਥਾਂ ਕੋਈ ਹੋਰ ਪ੍ਰਕ੍ਰਿਤਿਕ ਤੋਹਫੇ ਵਜੋਂ ਪੈਦਾਵਾਰ ਕਰਨ ਦੀ ਇੱਛਾ ਨਹੀਂ ਆਈ। ਪੂੰਜੀਵਾਦ ਅਰਥ-ਵਿਵਸਥਾ ਨੇ ਪ੍ਰਾਕ੍ਰਿਤਿਕ ਸੋਮਿਆਂ ਦਾ ਪੂਰੀ ਤਰ੍ਹਾਂ ਦੁਰਉਪਯੋਗ ਕੀਤਾ।

ਵੱਖ-ਵੱਖ ਧਾਰਮਿਕ ਅਤੇ ਦਾਰਸ਼ਨਿਕ ਵਿਚਾਰਧਾਰਾਵਾਂ ਨੇ ਵੀ ਮਨੁੱਖ ਦੇ ਵਾਤਾਵਰਨ ਸਬੰਧੀ ਵਿਵਹਾਰ ਨੂੰ ਪ੍ਰਭਾਵਿਤ ਕੀਤਾ। ਜਿਵੇਂ ਕਿ ਯਹੂਦੀ-ਈਸਾਈ ਮਤ ਅਨੁਸਾਰ ਪ੍ਰਕ੍ਰਿਤੀ ਮਨੁੱਖ ਦੀਆਂ ਲੋੜਾਂ ਦੀ ਪੂਰਤੀ ਲਈ ਕੇਵਲ ਸਾਧਨ ਮਾਤਰ ਹੈ। ਬਾਈਬਲ (Genesis 1:28) ਦੇ ਅਨੁਸਾਰ, ਪਰਮਾਤਮਾ ਨੇ ਉਨ੍ਹਾਂ ਨੂੰ ਅਸ਼ੀਰਵਾਦ ਦਿੰਦੇ ਹੋਏ ਕਿਹਾ, ਵਧੋ ਫੁਲੋ ਤੇ ਧਰਤੀ ਤੇ ਵਿਸਥਾਰ ਕਰਕੇ ਸਮੁੰਦਰ ਦੀਆਂ ਮੱਛੀਆਂ, ਹਵਾ ਵਿਚ ਉਡਣ ਵਾਲੇ ਪੰਛੀਆਂ ਤੇ ਧਰਤੀ ਉਤੇ ਚਲਣ ਵਾਲੇ ਹਰੇਕ ਜੀਵ ਉਤੇ ਸੱਤਾ (dominion) ਪ੍ਰਾਪਤ ਕਰੋ। ਇਹ ਪੱਖ ਮਨੁੱਖ ਦੇ ਲਾਭ ਲਈ ਜ਼ਮੀਨ ਦੇ ਪੂਰਨ ਸ਼ੋਸ਼ਣ ਤੇ ਦੁਰਉਪਯੋਗ ਦਾ ਦਾਰਸ਼ਨਿਕ ਆਧਾਰ ਹੈ। ਦੂਸਰੇ ਪਾਸੇ ਭਾਰਤੀ ਪਰੰਪਰਾ ਸਰਵੀਸ਼ਵਰਵਾਦ ਅਤੇ ਅਦਵੈਤ ਦਰਸ਼ਨ ਦੀ ਹਾਮੀ ਹੈ। ਇਸ ਪਰੰਪਰਾ ਵਿਚ ਪ੍ਰਕਿਰਤੀ ਨੂੰ ਪਰਮਾਤਮਾ ਦਾ ਪ੍ਰਗਟਾਵਾ ਮੰਨਿਆ ਜਾਂਦਾ ਹੈ, ਤੇ ਸਾਰੇ ਚੇਤਨ ਤੇ ਅਚੇਤਨ ਜੀਵਾਂ ਦੀ ਪਵਿਤਰਤਾ ਵਿਚ ਵਿਸ਼ਵਾਸ ਕੀਤਾ ਜਾਂਦਾ ਹੈ। ਪ੍ਰਕ੍ਰਿਤੀ ਦਾ ਅੰਤਰੀਵ ਮੁੱਲ ਹੈ,

ਇਸ ਲਈ ਸਾਰੇ ਜੀਵਾਂ ਪ੍ਰਤੀ ਸਨਮਾਨ ਭਾਰਤੀ ਦਰਸ਼ਨ ਦਾ ਆਧਾਰ ਤੱਤ ਹੈ। ਵੇਦਾਂ ਵਿਚ ਦੇਵਤਿਆਂ, ਮਨੁੱਖ ਅਤੇ ਪ੍ਰਕ੍ਰਿਤੀ ਨੂੰ ਇਕ ਸਮੁੱਚੇ ਢਾਂਚੇ ਦੇ ਰੂਪ ਵਿਚ ਵੇਖਿਆ ਜਾਂਦਾ ਹੈ। ਪ੍ਰਕ੍ਰਿਤੀ ਦੀਆਂ ਹੈਰਾਨੀਜਨਕ ਤੇ ਸਰਵੁੱਚ ਸ਼ਕਤੀਆਂ ਤੋਂ ਭੈਅ ਭੀਤ ਹੋ ਕੇ ਮਨੁੱਖ ਨੇ ਉਨ੍ਹਾਂ ਦੀ ਪੂਜਾ ਕਰਨੀ ਸ਼ੁਰੂ ਕੀਤੀ ਅਤੇ ਇਨ੍ਹਾਂ ਸ਼ਕਤੀਆਂ ਦੀ ਸਰਵ ਉੱਚ ਹੋਂਦ ਦੇ ਪ੍ਰਗਟਾਵ ਦੀ ਤਰ੍ਹਾਂ ਪ੍ਰਸੰਸਾ ਕੀਤੀ। ਇਹ ਪ੍ਰਕ੍ਰਿਤੀ ਤੇ ਮਨੁੱਖ ਦਾ ਅਦ੍ਰਿਸ਼ ਸੰਬੰਧ ਉਨ੍ਹਾਂ ਦੇ ਧਾਰਮਿਕ ਦਰਸ਼ਨ ਦੇ ਪ੍ਰਭਾਵ ਕਾਰਣ ਹੀ ਸੀ। ਮਹਾਂ-ਕਾਵਿ ਅਤੇ ਪੁਰਾਣਾਂ ਵਿਚ ਇਸ ਤਰਾਂ ਦੇ ਦੇਵਤਿਆਂ, ਮਨੁੱਖਾਂ, ਜੀਵ-ਜੰਤੂਆਂ, ਪੰਛੀਆਂ, ਪੌਦਿਆਂ ਤੇ ਦਰਖ਼ਤਾਂ ਦੇ ਆਪਸੀ ਅੰਤਰ-ਸੰਬੰਧਾਂ ਦੇ ਉਦਾਹਰਣ ਮਿਲਦੇ ਹਨ। ਪ੍ਰਾਕ੍ਰਿਤਿਕ ਤੱਤਾਂ ਜਿਵੇਂ ਕਿ ਹਿਮਾਲਿਆ ਪਰਬਤ ਅਤੇ ਗੰਗਾ ਨਦੀ ਦੀ ਮਨੁੱਖ ਦੇ ਜੀਵਨ ਤੇ ਸਮਾਜ ਵਿਚ ਮਹੱਤਤਾ ਸਪਸ਼ਟ ਉਦਾਹਰਣ ਹਨ। ਰਾਮਾਇਣ ਵਿਚ ਵੀ ਮਨੁੱਖਾਂ, ਜੀਵਾਂ, ਪੰਛੀਆਂ ਤੇ ਬਨਸਪਤੀ ਦੇ ਅੰਤਰ-ਸੰਬੰਧਾਂ ਦਾ ਵਰਣਨ ਮਿਲਦਾ ਹੈ। ਭਾਰਤੀ ਪਰੰਪਰਾ ਵਿਚ ਗਊ ਨੂੰ ਮਾਤਾ ਦੇ ਰੂਪ ਵਿਚ ਮੰਨਣਾ ਤੇ ਗਊ ਦੇ ਗੋਬਰ ਦਾ ਭਿੰਨ-ਭਿੰਨ ਤਰੀਕਿਆਂ ਨਾਲ ਉਪਯੋਗ ਵੀ ਪਰਿਆਵਰਨਿਕ ਪਰੰਪਰਾ ਦੇ ਸੰਕੇਤ ਹਨ। ਸਦੀਆਂ ਤੋਂ ਪ੍ਰਕ੍ਰਿਤੀ ਤੇ ਚੇਤਨ ਜੀਵਾਂ ਵਿਚ ਆਪਸੀ ਸਹਿਯੋਗ ਰਿਹਾ ਹੈ ਤੇ ਮਨੁੱਖ ਤੇ ਪ੍ਰਕ੍ਰਿਤੀ ਇਕ ਦੂਜੇ ਦਾ ਵਾਤਾਵਰਨ ਹਨ। ਮਨੁੱਖ ਨੂੰ ਮ੍ਰਿਤਤਾ ਪੂਰਨ ਅਤੇ ਸਹਿਯੋਗ-ਪੂਰਵਕ ਰੂਪ ਵਿਚ ਵਾਤਾਵਰਨ ਨੂੰ ਸਮਝਣ ਦੀ ਲੋੜ ਹੈ।

## II

ਗੁਰੂ ਗ੍ਰੰਥ ਸਾਹਿਬ ਵਿਚ ਪਰਿਆਵਰਨ ਪਰਿਪੇਖ ਨੂੰ ਸਮਝਣ ਲਈ ਕੁਝ ਮਹੱਤਵਪੂਰਨ ਪੂਰਵ ਤੱਥਾਂ ਨੂੰ ਧਿਆਨ ਵਿਚ ਰਖਣ ਦੀ ਲੋੜ ਹੈ:

(I) ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਨੂੰ ਇਕ ਸਰਵੁੱਚ ਹੋਂਦ ਵਜੋਂ ਮੰਨਿਆ ਜਾਂਦਾ ਹੈ ਅਤੇ ਆਤਮਾ ਤੇ ਪਦਾਰਥ ਉਸਦੀ ਹੀ ਰਚਨਾ ਹਨ। ਪਰਮਾਤਮਾ ਕਰਤਾ, ਕਰਣ-ਕਾਰਣ ਹੈ ਜੋ ਆਪਣੇ ਹੁਕਮ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ। ਪਰਮਾਤਮਾ ਨੇ ਕੇਵਲ ਸ੍ਰਿਸ਼ਟੀ ਦੀ ਰਚਨਾ ਹੀ ਨਹੀਂ ਕੀਤੀ ਬਲਕਿ ਹਰੇਕ ਵਸਤੂ ਨੂੰ ਵਿਧੀਪੂਰਵਕ ਤੇ ਸੰਯੁਕਤ ਤਰੀਕੇ ਨਾਲ ਬਣਾਇਆ ਹੈ। ਪਾਣੀ ਤੇ ਹਵਾ ਦੇ ਸੰਜੋਗ ਨਾਲ ਮਨੁੱਖੀ ਸਰੀਰ ਵਿਚ ਜੀਵਨ ਪਾ ਕੇ, ਸੂਰਜ ਤੇ ਚੰਦਰਮਾ ਨੂੰ ਵੱਡੇ ਦੀਵੇ ਬਣਾ ਕੇ, ਧਰਤੀ ਦੀ ਰਚਨਾ ਜਨਮ ਤੇ ਮਰਨ ਦੇ ਸਥਾਨ ਦੇ ਵਜੋਂ ਕੀਤੀ ਹੈ।[6] ਚੇਤਨ ਤੇ ਅਚੇਤਨ ਜੀਵਾਂ ਨੂੰ ਇਕੋ ਧਾਗੇ ਵਿਚ ਪਰੋਇਆ ਹੋਇਆ ਹੈ। ਸਾਰੇ ਬ੍ਰਹਿਮੰਡ ਵਿਚ ਕੋਈ ਵੀ ਤੱਤ ਇਕ ਦੂਸਰੇ ਤੋਂ ਵੱਖਰਾ ਨਹੀਂ ਜਾਪਦਾ। ਜਿਵੇਂ ਸਮੁੰਦਰ ਦੀਆਂ ਲਹਿਰਾਂ,

ਝਗ ਅਤੇ ਬੁਲਬੁਲੇ ਸਮੁੰਦਰ ਤੋਂ ਭਿੰਨ ਨਹੀਂ ਤਿਵੇਂ ਹੀ ਕੋਈ ਵੀ ਪਰਮਾਤਮਾ ਤੋਂ ਵੱਖਰਾ ਨਹੀਂ ਜਾਪਦਾ, ਜੋ ਹਰ ਇਕ ਵਸਤੂ ਦਾ ਅੰਤਰੀਵ ਤੇ ਸਰਵ-ਵਿਆਪਕ ਪੱਖ ਹੈ।[7] ਪਹਾੜ, ਸਮੁੰਦਰ, ਮਾਰੂਥਲ, ਪੌਦੇ, ਜੰਗਲ, ਫਲ, ਧਰਤੀ ਦੀਆਂ ਗੁਫਾਵਾਂ, ਪਾਤਾਲ ਅਤੇ ਆਕਾਸ਼ ਹੀ ਨਹੀਂ[8] ਬਲਕਿ ਅੰਡਜ, ਜੇਰਜ, ਸੇਤਜ (ਪਸੀਨੇ) ਤੇ ਉਤਭਜ (ਜ਼ਮੀਨ) ਤੋਂ ਉਪਜੇ ਜੀਵ ਵੀ ਪਰਮਾਤਮਾ ਦੀ ਹੀ ਰਚਨਾ ਹਨ।[9] ਸ੍ਰਿਸ਼ਟੀ ਰਚਨਾ ਦੇ ਭਿੰਨ-ਭਿੰਨ ਪਾਸਾਰ ਮੋਤੀਆਂ ਦੀ ਤਰ੍ਹਾਂ ਇਕ ਧਾਗੇ ਵਿਚ ਹੀ ਪਰੋਏ ਹੋਏ ਹਨ ਅਤੇ ਇਸ ਧਾਗੇ ਦਾ ਰਚਨਹਾਰ, ਰਖਿਅਕ ਨਿਅੰਤ੍ਰਣਕਰਤਾ (ਕੰਟਰੋਲਰ) ਪਰਮਾਤਮਾ ਹੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਉਸ ਸਰਵ ਈਸ਼ਵਰਵਾਦੀ ਦਰਸ਼ਨ ਨੂੰ ਨਹੀਂ ਮੰਨਿਆ ਗਿਆ ਜਿਸ ਅਨੁਸਾਰ ਪਰਮਾਤਮਾ ਤੇ ਪ੍ਰਕ੍ਰਿਤੀ ਦੀ ਸੰਪੂਰਨ ਇਕਰੂਪਤਾ ਨੂੰ ਮੰਨਿਆ ਜਾਂਦਾ ਹੈ। ਇਥੇ ਪ੍ਰਕ੍ਰਿਤੀ ਨੂੰ ਇਕ ਪਰਮਾਤਮਾ ਦੇ ਪ੍ਰਗਟਾਅ ਦੇ ਰੂਪ ਵਿਚ ਲਿਆ ਗਿਆ ਹੈ। ਪ੍ਰਕ੍ਰਿਤੀ ਵਿਚ ਮੌਜੂਦ ਹੋਣ ਦੇ ਨਾਲ-ਨਾਲ ਪਰਮਾਤਮਾ ਇਸ ਤੋਂ ਨਿਰਲੇਪ ਵੀ ਹੈ। ਪ੍ਰਕ੍ਰਿਤੀ ਪ੍ਰਤੀ ਸਨਮਾਨ ਦੀ ਭਾਵਨਾ ਤੇ ਸਮੁੱਚੇ ਪ੍ਰਾਕ੍ਰਿਤਿਕ ਜਗਤ ਦੀ ਪਵਿੱਤਰ ਹੋਂਦ ਨੂੰ ਮੰਨਿਆ ਗਿਆ ਹੈ। ਪਰੰਤੂ ਪ੍ਰਕ੍ਰਿਤੀ ਦੀ ਆਪਣੀ ਕੋਈ ਨਿਜੀ ਹੋਂਦ ਨਹੀਂ ਹੈ ਕਿਉਂਕਿ ਪ੍ਰਕ੍ਰਿਤੀ ਦੀ ਇਹ ਹੈਰਾਨੀਜਨਕ ਖੇਡ ਪਰਮਾਤਮਾ ਦੀ ਇਛਾ-ਸ਼ਕਤੀ ਅਨੁਸਾਰ ਹੀ ਕ੍ਰਿਆ ਕਰਦੀ ਹੈ।[10] ਪਰਮਾਤਮਾ ਹੀ ਚੇਤਨ ਤੇ ਅਚੇਤਨ ਵਸਤੂਆਂ ਦੀਆਂ ਸੀਮਾਵਾਂ ਤੇ ਹੱਦ-ਬੰਦੀ ਤੋਂ ਜਾਣੂੰ ਹੈ।[11] ਸਾਰੀਆਂ ਪਰਿਆਵਰਨਿਕ ਵਿਵਸਥਾਵਾਂ (eco-system) ਅਧਿਆਤਮਿਕ ਸਿੱਧਾਂਤ ਨਾਲ ਬੱਝੀਆਂ ਹੋਈਆਂ ਹਨ। ਪਰਮਾਤਮਾ ਹੀ ਸਭ ਦੀ ਸੰਭਾਲ ਕਰਦਾ ਹੈ ਜਿਵੇਂ ਕਿ ਗਵਾਲਾ ਗਊਆਂ ਦੀ ਸੰਭਾਲ ਕਰਦਾ ਹੈ।[12] ਇਸ ਦੈਵੀ-ਵਿਵਸਥਾ ਵਿਚ ਅਜਿਹਾ ਪ੍ਰਬੰਧ ਕੀਤਾ ਗਿਆ ਹੈ ਕਿ ਸਾਰੇ ਜੀਵਾਂ ਦੀ ਸੁਰੱਖਿਆ ਤੇ ਸੰਭਾਲ ਹੋ ਸਕੇ[13], ਭਾਵੇਂ ਉਹ ਪਾਣੀ ਦੇ ਜੀਵ ਹੋਣ ਤੇ ਭਾਵੇਂ ਪੱਥਰ ਵਿਚ ਜਨਮੇ ਹੋਣ।[14]

(II) ਪਰਿਆਵਰਨਿਕ ਸਿੱਧਾਂਤਾਂ ਅਨੁਸਾਰ, ਸਾਰਾ ਬ੍ਰਹਿਮੰਡ ਇਕ ਚੇਤਨ ਸੰਪੂਰਨ ਪ੍ਰਬੰਧ ਹੈ। ਪਦਾਰਥ ਜਾਂ ਅਚੇਤਨ ਤੇ ਚੇਤਨ ਜੀਵ ਇਕ ਦੂਸਰੇ ਤੋਂ ਵੱਖ ਨਹੀਂ ਬਲਕਿ ਸਮੁਚੇ ਤੌਰ 'ਤੇ ਇਕ ਹੀ ਹਨ। ਪੰਜ ਭੌਤਿਕ ਤੱਤ ਪ੍ਰਤੱਖ ਜਾਂ ਅਪ੍ਰਤੱਖ ਤੌਰ 'ਤੇ ਬਨਸਪਤੀ ਦੀ ਉਤਪਤੀ ਨਾਲ ਅੰਤਰ-ਸੰਬੰਧਿਤ ਹਨ, ਜੋ ਪ੍ਰਕਾਸ਼ ਸੰਸਲੇਸ਼ਣ ਦੀ ਕ੍ਰਿਆ ਦੁਆਰਾ ਸੂਰਜ ਦੀ ਸ਼ਕਤੀ ਨੂੰ ਕਲੋਰੋਫਿਲ ਵਿਚ ਪਰਿਵਰਤਿਤ ਕਰਦੀ ਹੈ, ਜੋ ਦੂਸਰੇ ਸਜੀਵ ਜੀਵਾਂ ਲਈ ਭੋਜਨ ਬਣਦਾ

ਹੈ। ਇਸ ਤਰ੍ਹਾਂ ਬ੍ਰਹਿਮੰਡ ਵਿਚ ਭਿੰਨ-ਭਿੰਨ ਤਤਾਂ ਦਾ ਅੰਤਰੀਵ ਆਤਮ-ਸੰਬੰਧ ਹੈ ਜੋ ਸਮੁਚੀ ਹੋਂਦ ਨੂੰ ਇਕਸਾਰਤਾ ਪ੍ਰਦਾਨ ਕਰਦਾ ਹੈ। ਮਨੁੱਖੀ ਸਰੀਰ ਵੀ ਪੰਜ ਭੌਤਿਕ ਤਤਾਂ ਦੇ ਸੁਮੇਲ ਤੋਂ ਬਣਿਆ ਹੈ, ਧਰਤੀ, ਪਾਣੀ, ਅਗਨੀ, ਹਵਾ ਤੇ ਆਕਾਸ਼ ਤੇ ਇਹ ਪੰਜ ਤੱਤ ਪਰਮਾਤਮਾ ਦਾ ਪ੍ਰਗਟਾਵ ਹਨ। ਸਰੀਰ ਨੂੰ ਜੀਵਿਤ ਰਖਣ ਲਈ ਪ੍ਰਾਣ ਸਹਾਇਕ ਹਨ ਤੇ ਮੌਤ ਤੋਂ ਬਾਅਦ ਇਸ ਦੇ ਅੰਤਿਮ ਸੰਸਕਾਰ ਵਿਚ ਅਗਨੀ ਸਹਾਇਕ ਹੁੰਦੀ ਹੈ।[16]

ਇਸ ਵਿਚ ਕੋਈ ਸ਼ੰਕਾ ਨਹੀਂ ਕਿ ਮਨੁੱਖ ਸਾਰੇ ਚੇਤਨ ਪ੍ਰਾਣੀਆਂ ਵਿਚੋਂ ਸਰਵੁੱਚ ਪ੍ਰਾਣੀ ਹੈ, ਪਰੰਤੂ ਇਹ ਸਮੁਚੇ ਬ੍ਰਹਿਮੰਡ ਦਾ ਇਕ ਅਟੁੱਟ ਹਿੱਸਾ ਵੀ ਹੈ, ਜਿਸ ਕਾਰਣ ਇਹ ਧਰਤੀ ਦੇ ਸਮੂਹ ਨਿਵਾਸੀਆਂ ਨਾਲ ਇਕ ਅਨਿਖੜਵਾਂ ਤੇ ਅਟੁੱਟ ਸੰਬੰਧ ਰਖਦਾ ਹੈ ਤੇ ਇਕ ਸਾਂਝੇ ਉਦੇਸ਼ ਪ੍ਰਤੀ ਕ੍ਰਿਆਸ਼ੀਲ ਰਹਿੰਦਾ ਹੈ। ਆਮ ਤੌਰ 'ਤੇ ਇਹ ਮਾਨਤਾ ਪ੍ਰਚਲਿਤ ਹੈ ਕਿ ਮਨੁੱਖੀ ਜੀਵਨ ਅਣਗਿਣਤ ਚੇਤਨ ਪ੍ਰਾਣੀਆਂ ਜਾਂ ਨਸਲਾਂ ਦੀ ਜੂਨ ਭੋਗਣ ਤੋਂ ਬਾਅਦ ਪ੍ਰਾਪਤ ਹੁੰਦਾ ਹੈ। ਇਸ ਤੱਥ ਨੂੰ ਭਾਰਤੀ ਦਾਰਸ਼ਨਿਕ ਤੇ ਧਾਰਮਿਕ ਵਿਚਾਰਧਾਰਾਵਾਂ ਵਿਚ ਸਰਬਸੰਮਤੀ ਨਾਲ ਮੰਨਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ ਵੀ ਚੌਰਾਸੀ ਲੱਖ ਜੂਨਾਂ, ਜਿਨ੍ਹਾਂ ਦੀ ਗਿਣਤੀ ਨਾ ਵਧਦੀ ਤੇ ਨਾ ਘਟਦੀ ਹੈ, ਨੂੰ ਮੰਨਿਆ ਗਿਆ ਹੈ।[17] ਇਸ ਮਨੁੱਖੀ ਸਰੀਰ ਨੂੰ ਧਾਰਨ ਕਰਨ ਤੋਂ ਪਹਿਲਾਂ ਮਨੁੱਖ ਨੂੰ ਅਣਗਿਣਤ ਜਾਤੀਆਂ ਜਿਵੇਂ ਕਿ ਦਰਖ਼ਤ, ਬਨਸਪਤੀ, ਜੀਵ-ਜੰਤੂ, ਸੱਪ ਤੇ ਪੰਛੀਆਂ ਆਦਿ ਦੀ ਜੂਨ ਵਿਚੋਂ ਲੰਘਣਾ ਪਿਆ।[18] ਇਸ ਤਰ੍ਹਾਂ ਇਨ੍ਹਾਂ ਅਣਗਿਣਤ ਨਸਲਾਂ ਜਿਵੇਂ ਕੀੜੇ-ਪਤੰਗੇ, ਹਾਥੀ, ਮੱਛੀ, ਸੱਪ, ਪੰਛੀਆਂ ਤੇ ਦਰਖਤਾਂ ਦੇ ਹੋਰ ਵੀ ਸੰਕੇਤ ਮਿਲਦੇ ਹਨ।[19] ਮਨੁੱਖੀ ਵਿਕਾਸ ਦੀ ਇਸ ਕ੍ਰਿਆ ਵਿਚ ਇਕ ਜਾਤੀ ਤੋਂ ਦੂਸਰੀ ਜਾਤੀ ਵਿਚ ਪਰਿਵਰਤਿਤ ਹੋਣ (inheritance) ਦੇ ਕੁਝ ਅੰਸ਼ਿਕ ਸੰਕੇਤ ਮਿਲਦੇ ਹਨ।[20] ਅਜਿਹਾ ਸਪਸ਼ਟ ਵਰਣਨ ਹੈ ਕਿ ਮਨੁੱਖ ਨੂੰ ਆਪਣੇ ਕਰਮਾਂ ਦੇ ਅਨੁਸਾਰ ਜਨਮ-ਮਰਨ ਦੇ ਗੇੜੇ ਵਿਚੋਂ ਲੰਘਣਾ ਪੈਂਦਾ ਹੈ।[21]

ਸਿਖ ਧਰਮ ਦੀ ਜੀਵਨ ਤੇ ਪ੍ਰਕ੍ਰਿਤੀ ਬਾਰੇ ਸਰਬ-ਪੱਖੀ ਪਹੁੰਚ ਹੈ ਜੋ ਪਰਿਆਵਰਨ ਪ੍ਰਬੰਧ (Eco-system) ਦਾ ਮੂਲ ਤੇ ਮਹੱਤਵਪੂਰਨ ਸਿੱਧਾਂਤ ਹੈ। ਹਰੇਕ ਜੀਵਿਤ ਹੋਂਦ ਭਾਵੇਂ ਉਹ ਕਿਸੇ ਵੀ ਰੂਪ ਵਿਚ ਮੌਜੂਦ ਹੈ, ਇਕ ਭੇਦ ਦੀ ਤਰ੍ਹਾਂ ਹੈ ਜੋ ਸਦੀਵੀ ਤੇ ਅਪਰਿਵਰਤਨਸ਼ੀਲ ਹੋਣ ਦੇ ਬਾਵਜੂਦ ਕਰਮ ਦੇ ਸਿਧਾਂਤ ਤੋਂ ਪ੍ਰਭਾਵਿਤ ਰਹਿੰਦੀ ਹੈ। ਜੀਵਨ ਪ੍ਰਤੀ ਸਨਮਾਨਿਤ

ਵਿਵਹਾਰ ਤੇ ਜੀਵਨ ਦੇ ਹਰ ਰੂਪ ਦੀ ਸਵਾਧੀਨਤਾ ਤੇ ਸੁਰੱਖਿਆ ਲਈ ਗੁਰੂ ਗ੍ਰੰਥ ਸਾਹਿਬ ਅੰਤਰੀਵੀ ਗਤੀਸ਼ੀਲਤਾ ਨੂੰ ਜ਼ਰੂਰੀ ਮੰਨਦਾ ਹੈ।

(III) ਗੁਰੂ ਗ੍ਰੰਥ ਸਾਹਿਬ ਦੇ ਬਹੁਤ ਸਾਰੇ ਸ਼ਬਦਾਂ ਵਿਚ ਪਰਿਆਵਰਨ ਪ੍ਰਬੰਧ ਦੀ ਸੰਤੁਲਿਤ ਅਵਸਥਾ ਦਾ ਵਰਣਨ ਹੈ ਤੇ ਪ੍ਰਕ੍ਰਿਤੀ ਦਾ ਬ੍ਰਹਿਮੰਡੀ ਤੇ ਮਾਨਵਵਾਦੀ ਪੱਖਾਂ ਵਿਚ ਪ੍ਰਗਟਾਵਾ ਦਰਸਾਇਆ ਗਿਆ ਹੈ। ਇਹਨਾਂ ਵਿਚ ਮਨੁੱਖ ਦੀ ਸਿਰਜਨਾਤਮਕ ਸੰਵੇਦਨਾ ਤੇ ਬ੍ਰਹਿਮੰਡੀ ਸੌਂਦਰਯ ਪ੍ਰਤੀ ਅੰਤਰੀਵ ਸੂਝ ਵੀ ਝਲਕਦੀ ਹੈ। ਬਾਹਰੀ ਪ੍ਰਾਕ੍ਰਿਤਿਕ ਵਸਤੂਆਂ ਪਰਮਾਤਮਾ ਦੇ ਪ੍ਰਗਟਾਵੇ ਦਾ ਚਿੰਨ੍ਹ ਹਨ। ਪਰਮਾਤਮਾ ਦਾ ਸਰਵ-ਵਿਆਪਕ ਪੱਖ ਬ੍ਰਹਿਮੰਡ ਵਿਚ ਦ੍ਰਿਸ਼ਟੀਮਾਨ ਹੈ। ਸੋਹਿਲਾ ਆਰਤੀ ਵਿਚ ਬ੍ਰਹਿਮੰਡੀ ਸੌਂਦਰਯ ਦੀ ਦੈਵੀ ਵਿਸਮਾਦਮਈ ਸੂਝ ਸਪਸ਼ਟ ਰੂਪ ਵਿਚ ਪ੍ਰਗਟ ਹੁੰਦੀ ਹੈ ਜਿਸ ਵਿਚ ਪਰਿਆਵਰਨ ਪ੍ਰਬੰਧ ਦੇ ਆਪਸੀ ਸਹਿਯੋਗ ਦਾ ਸਰਵੁੱਚ ਹੋਂਦ ਪ੍ਰਤੀ ਦੈਵੀ ਪ੍ਰਾਰਥਨਾ ਦੇ ਰੂਪ ਵਿਚ, ਰਹੱਸਵਾਦੀ ਦ੍ਰਿਸ਼ਟੀ ਤੋਂ ਬਿਆਨ ਕੀਤਾ ਗਿਆ ਹੈ। ਇਥੇ ਆਕਾਸ਼ ਨੂੰ ਥਾਲ, ਸੂਰਜ ਤੇ ਚੰਦਰਮਾ ਨੂੰ ਦੀਪਕ, ਤਾਰਿਆਂ ਦੀ ਆਕਾਸ਼ ਗੰਗਾ ਨੂੰ ਮੋਤੀ, ਚੰਦਨ ਦੀ ਲਕੜੀ ਦੀ ਖ਼ੁਸ਼ਬੋ, ਚਲਦੀ ਹਵਾ ਨੂੰ ਸ਼ਾਹੀ ਪੱਖੇ ਤੇ ਫੁਲਾਂ ਤੇ ਜੰਗਲਾਂ ਨੂੰ ਭੇਟਾਂ ਤੇ ਅਨਹਦ ਸੰਗੀਤ ਨੂੰ ਮੰਦਿਰ ਦੇ ਸੰਗੀਤ ਦੀ ਆਵਾਜ਼ ਦੀ ਤਰਾਂ ਬਿਆਨ ਕੀਤਾ ਗਿਆ ਹੈ।[23]

ਬਾਰਾਮਾਹਾਂ ਤੁਖਾਰੀ ਵਿਚ ਮਨੁੱਖੀ ਆਤਮਾ ਦੇ ਪਰਮਾਤਮਾ ਨਾਲ ਮਿਲਾਪ ਦੀ ਤੜਪ ਦੇ ਪਰਿਵਰਤਨ ਨੂੰ ਮੌਸਮਾਂ ਦੇ ਪਰਿਵਰਤਨ ਦੀ ਤਰਾਂ ਦਰਸਾਇਆ ਗਿਆ ਹੈ। ਪ੍ਰਕ੍ਰਿਤੀ ਮਨੁੱਖ ਨੂੰ ਚੇਤਨਾ ਦੇ ਹਰੇਕ ਪੜਾਅ ਤੇ ਆਕਰਸ਼ਿਤ ਤੇ ਉਤਸ਼ਾਹਿਤ ਕਰਦੀ ਹੈ। ਮਨੁੱਖ ਦੀ ਅੰਤਰੀਵ ਅਸੰਗਤ (disharmony) ਦੀ ਹੋਂਦ ਤੇ ਇਕਸੁਰਤਾ (harmony) ਲਈ ਤੀਬਰ ਇੱਛਾ ਦਾ ਪ੍ਰਗਟਾਅ ਪ੍ਰਕ੍ਰਿਤੀ ਦੇ ਪਰਵਾਹਮਈ (rhythmic) ਪਰਿਵਰਤਨ ਤੇ ਪੰਛੀਆਂ, ਜੀਵਾਂ ਤੇ ਫੁੱਲਾਂ ਦੇ ਦ੍ਰਿਸ਼ਟਾਂਤ ਦੁਆਰਾ ਕੀਤਾ ਗਿਆ ਹੈ। ਚਾਤ੍ਰਿਕ ਦੀ ਪ੍ਰੇਮ ਭਰੀ ਪੁਕਾਰ, ਕੋਇਲ ਦੀ ਮਿਠੀ ਕੂਕ, ਭੌਰਿਆਂ ਦੀ ਰੁਣ ਝੁਣ ਤੇ ਬਸੰਤ ਵਿਚ ਦਰਖ਼ਤਾਂ ਦੀ ਬਹਾਰ ਆਦਿ ਖ਼ੁਸ਼ਗਵਾਰ ਮੌਕੇ ਹਨ ਜੋ ਮਨੁੱਖ ਦੀ ਸੰਵੇਦਨਾ ਨੂੰ ਉਜਾਗਰ ਕਰਦੇ ਹਨ। ਜੀਵਨ ਦੇ ਦੁੱਖ ਤੇ ਮੁਸੀਬਤਾਂ, ਜੋ ਮਨੁੱਖ ਦੇ ਆਪਣੇ ਕੁਕਰਮਾਂ ਕਾਰਣ ਆਉਂਦੇ ਹਨ, ਦੀ ਹਾੜ੍ਹ ਮਹੀਨੇ ਦੀ ਤਪਸ਼ ਨਾਲ ਤੁਲਨਾ ਕੀਤੀ ਗਈ ਹੈ।[24] ਰਾਗ ਰਾਮਕਲੀ ਵਿਚ ਵੀ ਅਜਿਹਾ ਵਰਣਨ ਮਿਲਦਾ ਹੈ ਜਿਥੇ ਮੌਸਮ ਦੇ ਪ੍ਰਵਾਹਮਈ ਪਰਿਵਰਤਨ ਦਾ ਬਿਆਨ ਹੈ ਜੋ ਕਿ ਨਾ

ਕੇਵਲ ਬਨਸਪਤੀ ਤੇ ਜੀਵ-ਜੰਤੂਆਂ ਨੂੰ ਹੀ ਪ੍ਰਭਾਵਿਤ ਕਰਦਾ ਹੈ, ਸਗੋਂ ਮਨੁੱਖੀ ਸੁਭਾਅ ਨੂੰ ਵੀ ਪ੍ਰਭਾਵਿਤ ਕਰਦਾ ਹੈ।[25]

(IV) ਪਰਿਆਵਰਨਕ ਸਿਧਾਂਤ ਦਾ ਸਮੁਚੇ ਬ੍ਰਹਿਮੰਡ ਦੇ ਅੰਤਰੀਵ ਰੂਪ ਵਲ ਸੰਕੇਤ ਹੈ ਜਿਸ ਵਿਚ ਧਰਤੀ ਕੇਂਦ੍ਰ ਹੈ। ਪਰਿਆਵਰਨ ਅਧਿਐਨ ਮੁਖ ਤੌਰ 'ਤੇ ਭੂ-ਕੇਂਦ੍ਰੀ ਹੈ ਕਿਉਂਕਿ ਇਸਦੀ ਮੁਢਲੀ ਰੁਚੀ ਸਥਲ ਜੀਵ ਹਨ। ਮਨੁੱਖ ਪ੍ਰਕ੍ਰਿਤੀ ਵਿਚ ਮੌਜੂਦ ਨਿਯਮਾਂ ਨੂੰ ਅਪਨਾਉਣ ਦਾ ਯਤਨ ਕਰਦਾ ਹੈ। ਪ੍ਰਕ੍ਰਿਤੀ ਨੂੰ ਅਚੇਤਨ, ਨਿਰਜੀਵੀ ਜਾਂ ਬੇਸਮਝ ਨਹੀਂ ਮੰਨਿਆ ਜਾ ਸਕਦਾ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹੇ ਦ੍ਰਿਸ਼ਟੀਕੋਣ ਨੂੰ ਅਪਨਾਇਆ ਗਿਆ ਹੈ ਕਿ ਸਮੁੱਚਾ ਜਗਤ ਇਕ ਵਿਸ਼ੇਸ਼ ਨਿਯਮ ਅਨੁਸਾਰ ਕ੍ਰਿਆਸ਼ੀਲ ਹੈ ਤੇ ਇਕ ਵਿਸ਼ੇਸ਼ ਉਦੇਸ਼ ਦੀ ਪ੍ਰਾਪਤੀ ਲਈ ਜਾਗ੍ਰਿਤ ਹੈ। ਜਗਤ ਦੀ ਰਚਨਾ ਤੋਂ ਪਹਿਲਾਂ ਦੀ ਅਵਸਥਾ ਨੂੰ ਧੁੰਧੂਕਾਰਾ ਦੀ ਤਰ੍ਹਾਂ ਬਿਆਨ ਕੀਤਾ ਗਿਆ ਹੈ, ਜਿਸ ਸਮੇਂ ਕੇਵਲ ਹਨ੍ਹੇਰਾ ਹੀ ਸੀ ਤੇ ਸਮੁੱਚਾ ਵਿਸਥਾਰ ਇਕ ਸ਼ਬਦ ਦੇ ਉਚਾਰਨ[26] ਤੋਂ ਹੋਇਆ ਜੋ ਪਰਮਾਤਮਾ ਦੀ ਇਛਾ-ਸ਼ਕਤੀ (ਭਾਣੇ) ਤੋਂ ਉਤਪੰਨ ਹੋਇਆ।[27] ਇਸ ਰਚਨਾ ਦੀ ਕ੍ਰਿਆ ਵਿਚ ਪਹਿਲਾਂ ਹਵਾ, ਫਿਰ ਪਾਣੀ ਤੇ ਪਾਣੀ ਤੋਂ ਧਰਤੀ ਤੇ ਤਿੰਨ ਜਗਤਾਂ ਦੀ ਰਚਨਾ ਹੋਈ।[28] ਪਰਮਾਤਮਾ ਆਪ ਹੀ ਧਰਤੀ ਤੇ ਪਾਣੀ ਦਾ ਰਚਨਹਾਰ ਹੈ ਤੇ ਉਸਦੀ ਇੱਛਾ ਅਨੁਸਾਰ ਹੀ ਧਰਤੀ ਪਾਣੀ ਵਿਚ ਤੇ ਅਗਨੀ ਲੱਕੜੀ ਵਿਚ ਸਮਾਈ ਹੋਈ ਹੈ। ਇਸੇ ਤਰ੍ਹਾਂ ਹੀ ਸ਼ੇਰ ਤੇ ਬੱਕਰੀ ਜੰਗਲ ਵਿਚ ਇਕੱਠੇ ਰਹਿੰਦੇ ਹਨ ਕਿਉਂਕਿ ਪਰਮਾਤਮਾ ਦੀ ਅੰਤਰੀਵ ਸ਼ਕਤੀ ਸਭ ਜੀਵਾਂ ਵਿਚ ਸਰਬ-ਵਿਆਪਕ ਰੂਪ ਵਿਚ ਹੈ ਅਤੇ ਸਭ ਉਸੇ ਦੈਵੀ ਇੱਛਾ ਅਨੁਸਾਰ ਕ੍ਰਿਆ ਕਰਦੇ ਹਨ।[29]

ਮਨੁੱਖੀ ਜੀਵਨ ਅਤੇ ਪ੍ਰਕ੍ਰਿਤੀ ਇਕ ਹੀ ਸਰਵੁੱਚ ਸ਼ਕਤੀ ਦੇ ਹਿੱਸੇ ਹਨ। ਪੰਜ ਭੌਤਿਕ ਤੱਤਾਂ ਦੀ ਪਵਿੱਤਰਤਾ ਨੂੰ ਮੰਨਦੇ ਹੋਏ, ਉਨ੍ਹਾਂ ਨੂੰ ਗੁਰਮੁਖ ਦੇ ਰੂਪ ਵਿਚ ਲਿਆ ਗਿਆ ਹੈ।[30] ਜਪੁਜੀ ਸਾਹਿਬ ਵਿਚ ਹਵਾ ਨੂੰ ਗੁਰੂ, ਪਾਣੀ ਨੂੰ ਪਿਤਾ ਅਤੇ ਧਰਤੀ ਨੂੰ ਮਾਤਾ ਦੇ ਰੂਪ ਵਿਚ ਦਰਸਾਇਆ ਗਿਆ ਹੈ ਜੋ ਸਾਰੇ ਜੀਵਿਤ ਪ੍ਰਾਣੀਆਂ ਦੀ ਪਾਲਣਾ ਦਾ ਸੋਮਾ ਹਨ।[31] ਧਰਤੀ ਨੂੰ ਧਰਮਸ਼ਾਲ ਦੇ ਰੂਪ ਵਿਚ ਲਿਆ ਗਿਆ ਹੈ, ਜੋ ਮਨੁੱਖ ਦੇ ਧਰਮ ਕਮਾਉਣ ਦੀ ਥਾਂ ਹੈ।[32] ਅਕਸਰ ਇਹ ਵਿਆਪਕ ਚੇਤਨਾ ਹੈ ਕਿ ਧਰਤੀ ਇਕ ਜੀਵਿਤ ਸੰਗਠਨ (Organism) ਦੀ ਤਰ੍ਹਾਂ ਹੈ ਸਭ ਜੀਵ ਤੇ ਬਨਸਪਤੀ ਜਿਸ ਦੇ ਹਿੱਸਿਆਂ ਦੀ ਤਰ੍ਹਾਂ ਹਨ।

(V) ਇਕਾਲੋਜੀ ਦਾ ਇਕ ਹੋਰ ਪੱਖ ਸਮੁਚੇ ਬ੍ਰਹਿਮੰਡ ਦੇ ਆਪਸੀ ਸਹਿਯੋਗ ਵਲ ਸੰਕੇਤ ਹੈ। ਸਾਰੇ ਲੋਕਾਚਾਰ (ethos) ਦਾ ਆਰੰਭ, ਭਿੰਨਤਾ ਜਾਂ ਬਹੁਰੂਪਤਾ ਵਿਚ ਏਕਤਾ ਦੀ ਸੂਝ ਦਾ ਅਨੁਭਵ ਕਰਨ ਤੋਂ ਹੈ। ਜਦੋਂ ਤਕ ਅਸੀਂ ਇਕਰੂਪਤਾ ਦਾ ਅਨੁਭਵ ਨਹੀਂ ਕਰਦੇ, ਤਦ ਤਕ ਸਾਡੇ ਅੰਦਰ ਸੰਵੇਦਕ ਭਾਵਨਾਵਾਂ ਜਿਵੇਂ ਪਿਆਰ, ਭਗਤੀ, ਪੂਜਾ, ਸ਼ਰਧਾ, ਦਇਆ, ਦਾਨ ਆਦਿ ਉਤਪੰਨ ਨਹੀਂ ਹੋ ਸਕਦੀਆਂ। ਗੁਰੂ ਗ੍ਰੰਥ ਸਾਹਿਬ ਵਿਚ ਅਣਗਿਣਤ ਹਵਾਲੇ ਮਿਲਦੇ ਹਨ, ਜਿਹਨਾਂ ਰਾਹੀਂ ਮਨੁੱਖ ਦੀ ਪ੍ਰਕ੍ਰਿਤੀ ਨਾਲ ਇਕਰੂਪਤਾ ਜਾਂ ਵਿਸਮਾਦੀ ਅਨੁਭਵ ਦਾ ਵਰਣਨ ਹੈ ਜਿਸ ਦੁਆਰਾ ਹਰੇਕ ਪ੍ਰਾਕ੍ਰਿਤਿਕ ਵਸਤੂ ਪਰਮਾਤਮਾ ਨੂੰ ਮਿਲਣ ਦੇ ਸਾਧਨ ਰੂਪ ਵਿਚ ਪ੍ਰਗਟਾਈ ਗਈ ਹੈ।[33] ਕਿਸੇ ਵੀ ਸਭਿਆਚਾਰ ਜਾਂ ਸੰਸਕ੍ਰਿਤੀ ਦੇ ਨਿਰਮਾਣ ਵਿਚ ਮਨੁਖ ਅਤੇ ਪ੍ਰਕ੍ਰਿਤੀ ਦਾ ਇਕੋ ਜਿਹਾ ਯੋਗਦਾਨ ਹੈ। ਪ੍ਰਕ੍ਰਿਤੀ ਵਿਚ ਇਕਸਾਰਤਾ ਦੀ ਭਾਲ, ਅਸਲ ਵਿਚ, ਮਨੁੱਖ ਦੇ ਆਪਣੇ ਅੰਦਰ ਇਕਸਾਰਤਾ ਦੀ ਭਾਲ ਹੈ। ਅਚੇਤਨ ਜਾਂ ਨਿਰਜੀਵ ਜਗਤ ਜੋ ਜੀਵਿਤ ਪ੍ਰਾਣੀਆਂ ਦਾ ਵਾਤਾਵਰਣ ਹੈ, ਆਨੰਦਮਈ ਹੈ। ਇਸ ਤਰ੍ਹਾਂ ਬ੍ਰਹਿਮੰਡੀ ਹੋਂਦ ਦੀ ਇਕਰੂਪ ਦ੍ਰਿਸ਼ਟੀ ਇਸ ਗੱਲ ਦੀ ਗਵਾਹੀ ਦਿੰਦੀ ਹੈ ਕਿ ਬ੍ਰਹਿਮੰਡ ਦੇ ਹਰੇਕ ਤਤ ਦੀ ਆਪਣੀ ਯੋਗਤਾ ਤੇ ਹੋਂਦ ਹੈ ਅਤੇ ਇਹ ਆਪਣੇ ਆਪ ਵਿਚ ਤੇ ਦੂਸਰਿਆਂ ਲਈ ਉਪਸਥਿਤ ਹੈ। ਇਸ ਤਰ੍ਹਾਂ ਮਨੁੱਖਾਂ, ਪ੍ਰਾਕ੍ਰਿਤਿਕ ਜਗਤ ਤੇ ਸਰਵੁੱਚ ਵਾਸਤਵਿਕਤਾ ਵਿਚ ਇਕਰੂਪਤਾ ਹੈ।

ਮਨੁੱਖ ਦਾ ਆਪਣੇ ਵਾਤਾਵਰਣ ਨਾਲ ਸੰਬੰਧ ਕੁਝ ਅਜਿਹੇ ਦ੍ਰਿਸ਼ਟਾਂਤ ਦੇ ਕੇ ਸਮਝਾਇਆ ਗਿਆ ਹੈ ਜਿਨ੍ਹਾਂ ਵਿਚ ਮਨੁੱਖ ਦੇ ਜੀਵਨ ਦੇ ਵਾਸਤਵਿਕ ਉਦੇਸ਼ ਨੂੰ ਪ੍ਰਾਕ੍ਰਿਤਿਕ ਵਸਤੂਆਂ ਦੇ ਹਵਾਲੇ ਦੁਆਰਾ ਦਰਸਾਇਆ ਗਿਆ ਹੈ। ਜਿਵੇਂ ਕਿ ਗੁਰੂ ਦੀ ਮਹੱਤਤਾ ਬ੍ਰਿਛ/ਦਰਖ਼ਤ ਦੇ ਦ੍ਰਿਸ਼ਟਾਂਤ ਨਾਲ ਦੱਸੀ ਗਈ ਹੈ ਜਿਸਦੇ ਪੱਤੇ, ਫੁੱਲ ਤੇ ਫਲ ਮੂੰਗਾ, ਮੋਤੀ, ਰਤਨ ਤੇ ਲਾਲ ਹੀਰੇ ਦੀ ਤਰ੍ਹਾਂ ਹਨ।[34] ਸੰਸਾਰਿਕ ਮਾਇਆ ਦੀ ਭਿਆਨਕ ਤੇ ਅਸਥਾਈ ਪ੍ਰਕ੍ਰਿਤੀ ਨੂੰ ਅੱਗ ਲਗ ਜਾਣ ਵਾਲੇ ਤਿਣਕੇ, ਬੱਦਲ ਦੀ ਛਾਂ, ਸਮੁੰਦਰੀ ਤੂਫ਼ਾਨ[35] ਜਾਂ ਜ਼ਹਿਰੀਲੀ ਨਾਗਿਨ ਦੀ ਤਰ੍ਹਾਂ ਬਿਆਨ ਕੀਤਾ ਹੈ।[36] ਇਸੇ ਤਰ੍ਹਾਂ ਅਹੰਕਾਰੀ ਮਨੁੱਖ ਦੇ ਸੁਭਾਅ ਨੂੰ ਜ਼ਹਿਰੀਲੇ ਨਾਗ ਨਾਲ ਤੇ ਸੰਤ ਦੇ ਜੀਵਨ ਨੂੰ ਚੰਦਨ ਦੀ ਮਹਿਕ ਦੀ ਤਰ੍ਹਾਂ ਦੱਸਿਆ ਗਿਆ ਹੈ।[37] ਚੰਚਲ ਮਨ ਦੇ ਸੁਭਾਅ ਨੂੰ ਆਕਾਸ਼ ਵਿਚ ਉੱਡ ਰਹੇ ਪੰਛੀ[38] ਤੇ ਜੀਵਨ ਦੇ ਅਸਥਾਈਪਣ ਨੂੰ ਦਰਖਤ ਦੀ ਛਾਂ ਜਾਂ ਹਵਾ ਨਾਲ ਬਿਖਰੇ ਬੱਦਲਾਂ[39] ਦੀ ਤਰ੍ਹਾਂ ਬਿਆਨ ਕੀਤਾ ਗਿਆ ਹੈ। ਪਰਮਾਤਮਾ ਨਾਲ ਮਿਲਾਪ ਦੇ ਆਤਮਿਕ ਆਨੰਦ ਨੂੰ ਬਸੰਤ ਰੁਤ ਦੀ ਤਰ੍ਹਾਂ ਦਰਸਾਇਆ ਗਿਆ ਹੈ।[40] ਸੰਗਤ ਦੇ ਪ੍ਰਭਾਵ ਨੂੰ ਨਦੀ ਦੇ ਗੰਗਾ ਵਿਚ ਸਮਾ ਜਾਣ 'ਤੇ ਚੰਦਨ ਦੀ ਤਰ੍ਹਾਂ ਦੱਸਿਆ ਗਿਆ

ਹੈ ਜੋ ਦੂਸਰੇ ਦਰਖਤਾਂ ਨੂੰ ਵੀ ਖ਼ੁਸ਼ਬੂ ਤੋਂ ਪ੍ਰਭਾਵਿਤ ਕਰਦਾ ਹੈ।[41] ਸਿਧੇ ਸਾਦੇ ਮਨੁਖ ਨਾਲ ਈਰਖਾ ਨੂੰ ਉਸ ਦਰਖਤ ਦੀ ਸ਼ਾਖ਼ਾ ਕਟਣ ਦੀ ਤਰ੍ਹਾਂ ਬਿਆਨ ਕੀਤਾ ਗਿਆ ਹੈ ਜਿਸ ਉਤੇ ਉਹ ਬੈਠਦਾ, ਖਾਂਦਾ ਤੇ ਭੋਗਦਾ ਹੈ।[42] ਦੈਵੀ-ਪਿਆਰ ਨੂੰ ਵਧਾਉਣ ਲਈ ਭਉਰੇ ਤੇ ਚਾਤ੍ਰਿਕ ਦੇ ਹਵਾਲੇ ਦਿੱਤੇ ਗਏ ਹਨ।[43]

## III

ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਤੇ ਪ੍ਰਕ੍ਰਿਤੀ ਦੀ ਆਪਸੀ ਨੇੜਤਾ ਤੇ ਸੰਬੰਧ ਦਾ ਸਪਸ਼ਟ ਵਰਣਨ ਹੈ। ਅਕਸਰ ਪ੍ਰਕ੍ਰਿਤੀ ਨੂੰ ਪਰਮਾਤਮਾ ਦੇ ਪਰਗਟਾਵ ਦੇ ਚਿੰਨ੍ਹ ਦੇ ਰੂਪ ਵਿਚ ਬਿਆਨ ਕੀਤਾ ਗਿਆ ਹੈ। ਪ੍ਰਕ੍ਰਿਤੀ ਕੋਈ ਅਚੇਤਨ ਵਸਤੂ ਨਹੀਂ ਹੈ ਜਿਸ ਦਾ ਉਪਯੋਗ ਮਨੁੱਖ ਦੇ ਭੌਤਿਕ ਵਿਕਾਸ ਵਿਚ ਸਾਧਨ ਮਾਤਰ ਦੇ ਰੂਪ ਵਿਚ ਹੋ ਸਕੇ। ਇਕਾਲੋਜੀ ਦੀ ਸਮੱਸਿਆ ਮਨੁੱਖ ਤੇ ਪ੍ਰਕ੍ਰਿਤੀ ਵਿਚ ਵਿਰੋਧਤਾ ਤੋਂ ਸ਼ੁਰੂ ਹੁੰਦੀ ਹੈ, ਜਦੋਂ ਮਨੁੱਖ ਨੇ ਆਪਣੀ ਲਾਲਸਾ ਦੀ ਪੂਰਤੀ ਲਈ ਪ੍ਰਕ੍ਰਿਤੀ ਨੂੰ ਦੂਸ਼ਿਤ ਕਰਨਾ ਸ਼ੁਰੂ ਕਰ ਦਿੱਤਾ। ਵਿਗਿਆਨ ਤੇ ਤਕਨੀਕ ਦੀ ਕ੍ਰਿਆ ਕਾਰਣ ਮਨੁੱਖ ਨੇ ਪ੍ਰਾਕ੍ਰਿਤਿਕ ਕ੍ਰਿਆਵਾਂ ਵਿਚ ਦਖ਼ਲਅੰਦਾਜ਼ੀ ਕਰਕੇ ਸੁਭਾਵਿਕ ਤੇ ਪ੍ਰਵਾਹਮਈ ਪ੍ਰਾਕ੍ਰਿਤਿਕ ਵਹਾਅ ਵਿਚ ਰੁਕਾਵਟਾਂ ਖੜੀਆਂ ਕੀਤੀਆਂ।[44] ਪ੍ਰਕ੍ਰਿਤੀ ਦੀ ਨਿਰੰਤਰਤਾ, ਸੰਭਾਲ, ਸੁਰੱਖਿਆ ਅਤੇ ਵਿਵਸਥਾ ਦੇ ਆਪਣੇ ਨਿਯਮ ਹਨ।[45] ਸਾਰੇ ਜੀਵ-ਜੰਤੂਆਂ ਤੇ ਪ੍ਰਾਣੀਆਂ ਦੀ ਸੁਰੱਖਿਆ ਪ੍ਰਾਕ੍ਰਿਤਿਕ ਵਾਤਾਵਰਨ ਉਤੇ ਨਿਰਭਰ ਹੈ। ਇਸ ਲਈ ਵਾਤਾਵਰਨ ਦੇ ਕਿਸੇ ਇਕ ਹਿਸੇ ਵਿਚ ਗੜਬੜ ਸਾਰੇ ਵਾਤਾਵਰਣ-ਵਿਵਸਥਾ (eco-system) ਨੂੰ ਪ੍ਰਭਾਵਿਤ ਕਰਦੀ ਹੈ। ਵਾਤਾਵਰਣ-ਵਿਵਸਥਾ ਦੀ ਸੰਭਾਲ ਲਈ ਇਹ ਜ਼ਰੂਰੀ ਹੈ ਕਿ ਵਾਤਾਵਰਨ ਦੀ ਸੰਭਾਲ ਕੀਤੀ ਜਾਵੇ। ਮਨੁੱਖ ਨੇ ਪ੍ਰਕ੍ਰਿਤੀ ਦੀ ਸੁਭਾਵਿਕ ਕ੍ਰਿਆ ਵਿਚ ਦਖ਼ਲਅੰਦਾਜ਼ੀ ਕਰਨ ਕਰਕੇ ਮੂਲ ਭੌਤਿਕ ਤੱਤ ਜਿਵੇਂ ਕਿ ਹਵਾ, ਪਾਣੀ ਤੇ ਧਰਤੀ ਵੀ ਦੂਸ਼ਿਤ ਕਰ ਦਿੱਤੇ ਹਨ। ਵਿਗਿਆਨਿਕ ਖੋਜਾਂ ਓਜ਼ੋਨ ਸਤਹ (Ozone layer) ਦਾ ਸੱਖਣਾਕਰਨ (depletion), ਤੇਜ਼ਾਬੀ ਮੀਂਹ (acid rains), ਵਿਆਪਕ ਤਪਸ਼ (global warming) ਆਦਿ ਨੇ ਮਨੁੱਖ ਦੀ ਹੋਂਦ ਲਈ ਖ਼ਤਰਾ ਪੈਦਾ ਕਰ ਦਿਤਾ ਹੈ। ਉਦਯੋਗੀਕਰਨ ਦੁਆਰਾ ਆਰਥਿਕ ਵਿਕਾਸ ਦੇ ਉਦੇਸ਼ ਨੇ ਵਾਤਾਵਰਨ ਨੂੰ ਪ੍ਰਦੂਸ਼ਿਤ ਕਰ ਦਿਤਾ ਹੈ। ਪਰਮਾਣੂ ਸ਼ਕਤੀ ਨੇ ਵੀ ਸਮੁੱਚੇ ਵਾਤਾਵਰਨ 'ਤੇ ਪ੍ਰਭਾਵ ਪਾਇਆ ਹੈ। ਬਨਾਵਟੀ ਖਾਦਾਂ ਦੀ ਵਰਤੋਂ ਤੇ ਜੰਗਲਾਂ ਦੀ ਕਟਾਈ ਦਾ ਵੀ ਪਰਿਆਵਰਨਕ ਅਸਮਾਨਤਾ ਵਧਾਉਣ ਵਿਚ ਕਾਫ਼ੀ ਹਿੱਸਾ ਹੈ। ਅਜਿਹੀ ਅਸਮਾਨਤਾ ਸਾਰੇ ਵਾਤਾਵਰਨ ਨੂੰ ਪ੍ਰਭਾਵਿਤ ਕਰਕੇ ਸਮਾਜਿਕ ਅਸਥਿਰਤਾ ਤੇ ਅਸਮਾਨਤਾ ਦਾ ਕਾਰਣ ਬਣ ਸਕਦੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੀ ਅੰਤਰੀਵ ਇਕਸੁਰਤਾ ਨੂੰ ਉਤਪੰਨ ਕਰਨ 'ਤੇ ਜ਼ੋਰ ਹੈ ਕਿਉਂਕਿ ਅਜਿਹੀ ਅੰਤਰੀਵ ਇਕਸੁਰਤਾ ਹੀ ਇਕਸਾਰ ਵਾਤਾਵਰਨ ਦੇ ਨਿਰਮਾਣ ਵਿਚ ਸਹਾਈ ਹੋ ਸਕਦੀ ਹੈ। ਅੰਤਰੀਵ ਇਕਸਾਰਤਾ ਜਾਂ ਸਮਸੁਰਤਾ ਤੋਂ ਭਾਵ ਹੈ, ਸੁਭਾਵਿਕ ਜ਼ਰੂਰਤਾਂ ਤੇ ਅਧਿਆਤਮਿਕ ਯੋਗਤਾਵਾਂ ਵਿਚ ਤਾਲਮੇਲ ਜਾਂ ਦੂਸਰੇ ਸ਼ਬਦਾਂ ਵਿਚ ਮਨੁੱਖ ਅੰਦਰਲੀਆਂ ਹੇਠਲੀਆਂ ਕੁਦਰਤੀ ਪ੍ਰਵਿਰਤੀਆਂ ਤੇ ਉੱਚ ਸਵੈ ਦਾ ਸੰਗਠਨ। ਅੰਤਰੀਵ ਤੇ ਬਾਹਰੀ ਸਹਿਯੋਗ ਦੀ ਘਾਟ ਮਨੁੱਖ ਦੇ ਸੰਤੁਲਨ ਨੂੰ ਵਿਗਾੜ ਕੇ ਹਿੰਸਕ ਰੂਪ ਧਾਰਨ ਕਰ ਸਕਦੀ ਹੈ। ਦੂਸਰੇ ਪਾਸੇ, ਉਹ ਮਨੁੱਖ ਜੋ ਅੰਤਰੀਵ ਇਕਸਾਰਤਾ ਪ੍ਰਾਪਤ ਕਰ ਲੈਂਦਾ ਹੈ, ਉਸਨੂੰ ਆਲੇ ਦੁਆਲੇ ਦੇ ਵਾਤਾਵਰਨ ਵਿਚ ਵੀ ਇਕਸੁਰਤਾ ਦਾ ਆਭਾਸ ਹੋਣ ਲਗ ਪੈਂਦਾ ਹੈ।[46] ਮਨੁੱਖ ਨੂੰ ਸਵੈ-ਕੇਂਦ੍ਰ ਤੋਂ ਉਪਰ ਉਠਣ ਦੀ ਲੋੜ ਹੈ, ਤਾਂ ਹੀ ਉਹ ਸਮੁੱਚੀ ਸ੍ਰਿਸ਼ਟੀ ਵਿਚ ਇਕਰੂਪਤਾ ਤੇ ਸਹਿਯੋਗ ਦੀ ਪਹਿਚਾਣ ਕਰ ਸਕਦਾ ਹੈ।

ਅਧਿਆਤਮਿਕ ਵਿਕਾਸ ਲਈ ਨੈਤਿਕਤਾ ਮੂਲ ਆਧਾਰ ਹੈ। ਕੀ ਇਹ ਵਿਰੋਧਾਭਾਸ ਨਹੀਂ ਜਾਪਦਾ ਕਿ ਮਨੁੱਖ ਨੇ ਆਪਣੀ ਵਿਕਸਿਤ ਮਾਨਸਿਕ ਯੋਗਤਾ ਨੂੰ ਮਾਨਵਤਾ ਦੀ ਭਲਾਈ ਲਈ ਪ੍ਰਯੋਗ ਕਰਨ ਦੀ ਥਾਂ, ਨਾ ਕੇਵਲ ਪ੍ਰਕ੍ਰਿਤੀ ਤੇ ਜੀਵ-ਜੰਤੂਆਂ ਬਲਕਿ ਮਨੁੱਖ ਜਾਤੀ ਦੇ ਸੋਸ਼ਣ ਲਈ ਵੀ ਵਰਤਣਾ ਸ਼ੁਰੂ ਕਰ ਦਿੱਤਾ ਹੈ? ਜੇਕਰ ਅਸੀਂ ਤਕਨੀਕੀ ਵਿਕਾਸ ਦੇ ਫ਼ਾਇਦਿਆਂ ਨੂੰ ਨਿਰਪੱਖ ਹੋ ਕੇ ਦੇਖੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਸਾਕਾਰਾਤਮਕ ਨਾਲੋਂ ਨਿਖੇਧਾਤਮਕ ਸਿੱਟੇ ਜ਼ਿਆਦਾ ਨਿਕਲੇ ਹਨ। ਇਸ ਦਾ ਮੁਖ ਕਾਰਣ ਨੈਤਿਕ ਜਾਗ੍ਰਤੀ ਦੀ ਘਾਟ ਹੈ ਜਿਸ ਕਾਰਣ ਨਾ ਕੇਵਲ ਪ੍ਰਾਕ੍ਰਿਤਿਕ ਸੋਮਿਆਂ ਦਾ ਹੀ ਸੋਸ਼ਣ ਹੋ ਰਿਹਾ ਹੈ ਬਲਕਿ ਸਮੁੱਚਾ ਵਾਤਾਵਰਨ ਪ੍ਰਦੂਸ਼ਿਤ ਹੋ ਰਿਹਾ ਹੈ। ਉਦਾਹਰਣ ਦੇ ਤੌਰ ਤੇ ਉਤਪਤੀ ਸਬੰਧੀ ਇੰਜੀਨੀਅਰੀ (genetic engineering) ਭਾਵੇਂ ਬੇਤਰਤੀਬ ਅੰਗਾਂ ਦੇ ਇਲਾਜ ਲਈ ਬਹੁਤ ਉਪਯੋਗੀ ਹੈ ਪਰ ਇਸ ਗਿਆਨ ਦਾ ਉਪਯੋਗ ਨਵ ਜੀਵਿਤ ਜੀਵਾਂ (organism) ਦੀ ਰਚਨਾ ਜਾਂ ਮਨੁੱਖ ਦੀ ਕਲੋਨਿੰਗ (cloning) ਲਈ ਵਰਤਣਾ ਨੈਤਿਕਤਾ ਤੋਂ ਰਹਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹੀਆਂ ਮਨੁੱਖੀ ਕ੍ਰਿਆਵਾਂ ਦੀ ਨਿੰਦਾ ਕੀਤੀ ਗਈ ਹੈ ਜੋ ਪਰਮਾਤਮਾ ਦੀ ਰਚਨਾ ਵਿਚ ਦਖ਼ਲ ਅੰਦਾਜ਼ੀ ਵੱਲ ਲੈ ਜਾਂਦੀਆਂ ਹਨ। ਅਜਿਹੀਆਂ ਕ੍ਰਿਆਵਾਂ ਜੀਵ ਵਿਭਿੰਨਤਾ (biodiversity) ਨੂੰ ਖ਼ਤਮ ਕਰਕੇ ਪ੍ਰਕ੍ਰਿਤੀ ਦੀ ਅੰਤਰੀਵ ਇਕਸਾਰਤਾ ਨੂੰ ਹੀ ਖ਼ਤਮ ਨਹੀਂ ਕਰਦੀਆਂ, ਬਲਕਿ ਉਪਸਥਿਤ ਪਰਿਆਵਰਨਕ ਪ੍ਰਣਾਲੀ ਦੇ ਵਿਚ ਵੀ ਅਸੰਤੁਲਨ (imbalance) ਉਤਪੰਨ ਕਰਦੀਆਂ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਸੰਤੁਲਿਤ ਤੇ ਸਹਿਜ ਜੀਵਨ ਤੇ ਰਹਿਣ ਸਹਿਣ

ਦੇ ਢੰਗ ਦਾ ਸਮਰਥਨ ਕੀਤਾ ਗਿਆ ਹੈ।[47] ਮਨੁੱਖ ਦੇ ਅਧਿਆਤਮਿਕ ਵਿਕਾਸ ਲਈ ਇਹ ਜ਼ਰੂਰੀ ਹੈ ਕਿ ਉਹ ਆਪਣੇ ਗਿਆਨ ਤੇ ਤਕਨੀਕੀ ਵਿਦਿਆ ਨੂੰ ਵਪਾਰਕ ਹਿੱਤਾਂ ਲਈ ਪ੍ਰਯੋਗ ਨਾ ਕਰੇ। ਮਨੁੱਖ ਦੇ ਜੀਵਨ ਨੂੰ ਨਿਯਮਿਤ ਰੂਪ ਵਿਚ ਰਖਣ ਲਈ ਨਿਰੰਤਰ ਆਰਥਿਕ ਵਿਕਾਸ ਦੀ ਲੋੜ ਹੈ, ਵਾਤਾਵਰਨ ਤੇ ਇਸਦੇ ਸੋਮਿਆਂ ਦੀ ਸੰਭਾਲ ਲਈ, ਵਾਤਾਵਰਨ ਦੇ ਸੋਸ਼ਣ ਨੂੰ ਰੋਕਣ ਲਈ ਜ਼ਰੂਰੀ ਹੈ ਕਿ ਮਨੁੱਖ ਸਵੈ-ਕੇਂਦ੍ਰ ਤੋਂ ਉਪਰ ਉੱਠ ਕੇ ਬ੍ਰਹਿਮੰਡੀ ਚੇਤਨਾ ਵਿਕਸਿਤ ਕਰੇ। ਕੇਵਲ ਇਸ ਤਰੀਕੇ ਨਾਲ ਹੀ ਮਨੁੱਖ ਸਾਰੇ ਜੀਵਾਂ ਵਿਚ ਦੈਵੀ ਹੋਂਦ ਦੀ ਅੰਤਰੀਵ ਸੂਝ ਦੁਆਰਾ ਪ੍ਰਕ੍ਰਿਤੀ ਵਿਚ ਨਿਯਮ ਤੇ ਇਕਸਾਰਤਾ ਦਾ ਅਨੁਭਵ ਕਰ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅਜਿਹੀ ਬ੍ਰਹਿਮੰਡੀ ਤੇ ਵਿਸ਼ਵਵਿਆਪੀ ਚੇਤਨਾ ਦਾ ਸਮਰਥਨ ਕੀਤਾ ਗਿਆ ਹੈ ਤੇ ਇਹ ਹੀ ਦਾਰਸ਼ਨਿਕ ਇਕਾਲੋਜੀ ਦਾ ਵਾਸਤਵਿਕ ਉਦੇਸ਼ ਹੈ।

## References


1. David L. Gosling, *Religion and Ecology in India and Southeast Asia,* Routledge Co., New York, 2001, p. 4.
2. J.L. Chapman & M.J. Reiss, *Ecology,* Cambridge University Press, Cambridge, 1992, p. 3.
3. C.H. Southwick, *Ecology and the Quality of Our Environment,* V.N.R. Company, New York, 1972, p. 90.
4. *ਉਹੀ, ਪੰਨਾ* 103.
5. S.S. Barlingay, 'The Historically of Man' in *Man, Meaning and Morality,* ed. by S. Balasubramanian & Ramashanker Misra, ICPR, New Delhi, 1995, pp. 78-79.
6. ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥
   ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ॥
   *ਗੁਰੂ ਗ੍ਰੰਥ ਸਾਹਿਬ,* ਪੰਨਾ 877
7. ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥
   ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
   ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥
   *ਉਹੀ,* ਪੰਨਾ 485
8. ਡੂੰਗਰਿ ਜਲਾ ਥਲਾ ਭੂਮਿ ਬਨਾ ਫਲ ਕੰਦਰਾ॥
   ਪਾਤਾਲਾ ਆਕਾਸ ਪੂਰਨੁ ਹਭ ਘਟਾ॥
   ਨਾਨਕ ਪੇਖਿ ਜੀਓ ਇਕਤੁ ਸੂਤਿ ਪਰੋਤੀਆ॥
   *ਉਹੀ,* ਪੰਨਾ 1101

9. ਆਪੇ ਅੰਡਜ ਜੇਰਜ ਸੇਤਜ ਉਤਭੁਜ ਆਪੇ ਖੰਡ ਆਪੇ ਸਭ ਲੋਇ॥
ਆਪੇ ਸੂਤੁ ਆਪੇ ਬਹੁ ਮਣੀਆ ਕਰਿ ਸਕਤੀ ਜਗਤੁ ਪਰੋਇ॥

*ਉਹੀ,* ਪੰਨਾ 605.

10. ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥

*ਉਹੀ,* ਪੰਨਾ 464.

11. ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ॥

*ਉਹੀ,* ਪੰਨਾ 467.

12. ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ॥
ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ॥

*ਉਹੀ,* ਪੰਨਾ 228.

13. ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥

*ਉਹੀ,* ਪੰਨਾ 955.

14. ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥

*ਉਹੀ,* ਪੰਨਾ 495.

15. ਪੰਚ ਤਤੁ ਮਿਲਿ ਕਾਇਆ ਕੀਨੀ॥ ਤਿਸ ਮਹਿ ਰਾਮ ਰਤਨੁ ਲੈ ਚੀਨੀ॥

*ਉਹੀ,* ਪੰਨਾ 1030.

16. ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥

*ਉਹੀ,* ਪੰਨਾ 63.

17. ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ॥

*ਉਹੀ,* ਪੰਨਾ 936.

18. ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥

*ਉਹੀ,* ਪੰਨਾ 156.

19. ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥

*ਉਹੀ,* ਪੰਨਾ 176.

20. Sher Singh, *Philosophy of Sikhism,* S.G.P.C., Amritsar, 1980, p. 201.

21. ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥
ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥

*ਗੁਰੂ ਗ੍ਰੰਥ ਸਾਹਿਬ,* ਪੰਨਾ 1075.

22. ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥

*ਉਹੀ,* ਪੰਨਾ 141.

23. ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥
ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ॥

*ਉਹੀ,* ਪੰਨਾ 663.

24. *ਉਹੀ,* ਪੰਨੇ 1107-08
25. *ਉਹੀ,* ਪੰਨੇ 927-29
26. ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥

*ਉਹੀ,* ਪੰਨਾ 3.

27. ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥

*ਉਹੀ,* ਪੰਨਾ 1036.

28. ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥

*ਉਹੀ,* ਪੰਨਾ 19.

29. ਆਪੇ ਹੁਕਮਿ ਵਰਤਦਾ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ॥

*ਉਹੀ,* ਪੰਨਾ 606.

30. ਗੁਰਮੁਖਿ ਧਰਤੀ ਗੁਰਮੁਖਿ ਪਾਣੀ॥
ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ॥

*ਉਹੀ,* ਪੰਨਾ 117.

31. ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥

*ਉਹੀ,* ਪੰਨਾ 8.

32. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥

*ਉਹੀ,* ਪੰਨਾ 7.

33. ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ॥

*ਉਹੀ,* ਪੰਨਾ 157.

... ... ...

34. ਸੁਇਨੇ ਕਾ ਬਿਰਖੁ ਪਤ ਪਰਵਾਲਾ ਫੂਲ ਜਵੇਹਰ ਲਾਲ॥
ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ॥

*ਉਹੀ,* ਪੰਨਾ 147.

35. ਮਾਈ ਮਾਇਆ ਛਲੁ॥ ਤ੍ਰਿਣ ਕੀ ਅਗਨਿ ਮੇਘ ਕੀ ਛਾਇਆ
ਗੋਬਿੰਦ ਭਜਨ ਬਿਨੁ ਹੜ ਕਾ ਜਲੁ॥

*ਉਹੀ,* ਪੰਨਾ 717.

36. ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥

*ਉਹੀ,* ਪੰਨਾ 510.

37. ਹਉਮੈ ਬਿਖੁ ਮਨੁ ਮੋਹਿਆ ਲਦਿਆ ਅਜਗਰ ਭਾਰੀ॥

... ... ...

ਚੰਦਨ ਗੰਧ ਸੁਗੰਧ ਹੈ ਬਹੁ ਬਾਸਨਾ ਬਹਕਾਰਿ॥

*ਉਹੀ,* ਪੰਨੇ 1260-61.

38. ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ॥

*ਉਹੀ,* ਪੰਨਾ 1330.

39. ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ॥

*ਉਹੀ,* ਪੰਨਾ 1006.

40. ਸਗਲੀ ਰੁਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥

*ਉਹੀ,* ਪੰਨਾ 1180.

41. ਗੰਗਾ ਕੈ ਸੰਗਿ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਹੀ॥

... ... ...

ਚੰਦਨ ਕੈ ਸੰਗਿ ਤਰਵਰੁ ਬਿਗਰਿਓ॥ ਸੋ ਤਰਵਰੁ ਚੰਦਨੁ ਹੋਇ ਨਿਬਰਿਓ॥

... ... ...

ਸੰਤਨ ਸੰਗਿ ਕਬੀਰਾ ਬਿਗਰਿਓ॥ ਸੋ ਕਬੀਰੁ ਰਾਮੈ ਹੋਇ ਨਿਬਰਿਓ॥

*ਉਹੀ,* ਪੰਨਾ 1158.

42. ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥

*ਉਹੀ,* ਪੰਨਾ 1205.

43. ਭਵਰੁ ਤੁਮਾਰਾ ਇਹ ਮਨੁ ਹੋਵਉ ਹਰਿ ਚਰਣਾ ਹੋਹੁ ਕਉਲਾ॥
ਨਾਨਕ ਦਾਸੁ ਉਨ ਸੰਗਿ ਲਪਟਾਇਓ ਜਿਉ ਬੂੰਦਹਿ ਚਾਤ੍ਰਿਕ ਮਉਲਾ॥

*ਉਹੀ,* ਪੰਨਾ 496.

44. ਆਨ ਰੁਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥

*ਉਹੀ,* ਪੰਨਾ 1002.

45. ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ॥
ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ॥

*ਉਹੀ,* ਪੰਨਾ 20.

46. ਬਨਸਪਤਿ ਮਉਲੀ ਫਲ ਫੁਲ ਪੇਡੇ॥

*ਉਹੀ,* ਪੰਨਾ 180.

47. ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥

*ਉਹੀ,* ਪੰਨਾ 16.

# ਦਲਿਤ ਚੇਤਨਾ ਦੇ ਸੰਦਰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਕਥਨੀ ਤੇ ਕਰਨੀ

*ਜਸਬੀਰ ਸਿੰਘ ਸਾਬਰ* *

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ, ਮਾਨਵ-ਜਗਤ ਦੇ ਹਰ ਉਸ ਕਰਮ ਨਾਲ ਨਾਤਾ ਜੋੜਦੇ ਹਨ ਜੋ ਮਾਨਵ-ਜੀਵਨ ਨੂੰ ਉਚੇਰਾ (Upward), ਸੁਚੇਰਾ (Truthful), ਸੁਰੀਲਾ (Melodious), ਰੰਗੀਲਾ (Colourful), ਸਤਿਕਾਰਿਤ (Hounourable), ਸ਼ੋਭਨੀਕ (Graceful), ਅਤੇ ਸੰਤੁਲਿਤ (Balanced) ਬਣਾਉਣ ਦੀ ਭੂਮਿਕਾ ਨਿਭਾ ਸਕਦੇ ਹੋਣ। ਇਹੋ ਕਾਰਨ ਹੈ ਕਿ ਇਨ੍ਹਾਂ ਬਾਣੀਕਾਰਾਂ ਦੀ ਜੀਵਨ-ਸ਼ੈਲੀ ਅਤੇ 'ਧੁਰ ਕੀ ਬਾਣੀ' ਵਿਚ, ਉਨ੍ਹਾਂ ਵਲੋਂ ਸਿਰਜੇ ਕਿਸੇ ਅਜਿਹੇ ਸਿੱਧਾਂਤ ਦੇ ਦਰਸ਼ਨ ਨਹੀਂ ਹੁੰਦੇ ਜੋ ਮਾਨਵ-ਜੀਵਨ ਵਿਚ ਅਮਲ ਵਿਚ ਲਿਆਉਣਾ ਕਠਿਨ ਲਗਦਾ ਹੋਵੇ। ਦਰਅਸਲ ਹਰ ਸਿਧਾਂਤ ਦਾ ਮੂਲ, ਮਾਨਵ-ਸਮਾਜ ਵਿਚ ਪਿਆ ਕਰਦਾ ਹੈ। ਜਿਹੜੇ ਸਿਧਾਂਤ, ਮਾਨਵ-ਜੀਵਨ ਵਿਚ ਅਮਲੀ ਤੌਰ ਤੇ ਪ੍ਰਚਲਿਤ ਕਰਨੇ ਸੰਭਵ ਨਾ ਹੋਣ ਉਹ ਸਿਧਾਂਤ ਨਹੀਂ ਦੰਭ ਹੋਇਆ ਕਰਦੇ ਹਨ। ਏਸੇ ਲਈ ਇਨ੍ਹਾਂ ਬਾਣੀਕਾਰਾਂ ਨੇ ਆਪਣੇ ਸਿਰਜੇ ਸਿਧਾਂਤਾਂ ਨੂੰ ਪਹਿਲਾਂ ਆਪਣੇ ਜੀਵਨ ਉਤੇ ਲਾਗੂ ਕਰਕੇ ਪਰਖਿਆ ਉਪਰੰਤ ਉਨ੍ਹਾਂ ਸਿਧਾਂਤਾਂ ਦਾ ਸਮਾਜਿਕ ਪ੍ਰਚਲਣ ਕੀਤਾ। 'ਦਲਿਤ ਚੇਤਨਾ' ਦੇ ਪ੍ਰਸੰਗ ਵਿਚ ਇਨ੍ਹਾਂ ਬਾਣੀਕਾਰਾਂ ਦੀ ਭੂਮਿਕਾ ਨੂੰ ਵੇਖਣਾ ਪਰਖਣਾ ਹੀ, ਹੱਥਲੇ ਪਰਚੇ ਦਾ ਮੁੱਖ-ਮੰਤਵ ਹੈ।

ਸਭ ਤੋਂ ਪਹਿਲਾਂ 'ਦਲਿਤ ਚੇਤਨਾ' ਦੇ ਸੰਕਲਪ ਨੂੰ ਸਮਝ ਲੈਣਾ ਜ਼ਰੂਰੀ ਲਗਦਾ ਹੈ। ਪ੍ਰਾਪਤ ਸਾਹਿਤ ਵਿਚ 'ਦਲਿਤ ਚੇਤਨਾ' ਦੇ ਸੰਕਲਪ ਦੀ ਕੋਈ ਇਕ ਬੱਝਵੀਂ ਪਰਿਭਾਸ਼ਾ ਪ੍ਰਾਪਤ ਨਹੀਂ ਹੁੰਦੀ ਕਿਉਂਕਿ ਇਸ ਸੰਕਲਪ ਦਾ ਸਰੋਕਾਰ ਅੰਤਰ-ਅਨੁਸ਼ਾਸ਼ਨੀ ਹੋਣ ਕਾਰਨ, ਬ੍ਰਹਪਾਸਾਰੀ ਹੈ। ਇਸ ਅੰਤਰ-ਅਨੁਸ਼ਾਸ਼ਨੀ ਸੰਕਲਪ ਦਾ ਸੰਬੰਧ ਇਕੋ ਸਮੇਂ ਧਰਮ, ਇਤਿਹਾਸ, ਆਰਥਿਕਤਾ, ਸਮਾਜਿਕਤਾ, ਰਾਜਨੀਤਿਕਤਾ, ਮਨੋ-ਵਿਗਿਆਨਿਕਤਾ ਅਤੇ ਨਸਲਕਿਤਾ ਨਾਲ ਜਾ ਜੁੜਦਾ ਹੈ। ਵੈਸੇ ਮੂਲ ਰੂਪ ਵਿਚ 'ਦਲਿਤ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ ਜਿਸ ਦਾ ਮਤਲਬ ਹੈ ਦਬਿਆ, ਕੁਚਲਿਆ, ਨੀਵਾਂ।[1] ਫਰਹੰਗਿ-ਏ-ਅਨੰਦ ਰਾਜ ਵਿਚ ਅਰਬੀ ਦਾ ਇਕ ਸ਼ਬਦ 'ਦਲਾਲਤ' ਅੰਕਿਤ ਹੈ

* ਚੇਅਰਮੈਨ, ਰਵਿਦਾਸ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਜਿਸ ਦਾ ਅਰਥ ਹੈ" ਉਹ ਵਰਗ ਜੋ ਹੱਥਾਂ ਨਾਲ ਕਿਰਤ ਕਰਦਾ ਹੋਵੇ"।[2] ਸੰਭਵ ਹੈ 'ਦਲਾਲਤ' ਤੇ 'ਦਲਿਤ' ਸ਼ਬਦ ਇਕ ਦੂਜੇ ਦੇ ਪ੍ਰਯਾਯਵਾਚੀ ਹੋਣ। 'ਦਲਿਤ' ਵਰਗ ਨਾਲ ਸੰਬੰਧਿਤ ਵਿਅਕਤੀ, ਮੂਲ ਰੂਪ ਵਿਚ ਹੱਥੀ ਕਿਰਤ ਹੀ ਕਰਦਾ ਹੈ। ਇਹ ਵੀ ਹੋ ਸਕਦਾ ਹੈ ਕਿ ਮੱਧਕਾਲ ਦੇ ਉਦਯੋਗੀਕਰਨ ਦੇ ਦੌਰ ਸਮੇਂ, ਪਿੰਡਾਂ ਵਿਚੋਂ ਉਠਕੇ ਸ਼ਹਿਰਾਂ ਵਿਚ ਆਏ ਕਿਰਤੀ ਕਿਰਸਾਨਾਂ ਨੂੰ, ਏਸੇ ਸ਼ਬਦ ਨਾਲ ਸੰਬੋਧਿਤ ਕੀਤਾ ਜਾਣ ਲੱਗ ਪਿਆ ਹੋਵੇ। ਪਰ ਸਾਨੂੰ ਭਾਰਤੀ ਸਾਹਿਤ, ਏਥੋਂ ਤਕ ਕਿ ਗੁਰਮਤਿ ਸਾਹਿਤ ਵਿਚ ਵੀ 'ਦਲਿਤ' ਸ਼ਬਦ ਦੀ ਵਰਤੋਂ ਕੀਤੀ ਹੋਈ ਪ੍ਰਾਪਤ ਨਹੀਂ ਹੁੰਦੀ। ਇਸ ਦੀ ਥਾਂ ਆਮ ਤੌਰ 'ਤੇ 'ਅਛੂਤ', 'ਨੀਚ', 'ਅਵਰਨ', 'ਸ਼ੂਦਰ' ਸ਼ਬਦ ਦੀ ਵਰਤੋਂ ਕੀਤੀ ਮਿਲਦੀ ਹੈ। ਬਰਤਾਨਵੀ ਅਧਿਕਾਰੀਆਂ ਨੇ ਭਾਰਤ ਵਿਚ ਰਾਜ ਕਰਨ ਸਮੇਂ ਇਸ ਵਰਗ ਲਈ ਸਰਕਾਰੀ ਪੱਧਰ ਤੇ ਪਛੜੀਆਂ ਜਾਤਾਂ (Depressed Classes)[3] ਅਤੇ ਬਾਅਦ ਵਿਚ 1930 ਈ. ਦੇ ਨੇੜੇ ਇਸ ਕਾਰਜ ਲਈ 'ਸ਼ੈਡੂਲਡ ਕਾਸਟ' ਸ਼ਬਦ ਵਰਤਣਾ ਸ਼ੁਰੂ ਕਰ ਦਿੱਤਾ।[4] ਮਹਾਤਮਾ ਗਾਂਧੀ ਨੇ ਇਸ ਵਰਗ ਨਾਲ ਹੇਜ਼ (Love) ਜਿਤਾਉਣ ਲਈ ਇਨ੍ਹਾਂ ਲਈ 'ਹਰੀਜਨ' ਸ਼ਬਦ ਦੀ ਵਰਤੋਂ ਕੀਤੀ ਅਤੇ ਆਪਣੀਆਂ ਲਿਖਤਾਂ ਤੇ ਭਾਸ਼ਣਾਂ ਰਾਹੀਂ ਇਸ ਸ਼ਬਦ ਦਾ ਜ਼ੋਰਦਾਰ ਪ੍ਰਚਾਰ ਵੀ ਕੀਤਾ। 'ਹਰੀਜਨ' ਸ਼ਬਦ, ਮੱਧਭਾਰਤ ਵਿਚ ਭੈੜੇ ਕਰਮ ਕਰਨ ਵਾਲੇ ਵਿਅਕਤੀਆਂ ਲਈ ਵੀ ਵਰਤਿਆ ਜਾਂਦਾ ਹੈ ਇਸ ਲਈ ਗਾਂਧੀ ਜੀ ਦਾ ਇਹ ਸ਼ਬਦ ਭਾਰਤ ਰਤਨ ਡਾ. ਅੰਬੇਦਕਰ ਸਮੇਤ ਜਨਸਮੂਹ ਵਲੋਂ ਅਪਰਵਾਨ ਕੀਤਾ ਗਿਆ।[5] ਇਸ ਵਰਗ ਲਈ 'ਦਲਿਤ' ਸ਼ਬਦ ਦੀ ਵਰਤੋਂ ਉਨੀਵੀਂ ਸਦੀ ਦੇ ਅਰੰਭ ਵਿਚ ਮਹਾਤਮਾ ਜਿਓਤਿਬਾਫੂਲੇ ਨੇ ਮਹਾਂਰਾਸ਼ਟਰ ਵਿਚ ਸ਼ੁਰੂ ਕੀਤੀ।[6] ਭਾਰਤੀ ਸੰਵਿਧਾਨ ਵਿਚ ਅੱਜ ਵੀ "ਸ਼ੈਡੂਲਡਕਾਸਟ" ਸ਼ਬਦ ਹੀ ਅੰਕਿਤ ਹੈ। ਪਰ ਇਸ ਵਰਗ ਨਾਲ ਸੰਬੰਧਿਤ ਬਹੁਪਰਤੀ ਜਨਸਮੂਹ, ਅੱਜ ਆਪਣੇ ਆਪ ਨੂੰ 'ਦਲਿਤ' ਅਖਵਾਉਣਾ ਹੀ ਪਸੰਦ ਕਰਦਾ ਹੈ। ਇਸ ਤਰ੍ਹਾਂ ਮੇਰੀ ਤੁੱਛ ਬੁਧ ਅਨੁਸਾਰ 'ਦਲਿਤ ਚੇਤਨਾ' ਦੇ ਸੰਕਲਪ ਦੀ ਪਰਿਭਾਸ਼ਾ ਇਸ ਪ੍ਰਕਾਰ ਕੀਤੀ ਜਾਣੀ ਚਾਹੀਦੀ ਹੈ।

"ਜੀਵਨ ਦੇ ਹਰ ਖੇਤਰ ਵਿਚ ਦਬਾਏ, ਡਰਾਏ, ਦੁਰਕਾਰੇ, ਫਿਟਕਾਰੇ, ਅਥਵਾ ਹਰ ਪ੍ਰਕਾਰ ਦੇ ਸਮਾਜਿਕ ਸ਼ੋਸ਼ਣ ਦੇ ਸ਼ਿਕਾਰ ਪ੍ਰਬੰਧ ਤੋਂ ਛੁਟਕਾਰਾ ਪ੍ਰਾਪਤ ਕਰਨ ਹਿੱਤ ਕੀਤੇ ਜਾਂਦੇ ਪ੍ਰਚੰਡ ਜਤਨ, 'ਦਲਿਤ-ਚੇਤਨਾ' ਹੈ।"

ਦਲਿਤ ਚੇਤਨਾ ਦੀ ਉਪਰੋਕਤ ਪਰਿਭਾਸ਼ਾ ਦੇ ਅੰਤਰਗਤ ਹੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ, ਦਲਿਤ ਚੇਤਨਾ ਦੇ ਪ੍ਰਸੰਗ ਵਿਚ ਭੂਮਿਕਾ ਨੂੰ ਵਿਚਾਰਨ ਦੀ ਲੋੜ ਹੈ।

ਪੂਰਵ ਨਾਨਕ-ਕਾਲ ਵਿਚ 'ਦਲਿਤਾਂ' ਦਾ ਸਦੀਆਂ ਤੋਂ ਅਮਾਨਵੀਕਰਨ (Dehumanization) ਅਤੇ ਅਲੱਗੀਕਰਨ (Alienation) ਕੀਤਾ ਜਾਂਦਾ ਰਿਹਾ ਹੈ

ਜੋ ਨਿਰੰਤਰ ਜਾਰੀ ਹੈ। ਸਵਰਨ ਜਾਤੀਆਂ ਨੇ ਨਿੱਜ ਲਾਭਾਂ ਲਈ ਮਾਨਵ ਸਮਾਜ ਨੂੰ ਗੈਰ ਕੁਦਰਤੀ ਢੰਗ ਨਾਲ ਚਾਰ ਹਿੱਸਿਆਂ ਵਿਚ ਅਜਿਹੇ ਪੌੜੀਵਿਧਾਨ ਅਨੁਸਾਰ ਵੰਡਿਆ ਕਿ ਸਭ ਤੋਂ ਉਪਰਲੇ ਡੰਡੇ ਉਤੇ ਬਿਠਾਇਆ 'ਬ੍ਰਾਹਮਣ' ਨੂੰ ਉਸ ਤੋਂ ਹੇਠਾਂ 'ਕਸ਼ਤਰੀ', ਫੇਰ 'ਵੈਸ਼' ਅਤੇ ਸਭ ਤੋਂ ਹੇਠਾਂ 'ਸ਼ੂਦਰ' ਅਥਵਾ ਦਲਿਤ ਨੂੰ। 'ਦਲਿਤ' ਵਰਗ ਦਾ ਵਸੇਬਾ ਹੁੰਦਾ ਆਮ ਵਸੋਂ ਤੋਂ ਬਾਹਰ। ਆਲੇ ਦੁਆਲੇ ਗੰਦਗੀ ਦੇ ਢੇਰ। ਸਰੀਰੋਂ ਨੰਗੇ, ਢਿਡੋਂ ਭੁੱਖੇ, ਕੁਦਰਤੀ ਆਫਤਾਂ ਦੀ ਮਾਰ, ਜੰਗਲੀ ਜੀਵਾਂ ਤੋਂ ਅਸੁਰੱਖਿਆ, ਨਿੱਕੀ ਨਿੱਕੀ ਗੱਲ ਤੇ ਉੱਚ ਜਾਤਾਂ ਦੀ ਫਿਟਕਾਰ, ਰੱਬ ਆਸਰੇ ਜ਼ਿੰਦਗੀ ਨੂੰ ਧੂਹਣ-ਘਸੀਟਣ ਵਾਲੇ-ਸਰੀਰਿਕ ਵਿਕਾਸ ਕਰਨ ਤੋਂ ਅਸਮਰਥ ਇਹ 'ਦਲਿਤ' ਵਰਗ, ਮਾਨਸਿਕ ਵਿਕਾਸ ਕਿਸ ਤਰ੍ਹਾਂ ਕਰ ਸਕਦਾ ਸੀ।[7] ਧਰਮ-ਅਸਥਾਨਾਂ ਉਤੇ ਜਾਣ ਦੀ ਮਨਾਹੀ, ਸੰਸਕ੍ਰਿਤ ਦਾ ਸਲੋਕ ਸੁਣ ਲੈਣ ਉਤੇ ਕੰਨਾਂ ਵਿਚ ਸਿੱਕਾ ਪਾ ਦੇਣਾ, ਬੋਲਣ ਉਤੇ ਜੀਭ ਕੱਟ ਦਿਤੀ ਜਾਣੀ ਪਰ ਫੇਰ ਵੀ ਸਵਰਨ ਜਾਤਾਂ ਦੀ ਸੇਵਾ ਕਰਨ ਹਿਤ ਦਲਿਤ ਵਰਗ ਦਾ ਸਦਾ ਤਤਪਰ ਰਹਿਣਾ। ਔਰਤ ਦੀ ਜ਼ਿੰਦਗੀ ਤਾਂ ਸ਼ੁਧ ਗੁਲਾਮਾਂ ਵਾਲੀ ਸੀ। ਹੈਰਾਨੀ ਹੁੰਦੀ ਹੈ ਕਿ ਦਲਿਤ ਵਰਗ ਉਸ ਸਮੇਂ ਚੁੱਪ ਚਾਪ ਇਹ ਜ਼ੁਲਮ ਸਹਿ ਰਿਹਾ ਸੀ ਕਿਉਂਕਿ ਉਨ੍ਹਾਂ ਦੀ ਬਾਂਹ ਫੜਨ ਵਾਲਾ ਕੋਈ ਨਹੀਂ ਸੀ। ਨਿਰਸੰਦੇਹ ਮਹਾਤਮਾ ਬੁੱਧ ਨੇ ਅਤੇ ਜੈਨ ਤੀਰਥੰਕਰਾਂ ਨੇ ਇਸ ਅਮਾਨਵੀ ਵਿਵਸਥਾ ਨੂੰ ਅਪਰਵਾਨ ਤਾਂ ਕੀਤਾ ਪਰ ਉਨ੍ਹਾਂ ਦੇ ਜਤਨ ਇਸ 'ਦਲਿਤ-ਚੇਤਨਾ ਨੂੰ 'ਲਹਿਰ' ਵਜੋਂ ਉਭਾਰਨ ਤੋਂ ਅਸਮਰਥ ਰਹੇ।

ਚੌਦਵੀਂ ਸਦੀ ਵਿਚ ਭਗਤ ਨਾਮਦੇਵ, ਰਵਿਦਾਸ ਜੀ ਅਤੇ ਕਬੀਰ ਜੀ ਨੇ ਇਸ ਅਮਾਨਵੀਕਰਨ ਦਾ ਪ੍ਰਚੰਡ ਰੂਪ ਵਿਚ ਖੰਡਨ ਕਰਦਿਆਂ ਆਖਿਆ :

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥[8]
...... ...
ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ॥[9]
...... ...
ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥
ਲੋਗਾ ਭਰਮਿ ਨ ਭੂਲਹੁ ਭਾਈ॥
ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥1॥ਰਹਾਉ॥
ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥

ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥2॥
ਸਭ ਮਹਿ ਸਚਾ ਏਕੋ ਸੋਈ ਤਿਸ ਕਾ ਕੀਆ ਸਭੁ ਕਛੁ ਹੋਈ॥
ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ॥3॥
ਅਲਹੁ ਅਲਖੁ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥
ਕਹਿ ਕਬੀਰ ਮੇਰੀ ਸੰਕਾ ਨਾਸੀ ਸਰਬ ਨਿਰੰਜਨੁ ਡੀਠਾ॥[10]

ਅਥਵਾ : ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥[11]

ਭਗਤ ਨਾਮਦੇਵ ਜੀ, ਰਵਿਦਾਸ ਜੀ ਅਤੇ ਕਬੀਰ ਜੀ ਦਾ ਤਾਂ ਸੰਬੰਧ ਹੀ ਦਲਿਤ ਵਰਗ ਨਾਲ ਸੀ। ਆਪਣੇ ਵਰਗ ਦਾ ਹੁੰਦਾ ਸ਼ੋਸ਼ਨ ਇਨ੍ਹਾਂ ਬਾਣੀਕਾਰਾਂ ਨੂੰ ਨਾ ਕੇਵਲ ਵੇਖਣਾ ਹੀ ਪਿਆ ਸਗੋਂ ਭੋਗਣ ਦੀ ਨੌਬਤ ਵੀ ਆਈ। ਪਰ ਇਨ੍ਹਾਂ ਨੇ ਨਾ ਤਾਂ ਸਮੇਂ ਦੇ ਹਾਕਮਾਂ ਤੋਂ ਭੈ (Fear) ਹੀ ਖਾਧਾ ਅਤੇ ਨਾ ਹੀ ਪੁਜਾਰੀ ਵਰਗ (Priest Class) ਦੇ ਫਤਵਿਆਂ ਦੀ ਪਰਵਾਹ ਹੀ ਕੀਤੀ। ਇਨ੍ਹਾਂ ਬਾਣੀਕਾਰਾਂ ਦੀ ਹੱਕ ਸੱਚ ਲਈ ਕੀਤੀ ਅਣਥੱਕ ਘਾਲਣਾ ਦੇ ਫਲਸਰੂਪ ਪੰਦਰ੍ਹਵੀਂ ਸਦੀ ਦੇ ਚਿੰਤਕਾਂ ਨੇ ਮਨੁੱਖ ਨੂੰ ਸੰਸਾਰ ਦਾ ਕੇਂਦਰ ਬਿੰਦੂ ਮੰਨ ਕੇ ਉਸਦੇ ਮਾਨ ਸਨਮਾਨ, ਅੰਦਰੂਨੀ ਖੁਸ਼ੀ, ਰਾਜਸੀ, ਧਾਰਮਿਕ, ਸਮਾਜਿਕ ਅਤੇ ਆਰਥਿਕ ਖੇਤਰ ਵਿਚ ਬਰਾਬਰੀ ਦੇ ਅਧਿਕਾਰਾਂ ਵਾਲਾ ਅਜਿਹਾ ਸਭਿਆਚਾਰ ਸਿਰਜਨ ਦਾ ਜਤਨ ਆਰੰਭਿਆ ਜਿਸ ਵਿਚ ਮਨੁੱਖ ਨੂੰ ਲਿਖਣ, ਪੜਣ, ਬੋਲਣ, ਸੋਚਣ ਅਤੇ ਚਲਣ ਫਿਰਨ ਦੀ ਪੂਰੀ ਆਜ਼ਾਦੀ ਹੋਵੇ। ਰਵਿਦਾਸ ਜੀ ਦਾ ਬਗਮਪੁਰੇ'[12] ਦਾ ਸੰਕਲਪ ਅਤੇ ਕਬੀਰ ਸਾਹਿਬ ਦਾ 'ਅਵਲਿ ਅਲਹ ਨੂਰੁ ਉਪਾਇਆ,[13] ਗੁਰੂ ਨਾਨਕ ਸਾਹਿਬ ਦਾ 'ਜਾਤਿ ਜਨਮ ਨਹ ਪੂਛੀਐ ਸਚੁ ਘਰੁ ਲੇਹੁ ਬਤਾਇ॥ ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥[14], ਗੁਰੂ ਅਮਰਦਾਸ ਜੀ ਦਾ 'ਆਗੈ ਜਾਤਿ ਰੂਪੁ ਨ ਜਾਇ॥ ਤੇਹਾ ਹੋਵੈ ਜੇਹੇ ਕਰਮ ਕਮਾਇ॥[15], ਗੁਰੂ ਰਾਮਦਾਸ ਜੀ ਦਾ 'ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ॥[16], ਗੁਰੂ ਅਰਜਨ ਦੇਵ ਜੀ ਦਾ ਕਥਨ 'ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥[17] ਅਥਵਾ 'ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥[18]' ਆਦਿ ਨੇ ਅਜਿਹਾ ਵਾਤਾਵਰਨ ਸਿਰਜਿਆ ਜੋ ਮਨੁੱਖ ਨੂੰ ਹਰ ਪ੍ਰਕਾਰ ਦੀ ਮੁਥਾਜੀ, ਗੁਲਾਮੀ ਅਤੇ ਹੀਨ ਭਾਵਨਾ ਤੋਂ ਮੁਕਤੀ ਦਿਵਾਉਣ ਦੀ ਭੂਮਿਕਾ ਨਿਭਾਉਣ ਵਾਲਾ ਸੀ। ਇਸ ਵਾਤਾਵਰਨ ਨੇ ਵਿਤਕਰੇ ਰਹਿਤ, ਹਰੇਕ ਜੀਵੰਤ ਮਨੁੱਖ ਲਈ, ਗਿਆਨ ਪ੍ਰਾਪਤੀ ਦੇ ਰਾਹ ਖੋਹਲਦਿਆਂ, ਕੁੱਝ ਕਰ ਕੇ ਵਿਖਾ ਸਕਣ ਦਾ ਅਵਸਰ ਪ੍ਰਦਾਨ ਕੀਤਾ। ਏਸੇ ਅਵਸਰ ਕਾਰਨ ਮਾਨਵ ਹਿਤਾਂ ਦੀ ਰਾਖੀ ਤੇ ਹੱਕਾਂ ਦੀ ਪ੍ਰਾਪਤੀ, ਇਕ ਸਮਾਨ ਸਤਿਕਾਰ

ਤੇ ਅਧਿਕਾਰ ਦੀ ਗੱਲ ਕਰਨੀ, ਮਾਨਵ-ਚੇਤਨਾ ਦਾ ਹਿੱਸਾ ਬਣ ਗਈ ਜਿਸ ਨੇ ਦਲਿਤਾਂ ਵਿਚ ਸ੍ਵੈਮਾਨ ਬਹਾਲ ਕਰਨ ਦੀ ਚੇਤਨਾ ਪੈਦਾ ਕੀਤੀ।

ਦਰਅਸਲ ਭਾਰਤੀ ਸਮਾਜ ਦਾ ਆਰਥਿਕ ਤੇ ਸਾਂਸਕ੍ਰਿਤਕ ਪੱਖ ਸ਼੍ਰੇਣਿਕ, ਤੇ ਜਾਤੀਵਾਦ ਪ੍ਰਬੰਧ ਉੱਤੇ ਆਧਾਰਿਤ ਨਿਰੰਤਰ ਚਲਿਆ ਆ ਰਿਹਾ ਹੈ। ਆਦਿ-ਕਾਲ, ਮੱਧ-ਕਾਲ ਤੇ ਆਧੁਨਿਕ-ਕਾਲ ਵਿਚ ਵੀ ਸ਼੍ਰੇਣਿਕ-ਵੰਡ ਤੇ ਜਾਤੀਵਾਦ ਪ੍ਰਥਾਵਾਂ ਇਕ ਦੂਜੇ ਵਿਚ ਬੁਣੀਆਂ (Knitted) ਹੋਈਆਂ ਕਾਰਜਸ਼ੀਲ ਰਹੀਆਂ ਹਨ। ਇਸ ਪ੍ਰਸੰਗ ਵਿਚ ਜਾਰਜ ਲਕਸ ਦਾ ਕਥਨ ਪ੍ਰਾਸੰਗਿਕ ਹੈ ਕਿ ਸਮਾਜ ਵਿਚਲੀ ਸ਼੍ਰੇਣਿਕ-ਵੰਡ, ਉਤਪਾਦਨ ਪ੍ਰਕ੍ਰਿਆ ਦੇ ਅੰਤਰਗਤ ਵਿਭਿੰਨ ਸ਼੍ਰੇਣੀਆਂ ਦੀ ਸਥਿਤੀ ਰਾਹੀਂ ਨਿਸ਼ਚਿਤ ਹੁੰਦੀ ਹੈ ਪਰ ਫੇਰ ਵੀ ਜਾਤੀਵੰਡ-ਪ੍ਰਥਾ, ਜਟਿਲ ਸਾਂਸਕ੍ਰਿਤਿਕ ਪ੍ਰਪੰਚ ਉਤੇ ਆਧਾਰਿਤ ਹੋਣ ਕਾਰਨ ਸਭ ਦਾ ਸਿਰਾ ਹੈ ਜੋ ਸਮਾਜ ਨੂੰ ਲੀਰੂੰ ਲੀਰੂੰ ਕਰਨ ਦਾ ਕਾਰਨ ਬਣਦੀ ਹੈ।[19]

ਸਿੱਖ ਗੁਰੂ ਸਾਹਿਬਾਨ ਦੀ ਦ੍ਰਿਸ਼ਟੀ ਸਭ ਤੋਂ ਉਪਰਲੇ ਪੱਧਰ ਦੀ ਸੀ। ਉਨ੍ਹਾਂ ਨੇ ਤਤਕਾਲੀ ਮਾਨਵ-ਸਮਾਜ ਦੀ ਸਥਿਤੀ ਨੂੰ ਪਹਿਲਾਂ ਚੰਗੀ ਤਰ੍ਹਾਂ ਵੇਖਿਆ, ਪਰਖਿਆ ਉਪਰੰਤ ਉਸ ਦਾ ਸਮਾਧਾਨ ਕੀਤਾ। ਗੁਰੂ ਨਾਨਕ ਦੇਵ ਜੀ ਤਾਂ ਇਸ ਦਹਿ ਸਦੀ ਦੀ ਮਹਾਨ ਪਾਵਨ ਹਸਤੀ ਆਖੇ ਜਾ ਸਕਦੇ ਹਨ। ਉਨ੍ਹਾਂ ਨੇ ਸੰਪੂਰਨ ਮਨੁੱਖ ਦੀ ਸਿਰਜਨਾ ਕਰਨ ਹਿੱਤ, ਸਮਾਜ ਵਿਚ ਸਥਾਪਿਤ ਇਸ ਸ਼੍ਰੇਣਿਕ-ਵੰਡ ਅਤੇ ਜਾਤੀਵਾਦ ਸੰਸਥਾ ਦਾ ਜ਼ੋਰਦਾਰ ਖੰਡਨ, ਸੰਸਥਾਗਤ ਪੱਧਰ ਉਤੇ ਕੀਤਾ। ਇਹ ਗੱਲ ਚੇਤੇ ਰਖਣੀ ਚਾਹੀਦੀ ਹੈ, ਕਿ ਕਿਸੇ ਵੀ ਸੰਸਥਾ ਦਾ ਟਾਕਰਾ, ਸੰਸਥਾਗਤ ਪੱਧਰ ਤੇ ਹੀ ਕੀਤਾ ਜਾ ਸਕਦਾ ਹੈ ਤਾਂ ਹੀ ਉਹ ਸੰਸਥਾ ਬੌਣੀ ਬਣਾਈ ਜਾ ਸਕਦੀ ਹੈ। ਗੁਰੂ ਨਾਨਕ ਸਾਹਿਬ ਵਲੋਂ ਭਾਰਤੀ ਸਮਾਜ ਨੂੰ ਘੁਣ ਵਾਂਗ ਖਾ ਰਹੀ ਜਾਤੀਵਾਦ ਦੀ ਸ਼੍ਰੇਣਿਕ-ਵੰਡ ਸੰਸਥਾ ਨੂੰ ਢਹਿ ਢੇਰੀ ਕਰਨ ਲਈ "ਇਕੋ ਰੱਬ ਤੇ ਇਕੋ ਮਨੁੱਖ" ਦੇ ਪ੍ਰਸਤੁਤ ਸਿੱਧਾਂਤ ਨੇ, ਮਾਨਵ-ਜੀਵ ਨੂੰ ਇਕ ਸਾਂਝੀ ਗਲਵਕੜੀ ਵਿਚ ਇਸ ਤਰ੍ਹਾਂ ਲੈ ਆਂਦਾ ਹੈ ਕਿ ਹਰੇਕ ਜੀਵ-ਆਤਮਾ, ਪਰਮਾਤਮਾ ਨਾਲ ਅਭੇਦ ਹੋਣ ਦੀ ਹੱਕਦਾਰ ਬਣ ਗਈ। ਮਹਾਨ ਪੁਰਸ਼ਾਂ ਦਾ ਕਰਤੱਵ ਹੀ ਇਹ ਹੁੰਦਾ ਹੈ ਕਿ ਉਹ ਪਰਮ-ਹਸਤੀ ਨਾਲ ਪਹਿਲਾਂ ਆਪੂੰ ਇਕਮਿਕ ਹੋ ਕੇ, ਫੇਰ ਦੂਸਰਿਆਂ ਨੂੰ ਉਸ ਨਾਲ ਜੋੜਨ ਦਾ ਕਾਰਜ ਕਰਦੇ ਹਨ। ਉਹ ਮਾਨਵ-ਜੀਵਨ ਨੂੰ, ਸੰਜੋਗ ਦੇ ਮਾਰਗ ਤੇ ਤੋਰਦੇ ਹਨ ਵਿਜੋਗ ਦੇ ਨਹੀਂ। ਏਸੇ ਲਈ ਭਾਈ ਗੁਰਦਾਸ ਜੀ ਗੁਰੂ ਨਾਨਕ ਸਾਹਿਬ ਬਾਰੇ ਆਖਦੇ ਹਨ ਕਿ "ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਇਆ।।[20]

ਗੁਰੂ ਨਾਨਕ ਸਾਹਿਬ ਨੇ ਤਾਂ ਸਚੇ ਗੁਰੂ ਦੀ ਪਰਿਭਾਸ਼ਾ ਹੀ ਇਸ ਤਰ੍ਹਾਂ ਕੀਤੀ ਹੈ ਕਿ :

ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥[21]

ਗੁਰੂ ਨਾਨਕ ਦੇਵ ਜੀ ਸਹੀ ਅਰਥਾਂ ਵਿਚ ਸਮਾਜਿਕ ਕ੍ਰਾਂਤੀ ਲਿਆਉਣਾ ਚਾਹੁੰਦੇ ਸਨ ਜਿਸ ਲਈ ਉਨ੍ਹਾਂ ਨੇ ਮਾਨਵ-ਜੀਵਨ ਦੀ ਆਧਾਰ ਸ਼ਿਲਾ 'ਨਿਰਭਉ' ਤੇ 'ਨਿਰਵੈਰੁ' ਦੇ ਸੰਕਲਪ ਨੂੰ ਪ੍ਰਸਤੁਤ ਕਰਕੇ ਮੂਰਤੀਮਾਨ ਕੀਤਾ। ਇਸ ਸੰਕਲਪ ਦਾ ਮੂਲ-ਆਧਾਰ "ਖੁਦ ਜੀਓ ਔਰ ਜੀਨੇ ਭੀ ਦੋ" ਦੀ ਉਹ ਭਾਵਨਾ ਹੈ ਜੋ ਉਚੇ ਸੁੱਚੇ ਸਭਿਆਚਾਰ ਦੀ ਸਿਰਜਣਾ ਕਰਕੇ, ਪ੍ਰੇਮਮਈ ਸੁਰਾਂ ਵਾਲਾ ਸੰਗੀਤਮਈ ਮਾਹੌਲ ਪੈਦਾ ਕਰਕੇ, ਸਾਰੇ ਮਾਨਵ-ਜਗਤ ਨੂੰ ਇਕ ਪਰਿਵਾਰ ਵਜੋਂ ਪਰਵਾਨ ਕਰਦਾ ਹੈ।

ਪੂਰਵ ਨਾਨਕ ਕਾਲ ਦਾ ਅਧਿਆਤਮਵਾਦ, ਸਮਾਜ ਨਾਲੋਂ ਟੁੱਟ ਕੇ ਨਿੱਜਵਾਦ ਤੇ ਨਿੱਜ ਕਲਿਆਣ ਦੇ ਰਾਹ ਤੇ ਤੁਰਿਆ ਹੋਇਆ ਸੀ ਪਰ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੇ ਸਿਧਾਂਤ ਨਾ ਕੇਵਲ ਮਾਨਵ ਪਿਆਰ ਦੀ ਗੱਲ ਕਰਦੇ ਹਨ ਸਗੋਂ ਸਮੁੱਚੇ ਮਾਨਵ ਸਮਾਜ ਦੇ ਕਲਿਆਣ ਦੀ ਲੋਚਾ ਕਰਨ ਵਾਲੇ ਹਨ। ਇਨ੍ਹਾਂ ਬਾਣੀਕਾਰਾਂ ਦੀ ਵਿਚਾਰਧਾਰਾ, ਰੱਬੀ ਏਕਤਾ, ਗੁਰੂ ਦੀ ਏਕਤਾ, ਮਾਨਵ ਸਮਾਜ ਦੀ ਏਕਤਾ, ਵਿਸ਼ਵ ਮਾਨਵ ਦੀ ਏਕਤਾ, ਵਿਸ਼ਵ ਧਰਮਾਂ ਦੀ ਏਕਤਾ ਅਤੇ ਨਿੱਜ ਕਲਿਆਣ ਦੀ ਥਾਂ ਜਨ ਕਲਿਆਣ ਦੇ ਮਾਰਗ ਤੇ ਤੁਰਨ ਅਤੇ ਤੋਰਨ ਵਾਲੀ ਹੈ। ਇਸ ਦੇ ਮੂਲ ਸਿਧਾਂਤ ਕਲਿਆਣਕਾਰੀ, ਸਦਾਚਾਰੀ, ਪਰਉਪਕਾਰੀ ਅਤੇ ਕਰਤਾਰੀ ਹੁਕਮਾਂ ਦੀ ਪਾਲਣਾ ਕਰਨ ਵਾਲੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਗੁਰੂ ਨਾਨਕ ਸਾਹਿਬ ਦਾ ਆਰੰਭਕ ਉਪਦੇਸ਼ ਜੋ ਮੂਲ-ਮੰਤ੍ਰ ਵਜੋਂ ਪ੍ਰਸਿੱਧ ਹੈ ਦਲਿਤ ਚੇਤਨਾ ਦੇ ਪ੍ਰਸੰਗ ਵਿਚ ਸਾਡੇ ਉਚੇਚੇ ਧਿਆਨ ਦੀ ਮੰਗ ਕਰਦਾ ਹੈ :

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥[22]

ਉਪਰੋਕਤ ਮੂਲ ਮੰਤ੍ਰ ਵਿਚ ਸਮਾਜਿਕ ਕ੍ਰਾਂਤੀ ਲਿਆਉਣ ਲਈ ਪਰਮ ਹਸਤੀ ਨੂੰ ਇਕੋ ਇਕ ਸੱਚ ਦਸਦਿਆਂ ਉਸਦੇ ਦੋ ਗੁਣਵਾਚਕ ਸੰਬੋਧਨ ਦਰਸਾਏ ਗਏ ਹਨ। "ਨਿਰਭਉ" ਤੇ "ਨਿਰਵੈਰੁ" ਇਹ ਦੋਵੇਂ ਗੁਣਵਾਚਕ ਸੰਬੋਧਨ 'ਦਲਿਤ ਚੇਤਨਾ' ਲਈ "ਰੋਲ ਮਾਡਲ" ਵਜੋਂ ਪਰਵਾਨ ਕਰਕੇ ਦਲਿਤ ਉਥਾਨ ਦੇ ਕਾਰਜ ਕੀਤੇ ਜਾ ਸਕਦੇ ਹਨ। ਇਸ ਪ੍ਰਸੰਗ ਵਿਚ ਇਕ ਗੱਲ ਹੋਰ ਸਨਮੁੱਖ ਰਖਣ ਦੀ ਲੋੜ ਹੈ ਕਿ ਭੈ-ਯੁਕਤ ਮਾਨਵ ਚੇਤਨਾ, ਵਿਕਾਸ ਕਾਰਜ ਕਰਨ ਦੇ ਸਮਰੱਥ ਹੀ ਨਹੀਂ ਹੋਇਆ ਕਰਦੀ। ਵਿਕਾਸ ਕਾਰਜ ਕਰਨ ਅਤੇ ਸੱਚ ਦੇ ਮਾਰਗ ਤੇ ਤੁਰਨ ਲਈ ਭੈ-ਮੁਕਤ ਹੋਣਾ ਬੁਨਿਆਦੀ ਲੋੜ ਹੈ।

ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ।[23]

ਏਸੇ ਤਰ੍ਹਾਂ ਵੈਰ-ਭਾਵਨਾ ਰਖਣ ਨਾਲ ਕਿਸੇ ਨੂੰ ਨਾਲ ਨਹੀਂ ਤੋਰਿਆ ਜਾ ਸਕਦਾ ਅਤੇ ਨਾ ਹੀ ਆਪਣੀ ਗੱਲ ਮਨਵਾਈ ਜਾ ਸਕਦੀ ਹੈ। ਵੈਰ ਭਾਵਨਾ ਦੀ ਜੁਗਤ, ਸਰੀਰ ਨੂੰ ਤਾਂ ਮਗਰ ਲਾ ਸਕਦੀ ਹੈ ਪਰ ਆਤਮਾ ਨਹੀਂ ਮੰਨਦੀ। ਸੰਸਾਰ ਦਾ ਹਰ ਮਾਨਵ ਕਿਸੇ ਨਾ ਕਿਸੇ ਰੂਪ ਵਿਚ ਪਰਮਾਤਮਾ ਨਾਲ ਜੁੜ ਜਾਂਦਾ ਹੈ ਕਿਉਂਕਿ ਉਹ 'ਨਿਰਭਉ' ਤੇ 'ਨਿਰਵੈਰੁ' ਭਾਵਨਾ ਨਾਲ ਸੰਪੰਨ ਹੈ। ਏਸੇ ਲਈ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਗੱਲ, ਮਾਨਵ-ਸਮਾਜ ਨੇ ਨਾ ਕੇਵਲ ਸੁਣੀ ਸਗੋਂ ਬਹੁਤ ਹੱਦ ਤਕ ਮੰਨੀ ਵੀ। 'ਨਿਰਭਉ' ਤੇ 'ਨਿਰਵੈਰੁ' ਹੋਣ ਕਾਰਨ ਹੀ ਰਵਿਦਾਸ ਜੀ ਨੇ, ਤਿਲਕਧਾਰੀ ਬਿਪਰਾਂ ਨੂੰ ਆਪਣੇ ਚਰਨਾਂ ਤੇ ਸੀਸ ਝੁਕਾਉਣ ਲਈ ਬੇਬਸ ਕਰ ਦਿੱਤਾ ਸੀ :

ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ।।[24]

ਇਹ ਇਕ ਇਤਿਹਾਸਕ ਸੱਚ ਹੈ ਕਿ :

'ਨਿਰਭਉ' ਤੇ 'ਨਿਰਵੈਰ' ਹੋ ਕੇ ਹੀ ਮਾਨਵ-ਹਿਤਕਾਰੀ, ਸਦਾਚਾਰੀ, ਤੇ ਕਲਿਆਣ-ਕਾਰੀ ਭਾਵਨਾ, ਮਾਨਵ-ਚੇਤਨਾ ਵਿਚ ਪੈਦਾ ਕੀਤੀ ਜਾ ਸਕਦੀ ਹੈ। ਗੁਰੂ ਨਾਨਕ ਸਾਹਿਬ ਦਾ ਇਹ ਰੋਲ ਮਾਡਲ ਹੀ ਸਾਧਨ ਬਣ ਸਕਦਾ ਹੈ ਮਾਨਵ ਜਗਤ ਲਈ ਸ਼ਾਂਤ ਵਾਤਾਵਰਨ ਅਤੇ ਸਮਾਜਿਕ ਇਕਸੁਰਤਾ ਪੈਦਾ ਕਰਨ ਦਾ। ਏਹੋ ਰੋਲ ਮਾਡਲ, ਮਾਨਵ ਜਗਤ ਦੀ ਹੋਂਦ ਨੂੰ ਅਰਥ ਦੇ ਸਕਦੇ ਹਨ, ਦੁਖੀਆਂ ਨੂੰ ਪਿਆਰ ਤੇ ਅਨਿਆਈਆਂ ਨੂੰ ਧਿਰਕਾਰ ਦੇ ਸਕਦੇ ਹਨ। ਵਿਸ਼ੇਸ਼ਤਾ ਇਹ ਕਿ ਇਨ੍ਹਾਂ ਰੋਲ ਮਾਡਲਾਂ ਦੇ ਸਿਰਜਕ ਗੁਰੂ ਨਾਨਕ, ਜਿਸ ਸਮੇਂ ਅਮਾਨਵੀ ਸਮਾਜਿਕ ਪ੍ਰਬੰਧ ਨਾਲ ਅਸਹਿਮਤੀ ਪ੍ਰਗਟਾਉਂਦੇ ਹਨ ਤਾਂ ਉਨ੍ਹਾਂ ਦੀ ਅਸਹਿਮਤੀ ਵਿਚ ਤਲਖੀ ਪੈਦਾ ਨਹੀਂ ਹੁੰਦੀ ਸਗੋਂ ਉਨ੍ਹਾਂ ਦੀ ਅਮਾਨਵੀ ਸਿਸਟਮ ਨਾਲ ਅਸਹਿਮਤੀ ਬੜੀ ਭਾਵਪੂਰਤ, ਪ੍ਰਸੰਗਿਕ, ਮਨ ਭਾਉਣੀ ਤੇ ਤਰਕ ਸੰਗਤ ਲਗਦੀ ਹੈ। ਰਾਮਕਲੀ ਰਾਗ ਵਿਚ ਉਚਾਰਨ ਕੀਤੀ ਉਨ੍ਹਾਂ ਦੀ ਸਿਧ ਗੋਸਟਿ ਬਾਣੀ, ਇਸ ਤੱਥ ਦੀ ਪੁਸ਼ਟੀ ਕਰ ਦਿੰਦੀ ਹੈ। ਉਨ੍ਹਾਂ ਦੀਆਂ ਉਚਾਰਨ ਕੀਤੀਆਂ ਤਿੰਨ ਵਾਰਾਂ 1. ਮਾਝ ਦੀ ਵਾਰ, 2. ਆਸਾ ਦੀ ਵਾਰ, 3. ਮਲਾਰ ਦੀ ਵਾਰ ਵਿਚ ਪ੍ਰਸਤੁਤ ਜੀਵਨ ਦਰਸ਼ਨ ਵੀ, ਮਾਨਵ ਜਗਤ ਲਈ ਅਜਿਹਾ ਰੋਲ ਮਾਡਲ ਹੋ ਨਿਬੜਦਾ ਹੈ ਜੋ ਦਲਿਤ-ਚੇਤਨਾ ਉਭਾਰਦਾ ਹੈ। ਇਨ੍ਹਾਂ ਵਾਰਾਂ ਵਿਚ ਕਰਮ ਕਾਂਡ ਤੇ ਹਰਾਮ ਦੀ ਕਮਾਈ ਦਾ ਵਿਰੋਧ ਕਰਦਿਆਂ ਮੂਰਤੀ ਪੂਜਾ ਦੀ ਥਾਂ ਨਿਰਗੁਣ ਨਿਰਾਕਾਰ ਦੀ ਉਪਾਸ਼ਨਾ ਕਰਨ ਦਾ ਉਪਦੇਸ਼ ਹੈ। ਰੱਬੀ ਪ੍ਰੇਮ ਅਤੇ ਭਗਤੀ ਸਾਧਨਾ ਲਈ ਪ੍ਰਭੂ ਨਾਲ ਸਿੱਧਾ ਸੰਪਰਕ ਸਥਾਪਤ ਕਰਨ ਦੀ ਜੁਗਤ ਦਸਦਿਆਂ, ਪੁਰੋਹਤ ਵਰਗੀ ਦੀ ਵਿਚੋਲਗਿਰੀ

ਸਮਾਪਤ ਕੀਤੀ ਗਈ ਹੈ। ਪੂਜਾ ਅਰਚਨਾ ਲਈ ਸੰਸਾਰਿਕ ਵਸਤਾਂ ਬੇਲੋੜੀਆਂ ਮੰਨੀਆਂ ਗਈਆਂ ਹਨ। ਪ੍ਰਭੂ ਪ੍ਰਾਪਤੀ ਦੀ ਜੁਗਤ, ਕੇਵਲ ਪ੍ਰੇਮਭਾਵਨਾ ਦਸੀ ਗਈ ਹੈ। ਪੰਡਤ ਨੂੰ ਪੰਡਤਾਂ ਵਾਲੇ ਕਰਮ ਕਰਨ ਦੀ ਪ੍ਰੇਰਨਾ ਅਤੇ ਮੁਸਲਮਾਨ ਨੂੰ ਸਚਾ ਮੁਸਲਮਾਨ ਬਣਨ ਦਾ ਉਪਦੇਸ਼ ਦਿੱਤਾ ਗਿਆ ਹੈ। ਮਤਲਬ ਇਹ ਕਿ ਨਾਂ ਤਾਂ ਪੰਡਤ ਮਾੜੇ ਦਸੇ ਹਨ ਅਤੇ ਨਾ ਹੀ ਮੁਸਲਮਾਨ ਭੈੜੇ ਆਖੇ ਹਨ। ਇਹ ਜੁਗਤ ਸਿਧ ਕਰਦੀ ਹੈ ਕਿ ਇਨ੍ਹਾਂ ਬਾਣੀਕਾਰਾਂ ਦਾ ਪੰਡਤਾਂ, ਮੁਸਲਮਾਨਾਂ ਜਾਂ ਕਿਸੇ ਹੋਰ ਵਿਸ਼ੇਸ਼ ਵਰਗ ਨਾਲ ਕੋਈ ਵੈਰ ਵਿਰੋਧ ਨਹੀਂ ਸੀ ਉਹ ਮੁਕੰਮਲ ਤੌਰ ਤੇ ਨਿਰਵੈਰ ਹਨ। ਵਿਰੋਧ ਸੀ ਇਨ੍ਹਾਂ ਵਰਗਾਂ ਦੀ ਉਸ ਵਿਵਸਥਾ ਨਾਲ ਜੋ ਇਨ੍ਹਾਂ ਨੇ ਨਿਜਵਾਦ ਤੇ ਨਿਜ ਲਾਭ ਲਈ ਦਲਿਤਾਂ ਦਾ ਸ਼ੋਸ਼ਨ ਕਰਨ ਲਈ ਅਮਾਨਵੀ ਪੱਧਰ ਤੇ ਪ੍ਰਚਲਿਤ ਕੀਤੀ ਹੋਈ ਸੀ। ਇਹ ਵਿਰੋਧ ਵੀ ਇਤਨਾ ਸੂਖਮ ਤੇ ਸਰਲ ਹੈ ਜੋ ਕਿਸੇ ਨੂੰ ਚੁੱਭਦਾ ਨਹੀਂ। 'ਦਲਿਤ ਚੇਤਨਾ ਦੇ ਪ੍ਰਸੰਗ ਵਿਚ ਇਹ ਰੋਲ-ਮਾਡਲ "ਨਿਰਵੈਰ" ਸੰਕਲਪ ਦੀ ਪ੍ਰਤੀ ਪੂਰਤੀ ਕਰਦਾ ਹੈ।

ਪੂਰਵ ਨਾਨਕ-ਕਾਲ ਦੇ ਭਾਰਤੀ ਧਰਮ ਵੀ ਪ੍ਰਮੁੱਖ ਤੌਰ ਤੇ ਆਤਮ-ਆਨੰਦ ਨੂੰ ਹੀ ਪਰਮ-ਆਨੰਦ ਦੀ ਅਵਸਥਾ ਸਵੀਕਾਰਦੇ ਹਨ। ਪਰ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੀ ਵਿਚਾਰਧਾਰਾ, ਆਤਮ ਵਿਕਾਸ ਦੇ ਨਾਲ ਨਾਲ ਸਰਬੱਤ ਦੇ ਭਲੇ ਦੀ ਕਾਮਨਾ ਕਰਨ ਵਾਲੀ ਹੈ। ਇਹ ਰੋਲ ਮਾਡਲ, ਮਨੁੱਖ ਨੂੰ ਆਤਮ ਵਿਕਾਸ ਲਈ, ਸਮਾਜਿਕ ਜ਼ਿੰਮੇਵਾਰੀਆਂ ਤੋਂ ਪਿੱਠ ਕਰਕੇ, ਭਾਂਜਵਾਦੀ ਰੁਚੀ ਵਾਲਾ ਬਣਨ ਦੀ ਸਲਾਹ ਨਹੀਂ ਦਿੰਦਾ। ਬਲਕਿ ਇਹ ਵਿਚਾਰਧਾਰਾ ਤਾਂ ਸਾਧਾਰਨ 'ਮੁਕਤੀ' ਦੀ ਇਛਾ ਹੀ ਨਹੀਂ ਕਰਦੀ :

ਰਾਜੁ ਨ ਚਾਹਉ ਮੁਕਤਿ ਨਾ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥[25]

ਏਥੇ ਤਾਂ 'ਜੀਵਨ ਮੁਕਤ' ਦੀ ਗੱਲ ਕੀਤੀ ਗਈ ਹੈ ਉਹ ਵੀ ਕਿਸੇ ਕਰੜੇ ਜੋਗ ਸਾਧਨਾ ਦੀ ਕਠਨ ਪ੍ਰਕ੍ਰਿਆ ਤੋਂ ਬਿਨਾ।

ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥[26]

'ਜੀਵਨ ਮੁਕਤ' ਦੀ ਅਵਸਥਾ ਗ੍ਰਹਿਣ ਕਰਨ ਲਈ, ਜੋ ਜੁਗਤ ਦਸੀ ਗਈ ਹੈ ਉਹ ਹੈ 'ਸਹਜ ਮਾਰਗ'। ਇਸ 'ਸਹਜ ਮਾਰਗ' ਦਾ ਪਾਂਧੀ, ਹਰ ਕੋਈ ਬਣ ਸਕਦਾ ਹੈ। ਧਰਮ ਵੰਡ, ਸ਼੍ਰੇਣੀ ਵੰਡ, ਜਾਤੀਵਾਦ ਵੰਡ, ਨਸਲ ਵੰਡ, ਲਿੰਗ ਭੇਦ ਵੰਡ, ਇਸ ਮਾਰਗ ਦੇ (ਜੀਵਨ ਮੁਕਤ) ਪਾਂਧੀ ਬਣਨ ਵਿਚ ਕਿਸੇ ਪ੍ਰਕਾਰ ਦੀ ਰੁਕਾਵਟ ਨਹੀਂ ਹੈ। ਦਲਿਤ ਚੇਤਨਾ ਦੇ ਪ੍ਰਸੰਗ ਵਿਚ ਬਾਣੀਕਾਰਾਂ ਦੀ ਇਹ ਜੀਵਨ ਜੁਗਤ ਸਿਧ ਕਰਦੀ ਹੈ ਕਿ ਉਨ੍ਹਾਂ ਦੀ ਚੇਤਨਾ ਵਿਚ, ਹਰ ਪ੍ਰਕਾਰ ਦਾ ਮਾਨਵ, ਇਕ ਸਮਾਨ ਸਤਿਕਾਰ, ਪਿਆਰ ਤੇ ਬਰਾਬਰੀ ਦਾ ਹੱਕਦਾਰ ਹੈ। ਦਲਿਤਾਂ ਨੂੰ ਵੀ 'ਜੀਵਨ ਮੁਕਤ' ਪਦ, ਪ੍ਰਾਪਤ ਕਰਨ

ਦਾ ਪੂਰਨ ਅਧਿਕਾਰ ਹੈ। ਸ਼ਰਤ ਏਥੇ ਇਕੋ ਹੈ ਕਿ "ਹਰਖ ਸੋਗ ਜਾ ਕੈ ਨਹੀ ਬੈਰੀ ਮੀਤ ਸਮਾਨ।। ਕਹੁ ਨਾਨਕ ਸੁਨ ਰੇ ਮਨਾ ਮੁਕਤਿ ਤਾਹਿ ਤੈ ਜਾਨ।।' ਦਲਿਤ ਚੇਤਨਾ ਦੇ ਪ੍ਰਸੰਗ ਵਿਚ ਗੁਰੂ ਨਾਨਕ ਸਾਹਿਬ ਦੀ ਮਾਨਵ ਜਗਤ ਨਾਲ ਪ੍ਰਤੀਬੱਧਤਾ (commitment) ਲਈ ਇਹ ਐਲਾਨ ਸਾਡਾ ਧਿਆਨ ਵਿਸ਼ੇਸ਼ ਰੂਪ ਵਿਚ ਖਿੱਚਦਾ ਹੈ ਕਿ:

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ।।
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ।।
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।।[27]

ਏਹੋ ਸੁਰ ਗੁਰੂ ਅਰਜਨ ਦੇਵ ਜੀ ਦੇ ਅਲਾਹੀ ਬੋਲਾਂ ਵਿਚ ਸੁਣਾਈ ਦਿੰਦੀ ਹੈ :

- ਗਰੀਬਾ ਅਨਾਥਾ ਤੇਰਾ ਮਾਣਾ।।[28]
- ਗਰੀਬੀ ਗਦਾ ਹਮਾਰੀ।।[29]

ਗੁਰੂ ਨਾਨਕ ਸਾਹਿਬ ਨੇ ਉਪਰੋਕਤ ਅਲਾਹੀਬੋਲ, ਕੇਵਲ ਉਚਾਰਨ ਹੀ ਨਹੀਂ ਕੀਤੇ ਸਗੋਂ ਆਪਣੇ ਜੀਵਨ ਉਤੇ ਲਾਗੂ ਵੀ ਕਰਕੇ ਵਿਖਾਏ। ਇਸ ਸਿਧਾਂਤ ਦੀ ਪੂਰਤੀ ਲਈ ਉਨ੍ਹਾਂ ਨੇ ਆਪਣਾ ਸੰਗੀ ਸਾਥੀ ਬਣਾਇਆਂ ਭਾਈ ਮਰਦਾਨਾ। ਭਾਈ ਮਰਦਾਨਾ ਪਰਿਵਾਰਿਕ ਤੌਰ 'ਤੇ 'ਦਲਿਤ' ਵਰਗ ਨਾਲ ਸੰਬੰਧਿਤ ਸੀ। ਗੁਰੂ ਨਾਨਕ ਦੇਵ ਨੇ ਮਲਕ ਭਾਗੋ ਦੇ ਮੁਲਵਾਨ ਪਕਵਾਨ ਛਕਣ ਦੀ ਥਾਂ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਖਾਣੀ ਵਧੇਰੇ ਪਸੰਦ ਕੀਤੀ। ਉਨ੍ਹਾਂ ਦਾ ਉਪਦੇਸ਼ ਸੀ ਕਿ ਮਨੁੱਖ ਨੂੰ ਭੀਖ ਮੰਗਣ ਅਤੇ ਪਰਾਇਆ ਹੱਕ ਮਾਰਨ ਦੀ ਥਾਂ ਦਸਾਂ ਨਹੁੰਆਂ ਦੀ ਸਚੀ ਸੁਚੀ ਕਿਰਤ ਕਰਨੀ ਚਾਹੀਦੀ ਹੈ :

ਗੁਰੁ ਪੀਰੁ ਸਦਾਏ ਮੰਗਣ ਜਾਇ।। ਤਾ ਕੈ ਮੂਲਿ ਨ ਲਗੀਐ ਪਾਇ।।
ਘਾਲਿ ਖਾਇ ਕਿਛੁ ਹਥਹੁ ਦੇਇ।। ਨਾਨਕ ਰਾਹੁ ਪਛਾਣਹਿ ਸੇਇ।।[30]
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।[31]

ਏਸੇ ਲਈ ਆਖਰੀ ਉਮਰ ਵਿਚ ਗੁਰੂ ਨਾਨਕ ਸਾਹਿਬ ਨੇ ਕਰਤਾਰਪੁਰ ਵਿਚ ਖੇਤੀ ਬਾੜੀ ਕੀਤੀ। ਸਪੱਸ਼ਟ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੀ ਪ੍ਰਤੀਬੱਧਤਾ ਉਚਵਰਗ ਨਾਲ ਜੋੜਨ ਦੀ ਥਾਂ, ਦਲਿਤ ਵਰਗ ਨਾਲ ਜੋੜਨੀ ਵਧੇਰੇ ਪਸੰਦ ਕੀਤੀ। ਉਹ ਇਸ ਤੱਥ ਨੂੰ ਭਲੀਭਾਂਤ ਸਮਝਦੇ ਸਨ ਕਿ 'ਪਰਮ ਸੱਚ' ਇਕ ਹੈ ਅਤੇ ਇਹ ਦਿਸਦਾ ਸੰਸਾਰ, ਉਸ ਪਰਮ ਸੱਚ ਦੀ ਕਿਰਤ ਹੈ। "ਇਹ ਜਗ ਸਚੇ ਕੀ ਹੈ ਕੋਠੜੀ ਸਚੇ ਕਾ ਵਿਚ ਵਾਸ[32]।। 'ਪਰਮ ਸੱਚ' ਦੀ ਕਿਰਤ ਦਪਿਆਰੀ ਜਾਂ ਦ੍ਵੰਦਾਤਮਕ ਹੋ ਹੀ ਨਹੀਂ ਸਕਦੀ। ਏਸੇ ਲਈ ਉਨ੍ਹਾਂ ਨੇ ਦਲਿਤ ਚੇਤਨਾ ਦੇ ਪ੍ਰਸੰਗ ਵਿਚ ਇਹ ਸਿਧਾਂਤ ਪ੍ਰਸਤੁਤ ਕੀਤਾ ਕਿ :

ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥[33]

ਪੰਜਵੇਂ ਨਾਨਕ, ਗੁਰੂ ਅਰਜਨ ਸਾਹਿਬ ਤਾਂ ਏਥੋਂ ਤਕ ਆਖ ਦਿੰਦੇ ਹਨ ਕਿ :

ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥[34]

ਪੂਰਵ ਨਾਨਕ ਕਾਲ ਵਿਚ ਦਲਿਤਾਂ ਨੂੰ, ਧਰਮ ਸਥਾਨਾਂ ਦੇ ਨੇੜੇ ਨਹੀਂ ਸੀ ਜਾਣ ਦਿੱਤਾ ਜਾਂਦਾ। ਏਥੋਂ ਤਕ ਕਿ ਭਗਤ ਨਾਮਦੇਵ ਜੀ ਨੂੰ ਪੰਡਿਆਂ ਨੇ ਚੁਕ ਕੇ ਮੰਦਰ ਦੇ ਪਿਛਵਾੜੇ ਸੁੱਟ ਦਿੱਤਾ। ਭਗਤ ਨਾਮਦੇਵ ਜੀ ਇਸ ਦੁਰਘਟਨਾ ਦਾ ਜ਼ਿਕਰ ਆਪਣੀ ਬਾਣੀ ਵਿਚ ਖੁਦ ਕਰਦੇ ਹਨ ਕਿ :

ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥[35]

ਸਿੱਖ ਗੁਰੂਆਂ ਨੇ ਇਸ ਸਿਸਟਮ ਨੂੰ ਬੋਣਾ ਕਰਨ ਲਈ 'ਧਰਮਸਾਲ' ਦੀ ਸੰਸਥਾ ਆਰੰਭ ਕਰ ਦਿੱਤੀ ਜੋ ਬਾਅਦ ਵਿਚ ਰੂਪੰਤਰਿਤ ਹੋ ਕੇ ਗੁਰਦੁਆਰੇ ਦੇ ਰੂਪ ਵਿਚ ਬਦਲ ਗਈ। ਇਹ ਸੰਸਥਾਈ ਰੋਲਮਾਡਲ, ਹਰ ਵਰਗ ਦੇ ਮਨੁੱਖ ਨੂੰ ਧਰਮ ਕਰਮ ਕਰਨ ਦੀ ਪੂਰਨ ਆਜ਼ਾਦੀ ਦੇਣ ਵਾਲਾ ਹੈ। ਹਰੇਕ ਮਾਨਵ ਨੂੰ ਅਧਿਕਾਰ ਦਿੱਤਾ ਗਿਆ ਧਰਮਸਾਲ/ਗੁਰਦੁਆਰੇ ਵਿਚ ਪਾਠ ਪੂਜਾ ਕਰਨ ਦਾ। ਏਥੇ ਹੀ ਬੱਸ ਨਹੀਂ ਇਸ ਧਰਮਸਾਲ/ਗੁਰਦੁਆਰੇ ਦੇ ਨਾਲ ਨਾਲ 'ਸੰਗਤ' ਅਤੇ 'ਪੰਗਤ' ਦੀਆਂ ਦੋ ਹੋਰ ਸੰਸਥਾਵਾਂ ਆਰੰਭ ਕੀਤੀਆਂ ਗਈਆਂ। ਗੁਰੂ-ਜਸ ਸੁਣਨ ਅਤੇ ਕਰਨ ਲਈ 'ਸੰਗਤ/ਸੰਸਥਾ ਨੇ ਹਰੇਕ ਮਾਨਵ-ਜੀਵ ਨੂੰ ਇਕੋ ਸਥਾਨ ਤੇ ਸਨਮਾਨ ਬਖਸ਼ਿਆ। ਪੰਗਤ ਵਿਚ ਬਰਾਜਮਾਨ ਹੋ ਕੇ ਲੰਗਰ ਛੱਕਣ ਤੇ ਛਕਾਉਣ ਦੀ ਮਰਯਾਦਾ ਨੇ, ਊਚ ਨੀਚ ਦੇ ਭਿੰਨ ਭੇਦ ਨੂੰ ਜੜ੍ਹੋਂ ਪੁਟਦਿਆਂ :

ਰਾਣਾ ਰੰਕ ਬਰਾਬਰੀ ਪੈਰੀ ਪਵਣਾ ਜਗੁ ਵਰਤਾਰਿਆ॥[36]

ਦੇ ਸਿਧਾਂਤ ਨੂੰ ਅਮਲੀ ਰੂਪ ਦਿੱਤਾ। ਬਾਦਸ਼ਾਹ ਅਕਬਰ ਵਲੋਂ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਦੇ ਦਰਸ਼ਨ ਦੀਦਾਰ ਕਰਨ ਸਮੇਂ, ਉਸ ਵਲੋਂ ਪੰਗਤ ਵਿਚ ਬੈਠਕੇ ਲੰਗਰ ਛਕਣਾ, ਇਸ ਤੱਥ ਦੀ ਪੁਸ਼ਟੀ ਕਰਦਾ ਹੈ।

ਧਰਮਸਾਲ, ਸੰਗਤ, ਪੰਗਤ ਅਤੇ ਲੰਗਰ ਦੀ ਸੰਸਥਾ ਨੇ, 'ਦਲਿਤ ਚੇਤਨਾ' ਦੇ ਪ੍ਰਸੰਗ ਵਿਚ ਮਹੱਤਵ ਪੂਰਨ ਭੂਮਿਕਾ ਨਿਭਾਈ। ਇਨ੍ਹਾਂ ਸੰਸਥਾਵਾਂ ਨੇ ਰੋਲ ਮਾਡਲ ਬਣਕੇ ਕੇਵਲ ਮਾਨਵ ਸਮਾਜ ਨੂੰ ਇਕ ਨਵੀਂ ਸੇਧ ਹੀ ਨਹੀਂ ਦਿੱਤੀ ਸਗੋਂ ਇਕ ਨਵਾਂ ਜੀਵੰਤ, ਮਾਨਵ ਸਮਾਜ ਹੀ ਉਸਾਰ ਦਿੱਤਾ। ਇਨ੍ਹਾਂ ਇਕ ਪਾਸੇ, ਪ੍ਰਭੂ ਸਿਮਰਨ ਦੀ

ਪ੍ਰੇਰਨਾ ਕੀਤੀ ਅਤੇ ਦੂਜੇ ਪਾਸੇ ਹਰ ਵਰਗ ਦੇ ਜਨ ਮਾਨਸ ਨੂੰ ਅਮਲੀ ਰੂਪ ਵਿਚ ਬਰਾਬਰੀ ਦੇ ਅਧਿਕਾਰਾਂ ਦੀ ਸਹੂਲਤ ਦਿੱਤੀ। ਇਨ੍ਹਾਂ ਸੰਸਥਾਵਾਂ ਵਿਚ ਸਵਰਨ ਅਤੇ ਅਵਰਨ (ਦਲਿਤ), ਅਮੀਰ ਤੇ ਗਰੀਬ, ਮਰਦ ਤੇ ਔਰਤ ਬਿਨਾਂ ਭੇਦ ਭਾਵ ਰਲਕੇ ਬੈਠ ਸਕਦੇ ਸਨ, ਪੂਜਾ ਪਾਠ ਕਰ ਸਕਦੇ ਸਨ ਅਤੇ ਰਲਕੇ ਭੋਜਨ ਕਰ ਸਕਦੇ ਸਨ। ਸੰਗਤ, ਪੰਗਤ ਤੇ ਲੰਗਰ ਦੀ ਸੰਸਥਾ ਨੇ ਵਿਸ਼ਵ ਵਿਆਪੀ ਭ੍ਰਾਤਰੀ ਭਾਵ ਅਤੇ ਪ੍ਰੇਮ ਪਿਆਰ ਦੇ ਰੋਲ ਮਾਡਲ ਦੀ ਭੂਮਿਕਾ ਨਿਭਾਉਂਦਿਆਂ ਸਮੁੱਚੇ ਮਾਨਵ ਸਮਾਜ ਨੂੰ ਇਕ ਸੂਤਰ ਵਿਚ ਪਰੋਣ ਦਾ ਕਾਰਜ ਕੀਤਾ। ਸੰਗਤ ਸੰਸਥਾ ਨੇ ਮਾਨਵ-ਵਿਕਾਸ ਅਤੇ ਸਮਾਜ ਉਸਾਰੀ ਦੀ ਨਿੱਗਰ ਭੂਮਿਕਾ ਨਿਭਾਉਂਦਿਆਂ, ਧਰਮ ਦੇ ਨਜ਼ਰੀਏ, ਨੈਤਿਕ ਵਿਧਾਨ ਅਤੇ ਸਮਾਜਿਕ ਸਹਿਹੋਂਦ ਲਈ ਵੱਡੀ ਤਬਦੀਲੀ ਲੈ ਆਂਦੀ। ਇਸ ਸੰਸਥਾਈ ਰੋਲ ਮਾਡਲ ਨੇ, ਮਿਲ ਜੁਲ ਕੇ ਕਾਰਜ ਕਰਨ ਅਤੇ ਇਕ ਦੂਜੇ ਦੇ ਦੁਖ ਸੁਖ ਦੇ ਭਾਈਵਾਲ ਬਣਨ ਦੀ ਰੁੱਚੀ ਪੈਦਾ ਕਰ ਦਿੱਤੀ ਜੋ ਪਹਿਲਾਂ ਤੋਂ ਸਥਾਪਿਤ ਨਿਜ-ਕਲਿਆਣ ਦੇ ਰੋਲ ਮਾਡਲ ਦੇ ਵਿਪਰੀਤ ਅਥਵਾ ਉਲਟ ਸੀ। ਸਿੱਖ ਗੁਰੂਆਂ ਨੇ ਇਸ ਸੰਸਥਾਈ ਰੋਲ ਮਾਡਲ ਰਾਹੀਂ, ਆਪਣਾ ਉਹ ਮੰਤਵ ਪੂਰਾ ਹੁੰਦਾ ਵੇਖਿਆ ਜਿਸ ਰਾਹੀਂ ਵਿਸ਼ਵ-ਪਿਆਰ, ਸ਼ਾਂਤੀ, ਸਹਿਨਸ਼ੀਲਤਾ ਅਤੇ ਮਾਨਵ ਚੇਤਨਾ ਵਿਚ ਭ੍ਰਾਤਰੀ ਭਾਵ ਦੀ ਭਾਵਨਾ ਪੈਦਾ ਹੋਈ। ਸੰਗਤ, ਪੰਗਤ ਤੇ ਲੰਗਰ ਸੰਸਥਾਵਾਂ, ਸਿੱਖ ਗੁਰੂਆਂ ਦੀ ਦਲਿਤ-ਚੇਤਨਾ ਦੇ ਪ੍ਰਸੰਗ ਵਿਚ ਵਿਲੱਖਣ ਤੇ ਮਹਾਨ ਦੇਣ ਆਖੀ ਜਾ ਸਕਦੀ ਹੈ, ਖਾਸ ਤੌਰ ਤੇ ਉਸ ਦੌਰ ਵਿਚ ਜਦੋਂ ਸਵਰਨ ਜਾਤਾਂ ਦੇ ਲੋਕ 'ਬਿਪਰਨ ਕੀ ਰੀਤ' ਦੇ ਪ੍ਰਭਾਵ ਥਲੇ, ਨਿਮਨ ਜਾਤਾਂ ਅਥਵਾ ਦਲਿਤਾਂ ਨਾਲ ਰਲ ਕੇ ਬੈਠਣ ਅਤੇ ਖਾਣ ਤੋਂ ਸਖ਼ਤ ਘਿਰਨਾ ਕਰਦੇ ਸਨ।

ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਜਿਥੇ ਸਰਬੱਤ ਦੇ ਭਲੇ ਦੀ ਗੱਲ ਕੀਤੀ ਉਥੇ ਮਨੁੱਖ ਦੇ ਨਿਜਤਵ ਦੇ ਮਾਨ ਸਨਮਾਨ ਦੀ ਵੀ ਭਰਪੂਰ ਵਕਾਲਤ ਕੀਤੀ। ਦਲਿਤ ਚੇਤਨਾ ਦੇ ਪ੍ਰਸੰਗ ਵਿਚ ਇਹ ਨੁਕਤਾ ਵੀ ਬੜਾ ਮਹੱਤਤਾ ਰਖਦਾ ਹੈ। ਇਹ ਬਾਣੀਕਾਰ, ਮਾਨ ਸਨਮਾਨ ਵਾਲਾ ਜੀਵਨ ਜਿਉਣ ਦੇ ਹਾਮੀ ਸਨ। ਗੁਰੂ ਨਾਨਕ ਸਾਹਿਬ ਦਾ ਫੁਰਮਾਨ ਹੈ ਕਿ :

ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥[37]

ਗੁਰੂ ਨਾਨਕ ਸਾਹਿਬ ਅਜਿਹੇ ਮਾਨਵ ਸਮਾਜ ਦੀ ਉਸਾਰੀ ਕਰਨਾ ਲੋਚਦੇ ਸਨ ਜਿਸ ਵਿਚਲਾ ਮਾਨਵ ਹਰ ਤਰ੍ਹਾਂ ਅਰੋਗ ਹੋਵੇ। ਏਸੇ ਲਈ ਉਨ੍ਹਾਂ ਦੇ ਸਿਰਜੇ ਸਿਧਾਂਤਾਂ ਨੇ 'ਦਲਿਤ ਚੇਤਨਾ' ਦੇ ਪ੍ਰਸੰਗ ਵਿਚ ਨਿੱਗਰ ਭੂਮਿਕਾ ਨਿਭਾਈ। 'ਸੰਸਾਰੁ ਰੋਗੀ ਨਾਮੁ ਦਾਰੂ'[38] ਦੀ ਔਸ਼ਧੀ ਨਾਲ ਵੈਦ-ਬਾਬੇ ਜੀ ਨੇ ਮਾਨਵ ਸਮਾਜ਼ ਨੂੰ ਅਰੋਗ ਕਰਨ ਲਈ ਸਾਰਥਿਕ

ਸਿਧਾਂਤਾਂ ਦੀ ਸਿਰਜਨਾ ਕੀਤੀ।

ਸਿੱਖਾਂ ਦੇ ਦੂਸਰੇ ਨਾਨਕ ਗੁਰੂ ਅੰਗਦ ਦੇਵ ਜੀ ਨੇ ਤਾਂ ਊਚ ਨੀਚ ਤੇ ਜਾਤਿ ਦੀ ਮਿੱਥ ਨੂੰ, ਮੂਲੋਂ ਹੀ ਨਕਾਰਦਿਆਂ ਆਖਿਆ ਕਿ ਊਚ ਨੀਚ, ਰੰਗ ਭੇਦ ਦੀ ਮਿੱਥ, ਪ੍ਰਭੂ ਹੁਕਮ ਨਹੀਂ ਸਗੋਂ ਮਨੁੱਖ ਕੀ ਕਾਢ ਹੈ। ਇਸ ਲਈ ਸਭ ਮਾਨਵ ਬਰਾਬਰ ਹਨ। ਦਲਿਤ ਚੇਤਨਾ ਦੇ ਪ੍ਰਸੰਗ ਵਿਚ ਗੁਰੂ ਅੰਗਦ ਦੇਵ ਜੀ ਦੀ ਵਿਸ਼ੇਸ਼ ਰੂਪ ਵਿਚ ਦੇਣ ਹੈ ਸੰਸਕ੍ਰਿਤ ਭਾਸ਼ਾ ਦੀ ਧਰਮ ਖੇਤਰ ਵਿਚ ਅਜਾਰੇਦਾਰੀ ਨੂੰ ਚੁਣੌਤੀ ਅਤੇ ਇਸ ਦੇ ਪ੍ਰਚਲਣ ਤੇ ਰੋਕ। ਬ੍ਰਾਹਮਣ ਵਰਗ ਦੇ ਧਰਮ ਗ੍ਰੰਥ, ਸੰਸਕ੍ਰਿਤ ਭਾਸ਼ਾ ਵਿਚ ਰਚੇ ਹੋਏ ਸਨ। ਸੰਸਕ੍ਰਿਤ ਭਾਸ਼ਾ ਦੀ ਜਨ ਸਾਧਾਰਨ ਨੂੰ ਕੋਈ ਸਮਝ ਨਹੀਂ ਸੀ। ਸੰਸਕ੍ਰਿਤ ਭਾਸ਼ਾ ਰਚਿਤ ਇਨ੍ਹਾਂ ਗ੍ਰੰਥਾਂ ਵਿਚ, ਧਰਮ ਦੀ ਪਰਿਭਾਸ਼ਾ ਕੀ ਹੈ ਕਿਸੇ ਨੂੰ ਕੁਛ ਪਤਾ ਨਹੀਂ ਸੀ ਲਗਦਾ। ਪੰਡਤਾਂ ਨੇ ਜੋ ਆਖ ਦਿੱਤਾ ਉਹੋ ਸੱਚ। ਏਸੇ ਸੰਸਕ੍ਰਿਤ ਭਾਸ਼ਾ ਦੀ ਆੜ ਹੇਠ, ਦਲਿਤ ਵਰਗ ਦਾ ਸੋਸ਼ਨ ਕੀਤਾ ਜਾਂਦਾ ਸੀ। ਗੁਰੂ ਅੰਗਦ ਦੇਵ ਜੀ ਨੇ ਸੰਸਕ੍ਰਿਤ ਦੇ ਟਾਕਰੇ ਪੰਜਾਬੀ ਭਾਸ਼ਾ, ਗੁਰਮੁਖੀ ਲਿਪੀ ਵਿਚ ਪ੍ਰਚਲਿਤ ਕਰ ਦਿਤੀ ਜੋ ਲੋਕ ਭਾਸ਼ਾ ਤੇ ਲੋਕ ਲਿਪੀ ਸੀ। ਬ੍ਰਾਹਮਣ ਲੋਕ, ਸੰਸਕ੍ਰਿਤ ਦੇ ਆਸਰੇ ਹੀ ਆਪਣੀ ਧਾਰਮਿਕ ਅਜ਼ਾਰੇਦਾਰੀ ਸਥਾਪਿਤ ਕਰੀ ਬੈਠੇ ਸਨ ਜਿਸ ਨੂੰ ਗੁਰੂ ਅੰਗਦ ਦੇਵ ਜੀ ਦੇ ਇਸ ਸਿਧਾਂਤ ਨੇ ਖੇਰੂੰ ਖੇਰੂੰ ਕਰ ਦਿਤਾ। ਇਕ ਵਾਰ ਬ੍ਰਾਹਮਣਾਂ ਨੇ ਗੁਰੂ ਜੀ ਨੂੰ ਪੁਛਿਆ ਵੀ ਕਿ ਤੁਸੀਂ ਸੰਸਕ੍ਰਿਤ ਭਾਸ਼ਾ ਛੱਡਕੇ ਸਾਧਾਰਨ ਕਮੀ ਕਮੀਨਾਂ, ਕਿਰਸਾਨ ਮਜ਼ਦੂਰਾਂ ਦੀ ਆਮ ਭਾਸ਼ਾ ਕਿਉਂ ਵਰਤਦੇ ਹੋ? ਗੁਰੂ ਅੰਗਦ ਜੀ ਨੇ ਉਤਰ ਦਿੱਤਾ ਕਿ 'ਸੰਸਕ੍ਰਿਤ ਭਾਸ਼ਾ ਖੂਹ ਦੇ ਜਲ ਵਾਂਗ ਹੈ, ਪਰ ਲੋਕ, ਜੋ ਬੋਲੀ ਬੋਲਦੇ ਹਨ ਉਹ ਭਾਸ਼ਾ ਬਰਸਾਤ ਦੇ ਉਨ੍ਹਾਂ ਬੱਦਲਾਂ ਵਾਂਗ ਹੈ, ਜਿਸ ਦੀ ਫੁਹਾਰ ਹਰ ਪਾਸੇ ਪੈਂਦੀ ਹੈ।[39]

ਤੀਸਰੇ ਗੁਰੂ ਅਮਰਦਾਸ ਜੀ ਨੇ ਵੀ ਮਾਨਵ ਸਮਾਜ ਵਿਚ ਬਰਾਬਰੀ ਸਥਾਪਿਤ ਕਰਨ ਹਿਤ ਨਿੱਗਰ ਭੂਮਿਕਾ ਨਿਭਾਈ। ਏਥੋਂ ਤਕ ਕਿ ਕੁੱਝ ਰੂੜਵਾਦੀ ਲੋਕਾਂ ਨੇ ਅਕਬਰ ਬਾਦਸ਼ਾਹ ਕੋਲ ਸ਼ਿਕਾਇਤ ਦਰਜ ਕੀਤੀ ਕਿ ਗੁਰੂ ਅਮਰਦਾਸ ਜੀ ਨੇ ਚਾਰ ਵਰਣਾਂ ਵਿਚ ਭਿੰਨ ਭੇਦ ਸਮਾਪਤ ਕਰ ਦਿਤਾ ਹੈ।" ਉਹ ਆਪਣੇ ਉਨ੍ਹਾਂ ਸਾਥੀਆਂ ਨਾਲ ਉਠਦਾ ਬੈਠਦਾ ਤੇ ਖਾਂਦਾ ਹੈ ਜੋ ਇਕੋ ਲਾਈਨ ਵਿਚ ਬੈਠਦੇ ਹਨ ਭਾਵੇਂ ਉਹ ਜੱਟ ਹਨ, ਮਜ਼ਦੂਰ ਹਨ, ਮੁਸਲਮਾਨ ਹਨ, ਬ੍ਰਾਹਮਣ ਹਨ, ਖੱਤਰੀ ਹਨ, ਦੁਕਾਨਦਾਰ ਹਨ, ਸਫਾਈ ਕਰਮਚਾਰੀ ਹਨ, ਨਾਈ ਹਨ, ਧੋਬੀ ਹਨ, ਮਛੇਰੇ ਹਨ ਅਤੇ ਭਾਵੇਂ ਤਰਖਾਣ।" ਅਕਬਰ ਬਾਦਸ਼ਾਹ ਦੇ ਕਹਿਣ ਤੇ ਗੁਰੂ ਅਮਰਦਾਸ ਜੀ ਨੇ ਭਾਈ ਜੇਠਾ ਜੀ ਨੂੰ (ਜੋ ਬਾਅਦ ਵਿਚ ਚੌਥੇ ਗੁਰੂ ਰਾਮਦਾਸ ਵਜੋਂ ਸਥਾਪਿਤ ਹੋਏ) ਅਕਬਰ ਦੇ ਦਰਬਾਰ ਭੇਜਿਆ..." ਭਾਈ ਜੇਠਾ ਜੀ ਨੇ ਬਾਦਸ਼ਾਹ ਅਕਬਰ ਨੂੰ ਸਿੱਖ ਧਰਮ ਦੇ ਬੁਨਿਆਦੀ ਧਰਮ ਸਿਧਾਂਤ

ਸਪੱਸ਼ਟ ਕੀਤੇ ਕਿ...ਜਾਤ ਜਨਮ ਦੀ ਪ੍ਰਭੂ ਦਰਬਾਰ ਵਿਚ ਕੋਈ ਅਹਿਮੀਅਤ ਨਹੀਂ ਓਥੇ ਤਾਂ ਇਨਸਾਨ ਦੇ ਚੰਗੇ ਮੰਦੇ ਕੀਤੇ ਕਰਮਾਂ ਦੀ ਹੀ ਪੁੱਛ ਪੜਤਾਲ ਹੁੰਦੀ ਹੈ। ਪ੍ਰਭੂ-ਕਿਰਤ ਮਾਨਵ ਨੂੰ ਭੰਡਣਾ, ਔਰਤਾਂ ਨੂੰ ਨਿੰਦਣਾ, ਇਨ੍ਹਾਂ ਨਾਲ ਅਮਾਨਵੀ ਵਿਵਹਾਰ ਕਰਦਿਆਂ, ਧਰਮ ਕਾਰਜਾਂ ਤੋਂ ਵੰਚਿਤ ਕਰਨਾ ਅਤੇ ਹਰ ਪ੍ਰਕਾਰ ਦੇ ਕਰ ਸਕਣ ਯੋਗ ਕੰਮ ਤੋਂ ਵਰਜਣ ਦਾ ਇਹ ਵਿਧੀ ਵਿਧਾਨ, ਮਨੁੱਖ ਨੂੰ ਮਨੁੱਖ ਨਾਲੋਂ ਤੋੜਦਾ ਹੈ ਇਹ ਕੋਈ ਧਰਮ ਕਰਮ ਨਹੀਂ ਹੈ। ਬਾਦਸ਼ਾਹ ਅਕਬਰ ਜੋ ਖੁੱਲ੍ਹੇ ਵਿਚਾਰਾਂ ਦਾ ਧਾਰਨੀ ਸੀ, ਉਸਨੇ ਰੂੜੀਵਾਦੀ ਸਜਣਾਂ ਦੀ ਸ਼ਿਕਾਇਤ ਰੱਦ ਕਰਦਿਆਂ, ਉਚ ਜਾਤੀ ਹਿੰਦੂਆਂ ਦੇ ਪ੍ਰਤੀਨਿਧ ਮੰਡਲ ਨੂੰ ਗੁਰੂ ਜੀ ਤੋਂ ਮੁਆਫੀ ਮੰਗਣ ਲਈ ਆਖਿਆ।[40]

ਚੌਥੇ ਗੁਰੂ ਰਾਮਦਾਸ ਜੀ ਨੇ ਚਕ ਰਾਮਦਾਸਪੁਰ - ਨਗਰ ਦੀ ਉਸਾਰੀ ਸਮੇਂ ਦਲਿਤ ਵਰਗ ਦੇ ਵੱਖ-ਵੱਖ 52 ਕਿਤਿਆਂ ਨਾਲ ਸੰਬੰਧਿਤ ਸ਼ਿਲਪਕਾਰਾਂ ਦਾ ਵਸੇਬਾ ਕਰਕੇ, ਮਾਨਵ ਸਮਾਜ ਨੂੰ ਇਕਸੂਤਰ ਵਿਚ ਪਰੋਣ ਦਾ ਨਿੱਗਰ ਕਾਰਜ ਕਰਦਿਆਂ, ਕਾਰੀਗਰਾਂ ਵਿਚ ਸ੍ਵੈਭਰੋਸੇ ਦੀ ਲਹਿਰ ਚਲਾਈ।

ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਉਸਾਰੀ ਕਰਨ ਸਮੇਂ ਚਾਰ ਦਰਵਾਜੇ ਚਹੁੰ ਦਿਸ਼ਾਵਾਂ ਵੱਲ ਰਖ ਕੇ, ਚਾਰੇ ਵਰਣਾਂ ਲਈ ਧਰਮ ਕਰਮ ਦੇ ਦੁਆਰ ਖੋਹਲ ਦਿੱਤੇ। ਅੰਮ੍ਰਿਤ ਸਰੋਵਰ ਵਿਚ ਹਰ ਮਾਨਵ ਨੂੰ ਇਸ਼ਨਾਨ ਕਰਨ ਦੀ ਖੁਲ੍ਹ ਦੇ ਕੇ ਵਰਣ ਵੰਡ ਨੂੰ ਜੜ੍ਹੋਂ ਪੁਟ ਦਿੱਤਾ। ਏਥੇ ਹੀ ਬੱਸ ਨਹੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਕਾਰਜ ਸਮੇਂ, 6 ਸਿੱਖ ਗੁਰੂਆਂ ਤੋਂ ਇਲਾਵਾ 30 ਹੋਰ ਬਾਣੀਕਾਰਾਂ ਦੀ ਬਾਣੀ ਸ਼ਾਮਲ ਕਰਕੇ, ਸੰਸਾਰ ਦੇ ਧਰਮ ਸਾਹਿਤ ਖੇਤਰ ਵਿਚ ਇਕ ਚਮਤਕਾਰੀ ਕਾਰਜ ਕਰ ਵਿਖਾਇਆ। ਕਿਉਂਕਿ ਇਨ੍ਹਾਂ 30 ਬਾਣੀਕਾਰਾਂ ਵਿਚ ਬਾਬਾ ਫਰੀਦ, ਨਾਮਦੇਵ, ਰਵਿਦਾਸ, ਕਬੀਰ, ਸਧਨਾ, ਸੈਨ, ਵਰਗੇ ਦਲਿਤ ਵਰਗ ਦੇ ਬਾਣੀਕਾਰ ਵੀ ਸ਼ਾਮਲ ਸਨ। ਦਸਮ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਪਦ ਪ੍ਰਦਾਨ ਕਰ ਦਿੱਤਾ ਹੋਇਆ ਹੈ। ਇਸ ਲਈ ਅੱਜ ਗਰੂ ਗ੍ਰੰਥ ਸਾਹਿਬ ਦੇ 36 ਬਾਣੀਕਾਰਾਂ ਦੀ ਬਾਣੀ ਇਕ ਸਮਾਨ, ਸਤਿਕਾਰ ਤੇ ਪਿਆਰ ਨਾਲ ਸ਼ਬਦ ਗੁਰੂ ਦੇ ਰੂਪ ਵਿਚ ਸਤਿਕਾਰੀ ਜਾਂਦੀ ਹੈ। ਦਲਿਤ ਚੇਤਨਾ ਦੇ ਪ੍ਰਸੰਗ ਵਿਚ ਗੁਰੂ ਅਰਜਨ ਦੇਵ ਜੀ ਦਾ ਇਹ ਇਕ ਮਹਾਨ ਕਾਰਜ ਹੈ।

ਦਰਅਸਲ ਇਹ ਇਕ ਅਟਲ ਸਚਾਈ ਹੈ ਕਿ ਹਰ ਵਿਅਕਤੀ ਤਤਕਾਲੀਨ ਮਾਨਵ ਸਮਾਜ ਦੀਆਂ ਪਰਿਸਥਿਤੀਆਂ ਦਾ ਪ੍ਰਤੀਫਲ ਹੁੰਦਾ ਹੈ ਅਤੇ ਉਸਦੇ ਵਿਕਾਸ ਤੇ ਵਿਨਾਸ਼ ਦਾ ਏਹੋ ਆਧਾਰ ਹੁੰਦਾ ਹੈ।[41] ਸਮਾਜ ਅਤੇ ਵਿਅਕਤੀ ਦੋਵੇਂ ਇਕ ਦੂਜੇ ਦੇ ਪੂਰਕ ਹੁੰਦੇ ਹਨ ਬਲਕਿ ਸਮਾਜ ਨਾਲੋਂ ਟੁਟੇ ਵਿਅਕਤੀ ਦਾ ਕੋਈ ਵਜੂਦ ਹੀ

ਨਹੀਂ ਰਹਿ ਜਾਂਦਾ।[42] ਇਸ ਦ੍ਰਿਸ਼ਟੀਕੋਨ ਤੋਂ ਵਿਅਕਤੀ ਦੀਆਂ ਗਤੀਵਿਧੀਆਂ ਦਾ ਸਮਾਜ-ਨਿਰਮਾਣ ਵਿਚ ਜਿਥੇ ਮਹੱਤਵਪੂਰਨ ਰੋਲ ਹੁੰਦਾ ਹੈ ਉਥੇ ਉਹ ਸਮਕਾਲੀਨ ਪਰਿਸਥਿਤੀਆਂ ਨੂੰ ਪ੍ਰਭਾਵਿਤ ਵੀ ਕਰਦਾ ਹੈ।[43] ਰੋਗੀ ਬਿਰਤੀਆਂ ਦਾ ਧਾਰਨੀ ਮਾਨਵ, ਵਿਕਾਸ ਗਤੀ ਵਾਲੇ ਮਾਨਵ-ਸਮਾਜ ਦਾ ਨਿਰਮਾਣ ਨਹੀਂ ਕਰ ਸਕਦਾ। ਸੁਚੀਆਂ ਕਦਰਾਂ ਕੀਮਤਾਂ ਵਾਲੇ ਸਮਾਜ ਦਾ ਨਿਰਮਾਣ ਕਾਰਜ, ਅਰੋਗ ਰੁਚੀਆਂ ਵਾਲੇ ਮਾਨਵ ਹੀ ਕਰਨ ਦੇ ਸਮਰਥ ਹੁੰਦੇ ਹਨ।[44] ਸਮਾਜ-ਸ਼ਾਸਤ੍ਰੀਆਂ ਦੀ ਇਸ ਧਾਰਨਾ ਦੇ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਾਰੇ ਬਾਣੀਕਾਰ ਮਾਨਵ ਸਮਾਜ ਨਾਲ ਜੜ ਤੋਂ ਟੀਸੀ ਤਕ ਜੁੜੇ ਹੋਏ ਲਗਦੇ ਹਨ ਜਿਨ੍ਹਾਂ ਦੀ ਬਾਣੀ ਵਿਚ ਮਾਨਵ ਸਮਾਜ ਦੀਆਂ ਸਮੱਸਿਆਵਾਂ ਨੂੰ ਬੜੀ ਬਰੀਕੀ ਨਾਲ ਘੋਖਿਆ ਪਰਖਿਆ ਹੋਇਆ ਹੈ।

ਉਪਰੋਕਤ ਸਾਰੀ ਵਿਚਾਰ ਚਰਚਾ ਤੋਂ ਸਾਰ ਰੂਪ ਵਿਚ ਆਖਿਆ ਜਾ ਸਕਦਾ ਹੈ ਕਿ "ਦਲਿਤ-ਚੇਤਨਾ ਦੇ ਸੰਦਰਭ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀਕਾਰਾਂ ਦੀ ਕਥਨੀ ਤੇ ਕਰਨੀ" ਵਿਚ ਇਕਸੁਰਤਾ ਅਤੇ ਸੁਮੇਲ ਸੀ। ਉਨ੍ਹਾਂ ਨੇ ਮਨੁੱਖ ਵਲੋਂ ਮਨੁਖ ਦੇ ਕੀਤੇ ਜਾ ਰਹੇ ਸ਼ੋਸ਼ਨ ਦਾ ਕੇਵਲ ਅਵਾਜ਼ ਬੁਲੰਦ ਕਰਕੇ ਹੀ ਵਿਰੋਧ ਨਹੀਂ ਕੀਤਾ ਸਗੋਂ ਇਸ ਮਾਰਗ ਦੇ ਖ਼ੁਦ ਪਾਂਧੀ ਬਣਦਿਆਂ ਦਲਿਤ-ਵਰਗ ਨੂੰ ਅਮਲੀ ਤੌਰ ਤੇ ਮਾਨਵ ਸਮਾਜ ਦੇ ਹਰ ਖੇਤਰ ਵਿਚ ਬਰਾਬਰੀ ਦੇ ਹੱਕ, ਮਾਨ ਸਨਮਾਨ, ਖਾਣ, ਪਹਿਨਣ, ਤੁਰਨ ਫਿਰਨ, ਧਰਮ ਕਰਮ ਅਤੇ ਸੋਚਣ ਦੀ ਮੁਕੰਮਲ ਅਜ਼ਾਦੀ ਦਿਤੀ ਤੇ ਦਵਾਈ ਅਤੇ ਇਸ ਦੀ ਪ੍ਰਾਪਤੀ ਹਿਤ ਦਲਿਤਾਂ ਵਿਚ ਸੰਘਰਸ਼ ਕਰਨ ਦਾ ਸਾਹਸ ਪੈਦਾ ਕੀਤਾ। ਵਿੱਸ਼ੇਸ਼ਤਾ ਇਹ ਹੈ ਕਿ ਉਨ੍ਹਾਂ ਦੀ ਇਹ ਜੁਗਤਿ ਕਿਸੇ ਵੀ ਪੱਧਰ ਤੇ ਨਿਜ਼ਮੁਖੀ ਪ੍ਰਗਟ ਨਹੀਂ ਹੁੰਦੀ ਸਗੋਂ ਸਮੁਚੇ ਮਾਨਵ ਸੰਸਾਰ ਦੇ ਕਲਿਆਣ ਅਥਵਾ ਸਰਬੱਤ ਦੇ ਭਲੇ ਦੀ ਕਾਮਨਾ ਕਰਦੀ ਹੈ।

## ਟੂਕਾਂ ਤੇ ਹਵਾਲੇ


1. ਨਾਭਾ, ਕਾਨ੍ਹ ਸਿੰਘ ਭਾਈ, *ਗੁਰਸ਼ਬਦਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1965, ਪੰਨਾ 468.
2. ਫਰਹੰਗ-ਏ-ਅਨੰਦਰਾਜ, ਪੰਨਾ 2003.
3. The Government of India Act, 1919.
4. The Government of India Act, 1939.
5. James Massey, *Dalits In India*, Manohar Publication. Delhi, 1955, p. 15.
6. India.
7. ਸਾਬਰ, ਜਸਬੀਰ ਸਿੰਘ, ਡਾ., *ਭਗਤ ਰਵਿਦਾਸ : ਸ੍ਰੋਤ ਪੁਸਤਕ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 1997, ਦੂਜਾ ਸੰਸਕਰਣ, ਪੰਨਾ. 6.

8-18 *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨੇ, 485, 858, 1349, 324, 345, 1349, 1330, 363, 96, 97, 1299.

19. George. Lukas. *History and Class Consciousness*, p. 46. As quoted by Dr. S.S. Khchra Prof. Guru Nanak Dev Univeristy, Amritsar in his book entitled, *Punjabi Novel Vich Samajik Chintan,* Guru Nanak Dev Univeristy, Amritsar. 1988, p. 33.

20. *ਵਾਰਾਂ ਭਾਈ ਗੁਰਦਾਸ,* 1.23.

21-35. *ਸ੍ਰੀ ਗੁਰੂ ਗ੍ਰੰਥ ਸਾਹਿਬ* ਪੰਨੇ, 72, 1, 1427, 1293, 534, 522, 15, 98, 628, 1245, 141, 463, 663, 199, 1164.

36. *ਵਾਰਾਂ ਭਾਈ ਗੁਰਦਾਸ,* 1.23.

37-38. *ਸ੍ਰੀ ਗੁਰੂ ਗ੍ਰੰਥ ਸਾਹਿਬ,* 142, 687.

39-40. M.A. Macaulife, *The Sikh Religion,* S. Chand, & Co. Delhi, Vol. II, 1963, 105, 185.

41. ਤੋਮਰ, ਰਾਮਪਾਲ, *ਸਮਾਜ ਸ਼ਾਸ਼ਤ੍ਰ,* ਪੰਨਾ, 579.

42. ਉਕਤ।

43. ਉਕਤ, ਮਾਨਵ, ਪੰਨਾ, 48.

44. ਵਰਮਾ, ਲਕਸ਼ਮੀਕਾਂਤ, *ਸਮਾਜ ਸਾਸ਼ਤ੍ਰ ਕੀ ਭੂਮਿਕਾ,* ਪੰਨਾ 143-44.

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਦੀ ਵਿਲੱਖਣਤਾ

## (ਧਰਮ ਅਤੇ ਸਾਹਿਤ ਦੇ ਸੰਬੰਧ ਦੇ ਸੰਦਰਭ ਵਿਚ)

*ਬਲਜੀਤ ਕੌਰ*

ਸ੍ਰੀ ਗੁਰੂ ਗ੍ਰੰਥ ਸਾਹਿਬ ਭਾਰਤ ਦੀ ਧਾਰਮਿਕ ਤੇ ਦਾਰਸ਼ਨਿਕ ਪਰੰਪਰਾ ਦਾ ਉਹ ਵਡਮੁੱਲਾ ਸਰਮਾਇਆ ਹੈ ਜਿਸ ਵਿਚ ਪੇਸ਼ ਧਾਰਮਿਕ ਚਿੰਤਨ ਅਤੇ ਜੀਵਨ-ਫਸਲਫੇ ਨੂੰ ਸਮੁੱਚੇ ਵਿਸ਼ਵ ਵਿਚ ਸਤਿਕਾਰਿਆ ਅਤੇ ਸਵੀਕਾਰਿਆ ਜਾਂਦਾ ਹੈ। ਇਹ ਗੁਰੂ ਸਾਹਿਬਾਨ ਦੀ ਅਲੌਕਿਕ ਰਹਸ-ਅਨੁਭੂਤੀ ਅਤੇ ਮੌਲਿਕ ਵਿਚਾਰਧਾਰਾ ਦਾ ਪ੍ਰਕਾਸ਼ਿਤ ਰੂਪ ਹੈ। ਇਸ ਪਵਿੱਤਰ ਧਾਰਿਮਕ ਗ੍ਰੰਥ ਦੀ ਰਚਨਾ ਨਾਲ ਸਮਕਾਲੀ ਤੇ ਪੂਰਵਕਾਲੀ ਅਧਿਆਤਮਿਕ ਚਿੰਤਨ ਵਿਚ ਮਹੱਤਵਪੂਰਣ ਪਰਿਵਰਤਨ ਹੋਇਆ। ਗੁਰੂ ਗ੍ਰੰਥ ਸਾਹਿਬ ਦੀ ਬੇਜੋੜ ਮਹੱਤਾ ਨੂੰ ਵਿਸ਼ਵ ਭਰ ਦੇ ਦਾਰਸ਼ਨਿਕਾਂ, ਚਿੰਤਕਾਂ ਤੇ ਵਿਦਵਾਨਾਂ ਨੇ ਮਾਨਤਾ ਦਿੱਤੀ ਹੈ। ਇਸਦੀ ਇਕ ਮਿਸਾਲ ਵਜੋਂ ਮੈਂ ਪ੍ਰਸਿੱਧ ਸਾਹਿਤਕਾਰ ਪਰਲ ਐਸ.ਬਕ ਦੇ ਉਹ ਸ਼ਬਦ ਦੁਹਰਾ ਰਹੀ ਹਾਂ, ਜਿਨ੍ਹਾਂ ਵਿਚ ਉਸ ਨੇ ਕਿਹਾ ਹੈ:

> ਮੈਂ ਹੋਰ ਧਰਮਾਂ ਦੇ ਮਹਾਨ ਗ੍ਰੰਥਾਂ ਦਾ ਵੀ ਅਧਿਐਨ ਕੀਤਾ ਹੈ, ਪਰ ਮਨਚਿੱਤ ਨੂੰ ਟੁੰਬਣ ਵਾਲੀ ਜੋ ਸ਼ਕਤੀ ਏਥੇ (ਗੁਰੂ ਗ੍ਰੰਥ ਸਾਹਿਬ ਵਿਚ) ਅਨੁਭਵ ਹੋਈ ਹੈ, ਉਹ ਹੋਰ ਕਿਸੇ ਧਾਰਮਿਕ ਗ੍ਰੰਥ ਵਿਚ ਨਹੀਂ ਮਿਲ ਸਕੀ।[1]

ਗੁਰੂ ਗ੍ਰੰਥ ਸਾਹਿਬ ਦੀ ਇਸ ਪ੍ਰਕਾਰ ਦੀ ਵਿਲੱਖਣਤਾ ਦੇ ਬਹੁਤ ਸਾਰੇ ਆਧਾਰ ਹਨ। ਇਸਦਾ ਸਭ ਤੋਂ ਪ੍ਰਮੁੱਖ ਆਧਾਰ ਤਾਂ ਇਸ ਵਿਚ ਪੇਸ਼ ਹੋਇਆ ਰਹਸ-ਅਨੁਭਵ ਅਤੇ ਧਾਰਮਿਕ ਅਧਿਆਤਮਿਕ ਚਿੰਤਨ ਹੈ, ਜੋ ਆਪਣੇ ਸਮਕਾਲੀ ਅਤੇ ਪੂਰਵਕਾਲੀ ਦ੍ਰਿਸ਼ ਵਿਚ ਇਕ ਸਕਾਰਾਤਮਕ ਵਾਧਾ ਸੀ। ਇਸ ਦਾ ਇਕ ਹੋਰ ਮਹੱਤਵਪੂਰਣ ਆਧਾਰ ਧਰਮ-ਅਧਿਆਤਮ ਨੂੰ ਸਦਾਚਾਰ ਨਾਲ, ਪਾਰਲੌਕਿਕ ਨੂੰ ਇਹਲੌਕਿਕ ਨਾਲ ਸੰਤੁਲਨ ਵਿਚ ਬੰਨ੍ਹਣਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਕਲਾ ਦੀ ਵਿਲੱਖਣਤਾ, ਇਸਦਾ ਰਾਗ-ਪ੍ਰਬੰਧ, ਇਸਦਾ ਭਾਸ਼ਾਈ ਪ੍ਰਬੰਧ, ਇਸਦੀ ਵਿਲੱਖਣਤਾ ਦੇ ਹੋਰ ਆਧਾਰ ਹਨ। ਅਜਿਹਾ ਹੀ ਇਕ ਆਧਾਰ ਇਸਦੀ ਸਾਹਿਤਿਕ ਵਿਸ਼ੇਸ਼ਤਾ ਹੈ, ਜਿਸ ਨੂੰ ਧਰਮ ਦੇ ਸੰਜਮ ਦੇ ਅਧੀਨ ਰੱਖ ਕੇ ਅਦੁੱਤੀ ਯੋਗਤਾ ਨਾਲ ਨਿਭਾਇਆ ਗਿਆ ਹੈ। ਗੁਰੂ ਗ੍ਰੰਥ

*ਪ੍ਰੋਫੈਸਰ, ਪੰਜਾਬੀ ਵਿਭਾਗ, ਰੀਜਨਲ ਸੈਂਟਰ, ਜਲੰਧਰ

ਸਾਹਿਬ ਵਿਚ ਧਰਮ ਅਤੇ ਸਾਹਿਤ ਦਾ ਜੋ ਸੰਬੰਧ, ਜੋ ਸੁਮੇਲ ਵਿਦਮਾਨ ਹੈ, ਉਸ ਉੱਤੇ ਹੀ ਮੈਂ ਆਪਣੇ ਇਸ ਪਰਚੇ ਨੂੰ ਕੇਂਦ੍ਰਿਤ ਕੀਤਾ ਹੈ।

ਗੁਰਬਾਣੀ ਦੇ ਰਚਣਹਾਰਿਆਂ ਨੇ ਮੂਲ ਰੂਪ ਵਿਚ ਧਾਰਮਿਕ ਖੇਤਰ ਦੀ ਰਚਨਾ ਕੀਤੀ ਹੈ। ਰਹਸ ਅਨੁਭਵ, ਅਧਿਆਤਮਿਕ ਚਿੰਤਨ, ਵਿਅਕਤੀਗਤ ਨੈਤਿਕਤਾ ਤੇ ਸਮਾਜਿਕ ਸਦਾਚਾਰ ਧਰਮ ਦੇ ਖੇਤਰ ਦੇ ਅੰਗ ਹਨ। ਆਪਣੇ ਉੱਦਾਤ ਅਨੁਭਵ ਤੇ ਚਿੰਤਨ ਦਾ ਮਾਧਿਅਮ ਸਾਹਿਤ ਨੂੰ ਬਣਾ ਕੇ ਗੁਰੂ ਸਾਹਿਬਾਨ ਨੇ ਪੰਜਾਬੀ ਸਾਹਿਤ ਨੂੰ ਉਚਤਮ ਗੌਰਵ ਬਖ਼ਸ਼ਿਆ ਹੈ ਅਤੇ ਪੰਜਾਬੀ ਸਾਹਿਤ ਦੇ ਵਿਰਸੇ ਨੂੰ ਮਾਲੋਮਾਲ ਕਰ ਦਿੱਤਾ ਹੈ। ਆਪਣੇ ਇਸ ਮਹਾਨ ਵਿਰਸੇ ਨੂੰ ਜਾਣਨਾ, ਸਮਝਣਾ ਤੇ ਇਸ ਨਾਲ ਜੁੜਨਾ ਸਾਡਾ ਪਵਿੱਤਰ ਫ਼ਰਜ਼ ਵੀ ਹੈ ਤੇ ਸਾਡੇ ਲਈ ਵਿਸ਼ੇਸ਼ ਗਰਵ ਦਾ ਆਧਾਰ ਹੈ।

ਗੁਰੂ ਗ੍ਰੰਥ ਸਾਹਿਬ ਮੂਲ ਰੂਪ ਵਿਚ ਪਾਵਨ ਧਰਮ-ਗ੍ਰੰਥ ਹੈ। ਸਾਹਿਤ ਏਥੇ ਧਰਮ ਦੇ ਮਾਧਿਅਮ ਜਾਂ ਵਾਹਨ ਦੀ ਭੂਮਿਕਾ ਨਿਭਾਉਂਦਾ ਹੈ। ਸਾਹਿਤ ਨੂੰ ਧਰਮ ਦਾ ਵਾਹਨ ਬਣਾਉਣ ਦੀ ਪਰੰਪਰਾ ਬਹੁਤ ਪੁਰਾਣੀ ਹੈ। ਸੰਸਾਰ ਦੇ ਬਹੁਤੇ ਧਰਮ-ਗ੍ਰੰਥ ਕਾਵਿ ਰੂਪ ਵਿਚ ਰਚੇ ਹੋਏ ਹਨ ਅਤੇ ਕਾਵਿ ਸਾਹਿਤ ਦਾ ਇਕ ਸਭ ਤੋਂ ਪੁਰਾਣਾ ਤੇ ਸਭ ਤੋਂ ਮਹੱਤਵਪੂਰਨ ਰੂਪ ਹੈ। ਧਰਮ ਅਤੇ ਸਾਹਿਤ ਮਨੁੱਖੀ ਚੇਤਨਾ ਦੀਆਂ ਦੋ ਮਹੱਤਵਪੂਰਣ ਸਿਰਜਣਾਵਾਂ ਹਨ। ਇਹ ਦੋਵੇਂ ਮਨੁੱਖੀ ਸੰਸਕ੍ਰਿਤੀ ਦੇ ਵਿਭਿੰਨ ਪੜਾਵਾਂ ਉੱਤੇ ਅੰਤਰ ਸੰਬੰਧਿਤ ਰਹੀਆਂ ਹਨ, ਭਾਵੇਂ ਇਨ੍ਹਾਂ ਦੇ ਸੰਬੰਧ ਦਾ ਰੂਪ ਅਤੇ ਦਰਜਾ ਵੱਖ-ਵੱਖ ਦੌਰਾਂ ਵਿਚ ਵੱਖਰਾ-ਵੱਖਰਾ ਰਿਹਾ ਹੈ। ਧਰਮ ਦਾ ਉਦਭਵ ਮਨੁੱਖ ਦੀ ਰਹਸਮਈ ਵਰਤਾਰਿਆਂ ਨੂੰ ਜਾਣਨ-ਸਮਝਣ ਦੀ ਚੇਸ਼ਟਾ ਦੇ ਫਲਸਰੂਪ ਹੋਇਆ। ਇਸ ਦਾ ਮੂਲ, ਮਨੁੱਖ ਦਾ ਇਕ ਪਰਮ-ਸ਼ਕਤੀ ਦੀ ਸੱਤਾ ਵਿਚ ਨਿਸ਼ਚਾ ਹੈ, ਜਿਸ ਨੂੰ ਉਹ ਸਮੁੱਚੇ ਬ੍ਰਹਿਮੰਡੀ ਪਸਾਰੇ ਦਾ, ਸਮੁੱਚੀਆਂ ਹੋਂਦਾਂ ਤੇ ਵਰਤਾਰਿਆਂ ਦਾ, ਕਰਤਾ ਤੇ ਕਾਰਣ, ਮਾਲਕ ਤੇ ਸੰਚਾਲਕ ਮੰਨਦਾ ਹੈ। ਇਹ ਪਰਮ-ਸੱਤਾ ਮਨੁੱਖੀ ਹੋਂਦ ਅਤੇ ਦੁਨਿਆਵੀ ਵਸਤੂਆਂ ਦੀ ਸਾਧਾਰਣਤਾ, ਅਪੂਰਣਤਾ ਤੇ ਅਸਿਥਰਤਾ ਦੇ ਮੁਕਾਬਲੇ ਅਸਾਧਾਰਣ, ਸੰਪੂਰਣ ਅਤੇ ਸਦੀਵੀ ਹੈ, ਇਹ ਅਸੀਮ, ਅਨੰਤ, ਅਕਾਲ ਤੇ ਅਜੂਨੀ ਹੈ। ਧਰਮ, ਇਸ ਪਰਮ-ਸੱਤਾ ਪ੍ਰਤਿ ਮਨੁੱਖ ਦਾ ਅਜਿਹਾ ਅਰਥਪੂਰਣ ਹੁੰਗਾਰਾ ਹੈ, ਜੋ ਉਸਦੇ ਸਮੁੱਚੇ ਵਿਅਕਤਿਤਵ ਨੂੰ ਵਲ ਲੈਂਦਾ ਹੈ। ਉਹ ਉਸ ਪਰਮ-ਸੱਤਾ ਨੂੰ ਅੰਤਿਮ ਸਤਿ ਮੰਨ ਕੇ ਉਸ ਨਾਲ ਜੁੜਨ ਵਿਚ ਹੀ ਆਪਣੀ ਹੋਂਦ ਦੀ ਸਾਰਥਕਤਾ ਅਤੇ ਜੀਵਨ ਦੀ ਸਫਲਤਾ ਦੇਖਦਾ ਹੈ। ਅਨੁਭਵ ਦੀ ਪੱਧਰ 'ਤੇ ਧਰਮ, ਉਸ ਪਰਮ-ਸੱਤਾ ਦਾ ਪ੍ਰਕਾਸ਼ ਆਪਣੇ ਅੰਦਰ ਮਹਿਸੂਸ ਕਰਨ ਵਾਲੀ ਉੱਦਾਤ ਭਾਵਨਾ-ਮੂਲਕ ਅਵਸਥਾ ਹੈ। ਵਿਉਹਾਰ ਦੀ ਪੱਧਰ 'ਤੇ ਇਹ ਉਸ ਸੱਤਾ ਨਾਲ ਜੁੜਕੇ, ਉਸ ਨੂੰ ਅੰਸ਼ੀ ਅਤੇ ਆਪਣੇ ਆਪ ਨੂੰ ਉਸਦਾ ਅੰਸ਼ ਸਮਝ ਕੇ

ਜੀਣ ਦੀ ਯਤਨਸ਼ੀਲਤਾ ਹੈ। ਇਸ ਪ੍ਰਕਾਰ ਧਰਮ ਵਿਅਕਤੀਗਤ ਭਾਵਨਾ ਵੀ ਹੈ ਤੇ ਸਮੂਹਿਕ-ਸਮਾਜਿਕ ਵਿਉਹਾਰ ਵੀ ਹੈ। ਇਹ ਇਕ ਅਜਿਹਾ ਪ੍ਰਬੰਧ ਹੈ ਜਿਸ ਵਿਚ ਮਨੁੱਖ ਦੀ ਭਾਵਨਾ ਤੇ ਬੁੱਧੀ, ਉਸਦੀ ਸੋਚਣੀ ਤੇ ਕਰਨੀ, ਉਸਦੀ ਨਿੱਜਤਾ ਤੇ ਸਮਾਜਿਕਤਾ ਇਕੋ ਕੇਂਦਰ ਉੱਤੇ ਇਕਾਗਰ ਹੋ ਜਾਂਦੇ ਹਨ ਅਤੇ ਇਕੋ ਦਿਸ਼ਾ ਵਲ ਕਰਮਸ਼ੀਲ ਹੁੰਦੇ ਹਨ। ਪ੍ਰਸਿੱਧ ਚਿੰਤਕ ਵਿਲੀਅਮ ਜੇਮਜ਼ ਦੇ ਸਬਦਾਂ ਵਿਚ:

> ਇਹ ਅਨੁਭਵ ਦਿਲ-ਭਾਵਨਾ ਨਾਲ ਸੰਬੰਧਿਤ ਹੈ, ਪਰ ਇਸ ਨੂੰ ਆਪਹੁਦਰੇਪਨ ਤੋਂ ਬਚਾਉਣ ਲਈ ਅਤੇ ਸੱਚ ਝੂਠ ਦਾ ਨਿਤਾਰਾ ਕਰਨ ਲਈ ਇਕ ਵਸਤੂਨਿਸ਼ਠ ਮਾਪਦੰਡ ਅਪਨਾਉਣਾ ਪੈਂਦਾ ਹੈ। ਜੋ ਸਤਿ ਦਿਲ ਵਿਚ ਹੈ, ਉਸ ਨੂੰ ਬੁੱਧੀ ਦੁਆਰਾ ਖੋਜਣਾ ਪੈਂਦਾ ਹੈ।[2]

ਜਦੋਂ ਮਨੁੱਖ ਭਾਵਨਾ ਤੇ ਬੁੱਧੀ, ਸੋਚ ਤੇ ਕਰਮ ਦੀ ਪੱਧਰ 'ਤੇ ਇਸ ਪਰਮ-ਸੱਤਾ ਨਾਲ ਜੁੜ ਜਾਂਦਾ ਹੈ, ਤਾਂ ਉਹ ਸੰਸਾਰਿਕ ਹੋਂਦ ਦੀ ਸਾਧਾਰਣਤਾ ਤੋਂ ਉਪਰ ਉਠ ਕੇ ਜੀਵਨ ਦੀ ਉਚੇਰੀ ਆਸਾਧਾਰਣਤਾ ਨੂੰ ਪਛਾਣਦਾ ਹੈ। ਉਦੋਂ ਉਹ ਪਦਾਰਥਕਤਾ ਤੋਂ ਪਾਰ ਜਾ ਕੇ ਪਰਮਾਰਥ ਦਾ ਬੋਧ ਪ੍ਰਾਪਤ ਕਰਦਾ ਹੈ। ਇਸ ਪ੍ਰਕਿਰਿਆ ਵਿਚ ਉਸਦੀ 'ਸੁਰਤਿ ਮਤਿ ਮਨਿ ਬੁਧਿ' ਦੀ ਨਵੀਂ ਘਾੜਤ ਹੁੰਦੀ ਹੈ:

> ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥[3]

ਇਸ ਪਾਰਗਾਮੀ ਪ੍ਰਕਿਰਿਆ ਦੁਆਰਾ ਹੀ ਮਨੁੱਖ ਆਤਮਿਕ ਵਿਕਾਸ ਦੀ ਉਚਤਮ ਸਿਖਰ ਤਕ ਪਹੁੰਚਣ ਦੇ ਯੋਗ ਹੁੰਦਾ ਹੈ। ਇਸ ਦ੍ਰਿਸ਼ਟੀ ਤੋਂ ਦੇਖੀਏ ਤਾਂ ਧਰਮ ਮਨੁੱਖ ਦੀਆਂ ਵਿਕਾਸਸ਼ੀਲ ਸੰਭਾਵਨਾਵਾਂ ਦੀ ਸਿਖਰ ਹੈ। ਮੈਂ ਪ੍ਰਸਿੱਧ ਚਿੰਤਕ ਜੇ.ਜੀ. ਫਰੇਜ਼ਰ ਦੇ ਇਸ ਕਥਨ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਹਾਂ:

> ਧਰਮ ਦਾ ਜਨਮ ਮਨੁੱਖ ਦੇ ਉਸ ਅਹਿਸਾਸ ਵਿਚੋਂ ਹੋਇਆ ਜਿਸ ਵਿਚ ਉਹ ਕਿਸੇ ਸ਼ਕਤੀ ਨੂੰ ਆਪਣੇ ਤੋਂ ਉਤਮ ਮੰਨਦਾ ਸੀ ਅਤੇ ਉਸਦੇ ਸਨਮੁਖ ਆਪਣੇ ਕਮਜ਼ੋਰ ਹੋਣ ਦੀ ਅਤੇ ਉਸਦਾ ਆਸਰਾ ਤੱਕਣ ਦੀ ਭਾਵਨਾ ਰੱਖਦਾ ਸੀ।[4]

ਇਸ ਦੇ ਵਿਪਰੀਤ ਧਰਮ ਤਾਂ ਮਨੁੱਖ ਦੀ ਅਤਿਅੰਤ ਸਕਾਰਾਤਮਕ ਕ੍ਰਿਆਸ਼ੀਲਤਾ ਦਾ ਪ੍ਰਮਾਣ ਹੈ। ਮਨੁੱਖ ਨੇ ਇਕ ਸਰਬਭੌਮਿਕ, ਸਰਬਲੌਕਿਕ, ਸੰਪੂਰਣ, ਅਸੀਮ, ਅਨੰਤ ਅੰਤਰਯਾਮੀ ਤੇ ਸਰਬ-ਸਮਰੱਥਾਵਾਨ ਪਰਮਸੱਤਾ ਦੀ ਕਲਪਨਾ ਕਰਦੇ ਹੋਏ ਅਸਲ ਵਿਚ ਸੰਪੂਰਣਤਾ ਤੇ ਉਤਮਤਾ ਦਾ ਉਚਤਮ ਆਦਰਸ਼ ਸਿਰਜਿਆ ਹੈ। ਇਹ ਆਦਰਸ਼ ਮਨੁੱਖੀ ਆਪੇ ਦੀ ਵਿਕਾਸਸ਼ੀਲਤਾ ਤੇ ਸੰਭਾਵੀ ਪ੍ਰਾਪਤੀਆਂ ਵਲ ਉਸਦੀ ਯਤਨਸ਼ੀਲਤਾ ਹੈ। ਇਹ ਉਸਦੀ ਸ੍ਵੈ-ਸੰਪੂਰਣਤਾ ਦੀ ਅਕਾਂਖਿਆ ਦਾ ਚਿਹਨਕ ਹੈ। ਧਰਮ ਦਾ ਸਮੁੱਚਾ ਖੇਤਰ ਇਸ ਆਦਰਸ਼ ਦੀ ਪਹਿਚਾਣ ਕਰਨ ਅਤੇ ਇਸ ਨਾਲ ਮਨੁੱਖ ਦਾ ਸ਼ੰਬੰਧ ਸਥਾਪਿਤ

ਕਰਨ ਤਕ ਵਿਸਤ੍ਰਿਤ ਹੈ। ਇਸ ਨਾਲ ਸੰਬੰਧਿਤ ਅਨੁਭਵ ਅਤੇ ਇਸਦੇ ਸਤਿ ਦਾ ਗਿਆਨ ਧਰਮ ਦੀ ਅਣਮੁੱਲੀ ਦੌਲਤ ਹੈ। ਜਦੋਂ ਰਹਸ ਦਾ ਅਨੁਭਵ ਅਤੇ ਉਸ ਤੋਂ ਪ੍ਰਾਪਤ ਸਤਿ ਸੰਚਾਰਿਤ ਹੁੰਦੇ ਹਨ ਤਾਂ ਇਹ ਧਰਮ ਦੀ ਚਰਿੱਤਰਮੂਲਕ ਪਛਾਣ ਕਾਇਮ ਕਰਦੇ ਹਨ ਅਤੇ ਧਰਮ ਨੂੰ ਪ੍ਰਫੁਲਿਤ ਕਰਨ ਵਿਚ ਵੀ ਮਹਤਵਪੂਰਣ ਭੂਮਿਕਾ ਨਿਭਾਉਂਦੇ ਹਨ। ਰਹਸ ਦਾ ਵਿਅਕਤੀਗਤ ਅਨੁਭਵ ਏਨਾ ਵਿਲੱਖਣ ਤੇ ਏਨਾ ਤੀਬਰ ਹੁੰਦਾ ਹੈ ਕਿ ਉਸਦੀ ਅਭਿਵਿਅਕਤੀ ਦੀ ਲੋੜ ਮਹਿਸੂਸ ਹੁੰਦੀ ਹੈ। ਏਸੇ ਤਰ੍ਹਾਂ ਧਰਮ ਦੁਆਰਾ ਨਿਰਧਾਰਿਤ ਕੀਤੇ ਵਿਉਹਾਰ/ਪੈਟਰਨਾਂ ਦੀ ਅਭਿਵਿਅਕਤੀ ਅਤੇ ਉਨ੍ਹਾਂ ਦੇ ਸੰਚਾਰ ਤੇ ਪ੍ਰਚਾਰ ਦੀ ਵੀ ਸਮਾਜਿਕ ਆਵਸ਼ਕਤਾ ਹੁੰਦੀ ਹੈ। ਇਨ੍ਹਾਂ ਲੋੜਾਂ ਦੀ ਪੂਰਤੀ ਲਈ ਧਰਮ ਦੀ ਅਭਿਵਿਅਕਤੀ ਤੇ ਸੰਚਾਰ ਦੀਆਂ ਵਿੱਭਿੰਨ ਵਿਧੀਆਂ ਪ੍ਰਚਲਿਤ ਰਹੀਆਂ ਹਨ। ਵੱਖ-ਵੱਖ ਪੂਜਾ-ਰੀਤੀਆਂ, ਅਨੁਸ਼ਠਾਨ, ਮਿੱਥ ਆਦਿ ਅਜਿਹੀਆਂ ਮੁਢਲੀਆਂ ਵਿਧੀਆਂ ਹਨ। ਧਰਮ ਦੀ ਭਾਸ਼ਾਈ ਅਭਿਵਿਅਕਤੀ ਤੇ ਸੰਚਾਰ ਇਸਦੀ ਸਭ ਤੋਂ ਸ਼੍ਰੇਸ਼ਠ ਵਿਧੀ ਹੈ।

ਸਾਹਿਤ-ਸਿਰਜਣਾ ਮਨੁੱਖ ਦੀ ਭਾਸ਼ਾ-ਯੋਗਤਾ ਦਾ ਉੱਤਮ ਸੁਹਜਮਈ ਨਿਭਾਉ ਹੈ। ਸਾਹਿਤ ਦੇ ਇਕ ਰੂਪ ਵਜੋਂ ਕਵਿਤਾ ਭਾਸ਼ਾਈ ਮਾਧਿਅਮ ਦੀ ਸਭ ਤੋਂ ਸੁੰਦਰ ਵਰਤੋਂ ਦੀ ਕਲਾ ਹੈ। ਇਹ ਭਾਸ਼ਾ ਦੀਆਂ ਅਨੇਕਾਰਥੀ ਸੰਭਾਵਨਾਵਾਂ ਨੂੰ ਉਜਾਗਰ ਤੇ ਸਾਕਾਰ ਕਰਦੀ ਹੈ। ਇਸ ਤਰ੍ਹਾਂ ਇਹ ਭਾਵਨਾਤਮਕ ਅਵਸਥਾਵਾਂ ਦੇ ਬਹੁ-ਪਾਸਾਰੀ ਬਿੰਬ ਸਿਰਜਣ ਦੀ ਸਮਰੱਥਾ ਨਾਲ ਭਰਪੂਰ ਹੈ। ਧਰਮ ਦੀ ਇਸਦੀ ਅਭਿਵਿਅਕਤੀ ਲਈ ਕਾਵਿ ਨੂੰ ਸਭ ਤੋਂ ਢੁਕਵੀਂ ਵਿਧੀ ਵਜੋਂ ਮਾਨਤਾ ਮਿਲੀ ਹੈ। ਸੰਸਾਰ ਦੇ ਬਹੁਤੇ ਧਾਰਮਿਕ ਗ੍ਰੰਥ ਕਾਵਿ-ਰੂਪ ਵਿਚ ਰਚੇ ਹੋਏ ਹਨ। ਕਈ ਸੰਸਕ੍ਰਿਤੀਆਂ ਵਿਚ ਤਾਂ ਕਵਿਤਾ ਦਾ ਜਨਮ ਹੀ ਧਰਮ ਦੀ ਅਭਿਵਿਅਕਤੀ ਦੀ ਲੋੜ ਪੂਰੀ ਕਰਨ ਵਾਸਤੇ ਹੋਇਆ। ਸੰਸਾਰ ਦੀਆਂ ਬਹੁਤੀਆਂ ਭਾਸ਼ਾਵਾਂ ਦੇ ਸਾਹਿਤ-ਇਤਿਹਾਸਾਂ ਵਿਚ ਕਾਵਿ-ਰਚਨਾ ਦੇ ਮੁਢਲੇ ਪੜਾਵਾਂ ਉਤੇ ਕਈ ਸਦੀਆਂ ਤਕ ਧਰਮ ਹੀ ਕਾਵਿ ਹੀ ਹੋਂਦ ਦਾ ਆਧਾਰ ਬਣਦਾ ਰਿਹਾ ਹੈ। ਭਾਵੇਂ ਸੰਗੀਤ, ਨ੍ਰਿਤ, ਚਿੱਤਰਕਾਰੀ, ਮੂਰਤੀਕਾਰੀ, ਭਵਨ-ਨਿਰਮਾਣ ਆਦਿ ਕਲਾਵਾਂ ਦਾ ਵੀ ਧਰਮ ਦੀ ਅਭਿਵਿਅਕਤੀ ਦੇ ਸਾਧਨਾਂ ਵਿਚੋਂ ਵਿਸ਼ੇਸ਼ ਮਹੱਤਵ ਰਿਹਾ ਹੈ, ਪਰ ਇਨ੍ਹਾਂ ਦੇ ਮੁਕਾਬਲੇ ਕਾਵਿ ਨੂੰ ਵਧੇਰੇ ਸਮਰੱਥ ਵਿਧੀ ਵਜੋਂ ਅਪਨਾਇਆ ਗਿਆ ਹੈ। ਧਰਮ ਦੀ ਅਭਿਵਿਅਕਤੀ ਦਾ ਮਾਧਿਅਮ ਬਣਕੇ ਕਾਵਿ ਨੇ ਧਰਮ ਦੇ ਸੰਸਾਰ ਤੇ ਪ੍ਰਚਾਰ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਹੈ। ਦੂਜੇ ਪਾਸੇ ਧਰਮ ਨੇ ਵੀ ਕਾਵਿ ਦੇ ਪ੍ਰੇਰਣਾ-ਸਰੋਤ ਅਤੇ ਵਿਸ਼ੈ ਦੇ ਤੌਰ 'ਤੇ ਇਸਦੇ ਪ੍ਰਫੁਲਨ ਤੇ ਵਿਕਾਸ ਵਿਚ ਯੋਗਦਾਨ ਪਾਇਆ ਹੈ। ਇਸ ਗੱਲ ਦਾ ਪ੍ਰਮਾਣ ਪੰਜਾਬੀ ਸਾਹਿਤ ਦੇ ਮੁਢਲੇ ਪੜਾਵਾਂ ਦੇ ਇਤਿਹਾਸ ਤੋਂ ਮਿਲ ਜਾਂਦਾ ਹੈ। ਸੂਫੀ-ਕਲਾਮ, ਭਗਤ-ਬਾਣੀ ਤੇ ਗੁਰਬਾਣੀ ਦੇ ਅਧਿਐਨ ਤੋਂ ਭਲੀ

ਭਾਂਤ ਪਤਾ ਲਗਦਾ ਹੈ ਕਿ ਧਰਮ ਦੀ ਪੰਜਾਬੀ ਕਾਵਿ ਦੇ ਵਿਕਾਸ ਵਿਚ ਕਿੰਨੀ ਵੱਡੀ ਦੇਣ ਹੈ।

ਧਰਮ ਨੂੰ ਆਧਾਰ ਬਣਾ ਕੇ ਰਚੇ ਗਏ ਸਾਹਿਤ/ਕਾਵਿ ਦੀਆਂ ਵੱਖ-ਵੱਖ ਵੰਨਗੀਆਂ ਹੋਂਦ ਵਿਚ ਆਈਆਂ ਹਨ। ਇਨ੍ਹਾਂ ਨੂੰ ਪ੍ਰਸਿੱਧ ਸਾਹਿਤ-ਚਿੰਤਕ ਟੀ.ਐਸ. ਏਲੀਅਟ ਨੇ ਤਿੰਨ ਵਰਗਾਂ ਦੇ ਅੰਤਰਗਤ ਰੱਖ ਕੇ ਵਿਚਾਰਿਆ ਹੈ। ਇਹ ਵਰਗ ਹਨ:

ਧਾਰਮਿਕ ਸਾਹਿਤ, ਭਗਤੀਮੂਲਕ ਸਾਹਿਤ, ਪ੍ਰਚਾਰਮੂਲਕ ਸਾਹਿਤ[5]

ਪਹਿਲੀ ਵੰਨਗੀ, ਧਾਰਮਿਕ ਸਾਹਿਤ, ਵਿਚ ਉਹ ਰਚਨਾਵਾਂ ਸ਼ਾਮਿਲ ਹਨ ਜੋ ਪਰਮਸੱਤਾ ਨਾਲ ਸਿੱਧੇ ਅਤੇ ਅਣਵਿਚੋਲਿਤ ਸੰਪਰਕ ਦੇ ਅਨੁਭਵ ਨੂੰ ਪ੍ਰਕਾਸ਼ਮਾਨ ਕਰਦੀਆਂ ਹਨ। ਇਹ ਰਚਨਾਵਾਂ ਇਸ ਇਲਹਾਮ ਜਾਂ ਰੱਬੀ ਬਾਣੀ ਜਾਂ 'ਧੁਰ ਕੀ ਬਾਣੀ' ਦੀ ਪ੍ਰਕ੍ਰਿਤੀ ਵਾਲੀਆਂ ਹਨ। ਸ੍ਰੀ ਗੁਰੂ ਗੰਥ ਸਾਹਿਬ ਏਸੇ ਵੰਨਗੀ ਦੀ ਰਚਨਾ ਹੈ। 'ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨ ਵੇ ਲਾਲੋ' ਦੇ ਮਹਾਵਾਕ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਰੱਬੀ ਬਾਣੀ ਦਾ ਗਿਆਨ ਕਰਨ ਵਾਲੀ ਜਾਂ ਉਸ ਨੂੰ ਪ੍ਰਕਾਸ਼ਮਾਨ ਕਰਨ ਵਾਲੀ ਰਚਨਾ ਹੈ ਅਤੇ ਇਸਦੀ ਇਹੋ ਵਿਸ਼ੇਸ਼ਤਾ ਇਸ ਨੂੰ ਹੋਰ ਰਚਨਾਵਾਂ ਨਾਲੋਂ ਵਖਰਿਆਉਂਦੀ ਹੈ। ਦੂਸਰੀ ਵੰਨਗੀ ਭਗਤੀਮੂਲਕ ਰਚਨਾਵਾਂ ਦੀ ਹੈ। ਇਹ ਰਚਨਾਵਾਂ ਗੁਰੂ ਜਾਂ ਪੈਗੰਬਰ ਦੀ ਵਿਚੋਲਗੀ ਰਾਹੀਂ ਪ੍ਰਾਪਤ ਹੋਏ ਧਾਰਮਿਕ ਅਨੁਭਵ ਦੀ ਅਭਿਵਿਅਕਤੀ ਹਨ। ਇਨ੍ਹਾਂ ਵਿਚ ਗੁਰੂ ਜਾਂ ਪੈਗੰਬਰ ਪ੍ਰਤਿ ਭਗਤ ਦੀ ਉਸੇ ਤਰ੍ਹਾਂ ਦੀ ਸ਼ਰਧਾ-ਭਾਵਨਾ ਪ੍ਰਗਟ ਹੋਈ ਹੁੰਦੀ ਹੈ ਜਿਸ ਤਰ੍ਹਾਂ ਦੀ ਪਰਮਾਤਮਾ ਦੇ ਸਾਧਕ ਦੀ ਪਰਮਾਤਮਾ ਪ੍ਰਤਿ ਹੁੰਦੀ ਹੈ। ਪੰਜਾਬੀ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਇਸਦੀ ਮਿਸਾਲ ਹਨ। ਤੀਸਰੀ ਵੰਨਗੀ, ਪ੍ਰਚਾਰਮੂਲਕ ਸਾਹਿਤ, ਉਪਰਲੀਆਂ ਦੋਹਾਂ ਵੰਨਗੀਆਂ ਤੋਂ ਵੱਖਰੀ ਹੈ। ਇਹ ਧਰਮ ਦੀ ਅਨੁਭਵੀ ਤੇ ਭਾਵਾਨਾਤਮਕ ਅਭਿਵਿਅਕਤੀ ਨਹੀਂ, ਸਗੋਂ ਉਸਦੀ ਵਿਚਾਰਧਾਰਾ ਜਾਂ ਫਲਸਫੇ ਦਾ ਪ੍ਰਚਾਰ ਹੈ। ਇਸ ਤਰ੍ਹਾਂ ਦੇ ਸਾਹਿਤ ਦੀ ਰਚਨਾ ਆਮ ਤੌਰ 'ਤੇ ਧਾਰਮਿਕ ਸੰਸਥਾਵਾਂ ਕਰਦੀਆਂ ਜਾਂ ਕਰਾਉਂਦੀਆਂ ਹਨ ਅਤੇ ਇਸਦਾ ਮੂਲ ਮਨੋਰਥ ਧਰਮ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਨਾ ਹੁੰਦਾ ਹੈ।

ਜਿਵੇਂ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਧਾਰਮਿਕ ਸਾਹਿਤ ਦੇ ਵਰਗ ਦੀ ਰਚਨਾ ਹੋਣ ਵਜੋਂ ਸਤਿਕਾਰਿਆ ਹੈ। ਇਹ ਗੁਰੂ ਸਾਹਿਬਾਨ ਅਤੇ ਭਗਤਾਂ-ਭੱਟਾਂ ਦੇ ਧਾਰਮਿਕ ਅਨੁਭਵ ਅਤੇ ਉਸ ਉੱਤੇ ਆਧਾਰਿਤ ਧਰਮ-ਦ੍ਰਿਸ਼ਟੀ ਦੀ ਅਭਿਵਿਅਕਤੀ ਹੈ। ਆਪਣੀ ਪ੍ਰਕ੍ਰਿਤੀ ਵਜੋਂ ਇਹ ਧਾਰਮਿਕ ਸਿਰਜਣਾ ਹੈ। ਇਹ ਧਰਮ ਦਾ ਅੰਗ ਹੈ, ਕਾਵਿ ਦਾ ਅੰਗ ਨਹੀਂ। ਕਾਵਿ ਦੀ ਹੋਂਦ ਏਥੇ ਕੇਵਲ ਧਰਮ ਦੀ ਅਭਿਵਅਕਤੀ ਦੇ ਮਾਧਿਅਮ ਵਜੋਂ ਹੀ ਹੈ। ਕਾਵਿ ਏਥੇ ਸਾਧਨ ਹੈ, ਸਾਧਯ ਨਹੀਂ, ਸਾਧਯ ਤਾਂ ਧਰਮ

ਹੈ। ਦੂਜੇ ਸ਼ਬਦਾਂ ਵਿਚ, ਗੁਰਬਾਣੀ ਦੀ ਪ੍ਰਕ੍ਰਿਤੀ ਉਹੋ ਹੈ ਜੋ ਧਰਮ ਦੀ ਹੈ। ਏਸੇ ਕਰਕੇ ਇਹ ਕਾਵਿ ਦਾ ਸਬੰਧ ਲੌਕਿਕ ਜੀਵਨ ਵਿਚ ਸ਼ਾਮਿਲ ਹੋਣ ਨਾਲ ਹੈ। ਬਾਣੀ ਲੌਕਿਕ ਜੀਵਨ ਤੋਂ ਪਾਰ ਜਾ ਕੇ ਪਾਰਲੌਕਿਕ ਨਾਲ ਸੰਬੰਧਿਤ ਹੁੰਦੀ ਹੈ। ਇਸਦਾ ਆਧਾਰ ਪਵਿੱਤਰਤਾ ਦੀ ਭਾਵਨਾ ਹੈ, ਜਦਕਿ ਕਾਵਿ ਦਾ ਆਧਾਰ ਸੁਹਜ ਭਾਵਨਾ ਹੈ। ਸੁਹਜ ਦੀ ਭਾਵਨਾ ਲੌਕਿਕ ਹੈ ਤੇ ਪਵਿੱਤਰਤਾ ਦੀ ਭਾਵਨਾ ਦੈਵੀ ਹੈ। ਏਸੇ ਕਰਕੇ ਗੁਰਬਾਣੀ ਦਾ ਹਰ ਸ਼ਬਦ ਪਵਿੱਤਰ ਤੇ ਪਾਵਨ ਹੈ, ਇਸਦਾ ਪ੍ਰਭਾਵ ਸ਼ਰਧਾਮਈ ਹੈ। ਗੁਰਬਾਣੀ ਵਿਚ ਪ੍ਰਸਤੁਤ ਭਾਵ ਤੇ ਵਿਚਾਰ ਦੈਵੀ ਤੇ ਉੱਦਾਤ ਹਨ ਜਦ ਕਿ ਕਾਵਿ ਵਿਚ ਪ੍ਰਸਤੁਤ ਭਾਵ ਤੇ ਵਿਚਾਰ ਧਰਤੀਵੀ ਹਨ। ਕਾਵਿ ਮਾਨਵ-ਸਿਰਜਿਤ ਹੈ ਅਤੇ ਮਾਨਵੀ ਸਰੋਕਾਰਾਂ ਨਾਲ ਹੀ ਸੰਬੰਧਿਤ ਹੈ, ਜਦ ਕਿ ਗੁਰਬਾਣੀ ਧੁਰੋਂ ਪ੍ਰਾਪਤ ਦੈਵੀ ਸੰਦੇਸ਼ ਹੈ ਅਤੇ ਪਰਮਾਰਥੀ ਸਰੋਕਾਰਾਂ ਨਾਲ ਸੰਬੰਧਿਤ ਹੈ। ਇਸਦਾ ਮਤਲਬ ਇਹ ਨਹੀਂ ਕਿ ਗੁਰਬਾਣੀ ਪਾਰਲੌਕਿਕ ਤੇ ਲੌਕਿਕ, ਦੈਵੀ ਤੇ ਮਾਨਵੀ ਵਿਚਾਲੇ ਕੋਈ ਵੰਡ-ਰੇਖਾ ਖਿੱਚ ਦਿੰਦੀ ਹੈ। ਇਹ ਵਸਤੂ-ਜਗਤ ਤੇ ਸੰਸਾਰਿਕ ਜੀਵਨ ਨਾਲੋਂ ਟੁੱਟੀ ਹੋਈ ਰਚਨਾ ਨਹੀਂ ਹੈ, ਸਗੋਂ ਇਸ ਨਾਲ ਉਸੇ ਤਰ੍ਹਾਂ ਸੰਬੰਧਿਤ ਹੈ ਜਿਸ ਤਰ੍ਹਾਂ ਇਹ ਦੈਵੀ ਤੇ ਪਰਾਸੰਸਾਰਕ ਜੀਵਨ ਨਾਲ ਸੰਬੰਧਿਤ ਹੈ। ਪਰ, ਇਸ ਵਿਚ ਵਸਤੂ ਜਗਤ ਤੇ ਮਾਨਵੀ-ਜਗਤ ਦੇ ਜੋ ਵੇਰਵੇ ਸ਼ਾਮਿਲ ਹਨ, ਉਹ ਪਾਰਲੌਕਿਕ ਜਗਤ ਨਾਲ ਜੁੜੇ ਹੋਏ ਜਾਂ ਜੁੜਨ ਦੇ ਆਹਰ ਵਿਚ ਹਨ। ਇਸਦੀ ਇਕ ਮਿਸਾਲ ਵਜੋਂ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ 'ਬਾਬਰਵਾਣੀ' ਦਾ ਜ਼ਿਕਰ ਕਰ ਸਕਦੇ ਹਾਂ। ਇਹ ਬਾਣੀ ਧਰਤੀ ਉੱਤੇ ਹੋ ਰਹੇ ਰਾਜਨੀਤਿਕ ਜਬਰ ਅਤੇ ਰਾਜਸੱਤਾ ਦੁਆਰਾ ਆਮ ਲੋਕਾਈ ਉੱਤੇ ਢਾਹੇ ਜਾਣ ਵਾਲੇ ਜ਼ੁਲਮਾਂ ਪ੍ਰਤਿ ਗੁਰੂ ਸਾਹਿਬ ਦੇ ਦੁਖ ਭਰੇ ਪ੍ਰਤਿਕਰਮ ਦੀ ਭਾਵਾਨਾਤਮਕ ਅਭਿਵਿਅਕਤੀ ਹੈ। ਇਸ ਤਰ੍ਹਾਂ, ਇਹ ਬਾਣੀ ਸੰਸਾਰਿਕ ਜੀਵਨ ਦੇ ਕਠੋਰ ਯਥਾਰਥ ਨੂੰ ਸਰੋਕਾਰ ਬਣਾ ਕੇ ਰਚੀ ਗਈ ਹੈ, ਪਰ ਇਸਦਾ ਅੰਤਿਮ ਉਦੇਸ਼ ਕਰਤਾ ਪੁਰਖ ਦੀ ਅਸਚਰਜ ਵਡਿਆਈ ਵਿਚ ਨਿਸ਼ਠਾ ਪ੍ਰਗਟ ਕਰਨਾ ਹੀ ਹੈ ਜਿਵੇਂ ਕਿ ਇਸ ਸ਼ਬਦ ਦੇ ਅੰਤ ਵਿਚ ਗੁਰੂ ਸਾਹਿਬ ਲਿਖਦੇ ਹਨ:

ਆਪੇ ਜੋੜਿ ਵਿਛੋੜੇ ਆਪੇ ਵੇਖੁ ਤੇਰੀ ਵਡਿਆਈ।[6]

ਏਸੇ ਤਰ੍ਹਾਂ ਵਾਰ ਮਾਝ ਤੇ ਵਾਰ ਆਸਾ ਵਿਚ ਵੀ ਸੰਸਾਰਿਕ ਸਰੋਕਾਰਾਂ ਨਾਲ ਸੰਬੰਧਿਤ ਉਚਾਰ ਸ਼ਾਮਿਲ ਹਨ, ਜਿਨ੍ਹਾਂ ਵਿਚ ਦੁਨਿਆਵੀ ਹਾਕਮਾਂ ਦੇ ਪਤਿਤ ਕਿਰਦਾਰ ਉੱਤੇ ਕਰੜੀ ਚੋਟ ਲਾਈ ਗਈ ਹੈ, ਪਰ ਅੰਤ ਵਿਚ ਪਾਤਸ਼ਾਹਾਂ ਦੇ ਪਾਤਸ਼ਾਹ ਉਸ ਪਰਮ-ਸਤਿ ਪਰਮਾਤਮਾ ਦੇ ਨਿਆਂਕਾਰੀ ਸਰੂਪ ਵਿਚ ਆਸਥਾ ਪ੍ਰਗਟਾ ਕੇ ਧਾਰਮਿਕ ਮਨੋਰਥ ਸਿੱਧ ਕੀਤਾ ਗਿਆ ਹੈ। ਏਸੇ ਤਰ੍ਹਾਂ ਮਨੁੱਖੀ ਭਾਵਨਾਵਾਂ ਦੀ ਸ਼ਿੱਦਤ ਨਾਲ ਭਰਪੂਰ

ਬਾਣੀਆਂ ਜਿਵੇਂ ਬਾਰਹਮਾਹ ਆਦਿ ਵਿਚ ਵੀ ਮਨੁੱਖੀ ਭਾਵਨਾਵਾਂ ਦੀ ਅੰਤਿਮ ਦਿਸ਼ਾ ਪਰਮਾਤਮਾ ਹੀ ਹੈ। ਇਸ ਤਰ੍ਹਾਂ ਸਾਰੇ ਭਾਵ ਤੇ ਵਿਚਾਰ, ਸਾਰੇ ਕਰਮ ਪ੍ਰਤਿਕਰਮ ਪਰਮ ਸੱਤਾ ਉੱਤੇ ਹੀ ਕੇਂਦ੍ਰਿਤ ਕੀਤੇ ਗਏ ਹਨ।

ਸਪਸ਼ਟ ਹੈ ਕਿ ਗੁਰਬਾਣੀ ਪਾਰਗਾਮੀ ਰਚਨਾ ਹੈ ਜਿਸ ਦਾ ਉਦੇਸ਼ ਧਰਤੀਵੀ ਜੀਵਨ ਦੀ ਥੁੜ੍ਹਚਿਰਤਾ ਅਤੇ ਭੌਤਿਕ ਜਗਤ ਦੀ ਨਾਸ਼ਮਾਨਤਾ ਦੀ ਚੇਤਨਾ ਤੋਂ ਤੁਰ ਕੇ ਸਦੀਵੀ ਤੇ ਨਿਰੰਤਰ ਤੱਤ ਦੀ ਤਲਾਸ਼ ਵਲ ਅਗਰਸਰ ਹੋਣਾ ਹੈ। ਇਸਦੇ ਲਈ ਭੌਤਿਕ ਜਗਤ ਤੇ ਮਨੁੱਖੀ ਜੀਵਨ ਦੇ ਸਾਪੇਖ, ਅਸਥਾਈ ਅਤੇ ਥੁੜਚਿਰੇ ਪਸਾਰੇ ਦੇ ਟਾਕਰੇ 'ਤੇ ਪਰਾਭੌਤਿਕ ਜਗਤ ਦੀ ਨਿਰਪੇਖਤਾ ਅਤੇ ਸਦੀਵਤਾ ਨੂੰ ਰੱਖਿਆ ਗਿਆ ਹੈ ਅਤੇ ਇਹ ਚੇਤਨਾ ਪੈਦਾ ਕੀਤੀ ਗਈ ਹੈ ਕਿ ਮਨੁੱਖੀ ਜੀਵਨ ਦਾ ਅੰਤਿਮ ਲਕਸ਼ ਇਸ ਸਦੀਵੀ-ਸਤਿ ਨਾਲ ਅਭੇਦ ਹੋਣਾ ਹੈ। ਗੁਰਬਾਣੀ ਦਾ ਆਧਾਰ-ਅਨੁਭਵ ਸਰੀਰਿਕਤਾ ਤੋਂ ਪਾਰ ਜਾਣ ਦਾ ਅਨੁਭਵ ਹੈ ਅਤੇ ਇਹ ਸਰੀਰਿਕ ਇੰਦਰੀਆਂ, ਬੁਧੀ ਤੇ ਤਰਕ ਦੀ ਪਹੁੰਚ ਤੋਂ ਬਾਹਰ ਹੈ। ਇਹ ਜਿਸ ਰਹਸ ਦਾ ਅਨੁਭਵ ਹੈ, ਉਸ ਨੂੰ ਸਰੀਰਿਕ ਤੌਰ 'ਤੇ ਦੇਖਿਆ, ਸੁਣਿਆ ਜਾਂ ਛੋਹਿਆ ਨਹੀਂ ਜਾ ਸਕਦਾ, ਤਰਕ ਦੁਆਰਾ ਵਿਸ਼ਲੇਸ਼ਿਤ ਨਹੀਂ ਕੀਤਾ ਜਾ ਸਕਦਾ ਅਤੇ ਬੁਧੀ ਦੁਆਰਾ ਜਾਣਿਆ ਨਹੀਂ ਜਾ ਸਕਦਾ। ਉਸ ਨੂੰ ਕੇਵਲ ਭਾਵਨਾਤਮਕ ਤੌਰ 'ਤੇ ਮਹਿਸੂਸ ਕੀਤਾ ਅਤੇ ਆਤਮਿਕ ਤੌਰ 'ਤੇ ਗ੍ਰਹਿਣ ਕੀਤਾ ਜਾ ਸੱਕਦਾ ਹੈ। ਇਸ ਪ੍ਰਕਾਰ ਦੇ ਵਿਸਮਾਦੀ ਅਨੁਭਵ ਨੂੰ ਨਿਸ਼ਚਿਤ ਤੇ ਸੀਮਿਤ ਅਰਥਾਂ ਵਾਲੀ ਭਾਸ਼ਾ ਵਿਚ ਪਕੜਨਾ ਅਤੇ ਆਮ-ਵਰਤੀਂਦੀਆਂ ਜੁਗਤਾਂ ਦੁਆਰਾ ਪ੍ਰਗਟਾਉਣਾ ਸੰਭਵ ਨਹੀਂ ਹੈ। ਏਸੇ ਕਰਕੇ ਧਾਰਮਿਕ ਅਨੁਭਵ ਨੂੰ ਅਕਥਨੀਯ ਮੰਨਿਆ ਗਿਆ ਹੈ। ਇਹ ਅਨੁਭਵ ਅਲੌਕਿਕ, ਅਦ੍ਰਿਸ਼ਟ ਅਤੇ ਅਗਿਆਤ ਖੇਤਰ ਦਾ ਅਨੁਭਵ ਹੈ, ਜਿਸ ਕਰਕੇ ਇਸਦੇ ਅਨੁਭਵ-ਕਰਤਾ ਇਸ ਨੂੰ ਬਿਆਨ ਕਰਨਾ ਉਨਾਂ ਕੁ ਹੀ ਸੰਭਵ ਮੰਨਦੇ ਹਨ, ਜਿੰਨਾਂ ਕਿਸੇ ਗੂੰਗੇ ਵਿਅਕਤੀ ਲਈ ਖਾਧੀ ਮਠਿਆਈ ਦਾ ਸੁਾਦ ਬਿਆਨ ਕਰਨਾ ਹੈ। ਗੁਰਬਾਣੀ ਵਿਚ ਬਹੁਤ ਸਾਰੇ ਅਜਿਹੇ ਸੰਕੇਤ ਆਏ ਹਨ ਜਿਨ੍ਹਾਂ ਤੋਂ ਇਸ ਵਿਸਮਾਦੀ ਅਨੁਭਵ ਬਾਰੇ ਕੁਝ ਦੱਸਣ ਦੀ ਅਸਮਰਥਾ ਪ੍ਰਗਟਾਈ ਗਈ ਹੈ, ਜਿਵੇਂ ਗੁਰੂ ਨਾਨਕ ਦੇਵ ਜੀ ਲਿਖਦੇ ਹਨ:

ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਕੀ ਮਿਠਿਆਈ॥
ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ॥[7]

ਰੂਪ, ਰੰਗ, ਰੇਖ ਤੋਂ ਭਿੰਨ ਨਿਰਗੁਣ ਤੇ ਨਿਰੰਕਾਰ ਪਰਮਸੱਤਾ ਦੇ ਪ੍ਰੇਮ ਵਿਚ ਲੀਨ ਆਤਮਾ ਉਸ ਪ੍ਰੇਮ ਰਸ ਨੂੰ ਮਹਿਸੂਸ ਕਰਦੀ ਹੈ, ਉਹ ਪ੍ਰਭੂ ਨਾਲ ਸਾਖਿਆਤਕਾਰ ਦੇ ਵਿਸਮਾਦੀ ਅਨੁਭਵ ਵਿਚ ਗੜੂੰਦ ਵੀ ਹੁੰਦੀ ਹੈ। ਪਰ ਉਸ ਨੂੰ ਦੱਸਿਆ ਕਿਵੇਂ

ਜਾਵੇ? ਇਸ ਸੰਬੰਧੀ ਗੁਰੂ ਅਰਜਨ ਦੇਵ ਜੀ ਨੇ ਲਿਖਿਆ ਹੈ:

ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥
ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥[8]

ਪਰ ਗੁਰਬਾਣੀ ਵਿਚ ਇਹ ਵੀ ਸੰਕੇਤ ਮਿਲਦੇ ਹਨ ਕਿ ਉਸ ਅਕਥ ਨੂੰ ਕਥਨ ਲਈ ਕਿਸ ਤਰ੍ਹਾਂ ਯਤਨਸ਼ੀਲ ਹੋਇਆ ਜਾ ਸਕਦਾ ਹੈ ਅਤੇ ਕੌਣ ਯਤਨਸ਼ੀਲ ਹੋ ਸਕਦਾ ਹੈ। ਮਿਸਾਲ ਵਜੋਂ 'ਅਨੰਦੁ ਸਾਹਿਬ' ਵਿਚ ਗੁਰੂ ਅਮਰਦਾਸ ਜੀ ਲਿਖਦੇ ਹਨ:

ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥
ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ॥
ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥
ਹੁਕਮ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥
ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥੁ ਕਹਾਣੀ॥[9]

ਸਪਸ਼ਟ ਹੈ ਕਿ ਅਕਥ ਦੀ ਕਹਾਣੀ ਕਹਿਣ ਲਈ ਸੰਤ ਜਨ ਗੁਰੂ ਦੇ ਹੁਕਮ ਦੇ ਅਧੀਨ ਹੋ ਕੇ ਉਸਦੀ ਸੱਚੀ ਬਾਣੀ ਗਾਉਂਦੇ ਹੋਏ ਯਤਨਸ਼ੀਲ ਹੁੰਦੇ ਹਨ।

ਗੁਰਬਾਣੀ ਇਸ ਅਕਥਨੀਯ ਅਨੁਭਵ ਦੀ ਕਾਵਿਕ ਅਭਿਵਿਅਕਤੀ ਹੈ। ਕਾਵਿ ਦੀ ਵਿਧੀ ਸਮੂਰਤਨ ਦੀ ਹੈ, ਜਦ ਕਿ ਅਭਿਵਿਅਕਤ ਹੋਣ ਵਾਲਾ ਅਨੁਭਵ ਅਮੂਰਤ ਦਾ ਹੈ। ਲੌਕਿਕ ਪ੍ਰਸੰਗਾਂ ਨਾਲ ਜੁੜੇ ਹੋਏ ਸ਼ਬਦ ਇਸ ਅਲੌਕਿਕ ਤੇ ਇੰਦਰੀਆਤੀਤ ਅਨੁਭਵ ਨੂੰ ਕਿਸ ਤਰ੍ਹਾਂ ਚਿਹਨਿਤ ਕਰਦੇ ਹਨ? ਅਤੇ ਪਾਠਕ/ਸਰੋਤੇ ਲੌਕਿਕ ਭਾਸ਼ਾ ਵਿਚ ਅਭਿਵਿਅਕਤ ਹੋਏ ਇਸ ਅਨੁਭਵ ਦੀ ਅਲੌਕਿਕਤਾ ਨੂੰ ਕਿਸ ਤਰ੍ਹਾਂ ਗ੍ਰਹਿਣ ਕਰਦੇ ਹਨ? ਇਨ੍ਹਾਂ ਪ੍ਰਸ਼ਨਾਂ ਦਾ ਉੱਤਰ ਲੱਭਣ ਵਿਚ ਗੁਰਬਾਣੀ ਦਾ ਧਰਮ ਅਤੇ ਸਾਹਿਤ ਦੇ ਸੁਮੇਲ ਵਾਲਾ ਪਰਿਪੇਖ ਸਹਾਇਕ ਹੁੰਦਾ ਹੈ। ਗੁਰੂ ਸਾਹਿਬਾਨ ਆਪਣੇ ਧਾਰਮਿਕ ਅਨੁਭਵ ਅਤੇ ਉਸ ਤੋਂ ਪ੍ਰਾਪਤ ਸਤਿ ਦੇ ਸੰਚਾਰ ਲਈ ਕਾਵਿ-ਜੁਗਤਾਂ ਸਿਰਜਦੇ ਹਨ ਪਰ ਉਨ੍ਹਾਂ ਦਾ ਮਕਸਦ ਕਾਵਿ ਸਿਰਜਣਾ ਨਹੀਂ। ਉਨ੍ਹਾਂ ਦਾ ਬਾਣੀ ਦੀ ਰਚਨਾ ਕਰਨ ਦਾ ਕਾਰਜ ਧਾਰਮਿਕ ਹੈ, ਸਾਹਿਤਿਕ ਨਹੀਂ। ਗੁਰੂ ਸਾਹਿਬਾਨ ਨੇ ਤਾਂ ਬਾਣੀ ਦੀ ਰਚਨਾ ਨੂੰ ਦੈਵੀ ਕਾਰਜ ਮੰਨਿਆ ਹੈ, ਉਹ ਇਸ ਨੂੰ ਆਪਣੀ ਸਿਰਜਣਾ ਮੰਨਦੇ ਹੀ ਨਹੀਂ:

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥
ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥[10]

ਜਿਸ ਤਰ੍ਹਾਂ ਹੁਕਮ ਹੋਇਆ ਹੈ, ਜਿਸ ਤਰ੍ਹਾਂ 'ਖਾਲਕ ਕਉ ਅਦੇਸ' ਹੋਇਆ ਹੈ ਉਸੇ ਤਰ੍ਹਾਂ ਦੇ ਕਥਨ ਉਚਾਰੇ ਗਏ ਹਨ। ਬਾਣੀ ਉਹ ਸ਼ਬਦ ਹੈ ਜੋ ਖਸਮ ਦੇ

ਦਰਬਾਰ ਦੇ ਢਾਡੀ ਨੂੰ ਖਸਮ ਦੇ ਹੁਕਮ ਨਾਲ ਪ੍ਰਾਪਤ ਹੋਇਆ ਹੈ ਅਤੇ ਉਸਨੂੰ ਖਸਮ ਦੇ ਹੁਕਮ ਦੇ ਅਨੁਸਾਰ ਹੀ ਗਾਇਆ ਗਿਆ ਹੈ। ਇਸ ਤਰ੍ਹਾਂ ਗੁਰਬਾਣੀ ਦੀ ਪ੍ਰਕ੍ਰਿਤੀ ਲੌਕਿਕ ਕਾਵਿ ਦੀ ਪ੍ਰਕ੍ਰਿਤੀ ਨਾਲੋਂ ਵੱਖਰੀ ਹੈ, ਅਤੇ ਇਸਦੀ ਵਿਧੀ ਵੀ ਵੱਖਰੀ ਹੈ। ਇਸ ਵਿਚ ਲੌਕਿਕ ਕਾਵਿ ਦੀ ਰੂਪ-ਵਿਧੀ ਦੀ ਵਰਤੋਂ ਇਸ ਤਰ੍ਹਾਂ ਹੋਈ ਹੈ ਕਿ ਇਹ ਪਾਰਲੌਕਿਕ ਸਾਰਥਕਤਾ ਗ੍ਰਹਿਣ ਕਰ ਲੈਂਦੀ ਹੈ। ਲੌਕਿਕ ਕਾਵਿ ਵਿਚ ਭਾਸ਼ਾ ਦਾ ਸੁਹਜਾਤਮਕ ਪ੍ਰਕਾਰਜ ਪ੍ਰਮੁੱਖ ਰਹਿੰਦਾ ਹੈ, ਇਸ ਵਿਚ ਸ਼ਬਦਾਂ ਦੀ ਬਹੁ-ਅਰਥਕਤਾ ਉਜਾਗਰ ਹੁੰਦੀ ਹਾਂ। ਅਲੰਕਾਰਿਕ ਜੁਗਤਾਂ, ਧੁਨੀ, ਲੈਅ, ਛੰਦ ਜੁਗਤਾਂ ਆਦਿ ਸੰਗਠਿਤ ਹੋ ਕੇ ਕਾਵਿ ਦੇ ਸੁਹਜ-ਉਦੈ ਦਾ ਆਧਾਰ ਸਿਰਜਦੇ ਹਨ ਅਤੇ ਸੁਹਜ ਹੀ ਕਾਵਿ ਦਾ ਅੰਤਿਮ ਮੁੱਲ ਹੈ। ਗੁਰਬਾਣੀ ਦਾ ਅੰਤਿਮ ਮੁੱਲ ਸੁਹਜ ਨਹੀਂ, ਪਰਮ ਸਤਿ ਹੈ। ਸੁਹਜ ਪਰਮ ਸਤਿ ਦੀ ਹੀ ਇਕ ਵਿਸ਼ੇਸ਼ਤਾ ਹੈ। ਗੁਰਬਾਣੀ ਦੀ ਸਿਰਜਣਾ ਦਾ ਆਧਾਰ ਧਾਰਮਿਕ ਰਵਈਆ ਹੈ ਅਤੇ ਇਸ ਦਾ ਪ੍ਰੇਰਕ ਭਾਵ ਪਰਮ ਸਤਿ ਪ੍ਰਤਿ ਪੂਰਣ ਸਮਰਪਣ ਦਾ ਭਾਵ ਹੈ। ਗੁਰਬਾਣੀ ਧਰਮ-ਦ੍ਰਿਸ਼ਟੀ ਦੁਆਰਾ ਸੰਚਾਲਿਤ ਰਚਨਾ ਹੈ ਅਤੇ ਹੋਰ ਸਭ ਮੁੱਲ ਧਰਮ-ਦ੍ਰਿਸ਼ਟੀ ਦੇ ਅੰਤਰਗਤ ਹੀ ਵਲੇ ਹੋਏ ਹਨ। ਇਸ ਕਰਕੇ ਜੇ ਅਸੀਂ ਗੁਰਬਾਣੀ ਦੀ ਅਭਿਵਿਅਕਤੀ ਵਿਧੀ ਵਜੋਂ ਕਾਵਿ ਦਾ ਮੁੱਲ ਨਿਸ਼ਚਿਤ ਕਰਨਾ ਹੈ ਤਾਂ ਗੁਰਬਾਣੀ ਦੀ ਧਾਰਮਿਕ ਮੂਲ-ਦ੍ਰਿਸ਼ਟੀ ਦੇ ਦਾਇਰੇ ਵਿਚ ਰਹਿ ਕੇ ਹੀ ਕਰਨਾ ਹੈ।

ਗੁਰਬਾਣੀ ਵਿਚ ਕਾਵਿ ਆਪਣੀ ਮੂਲ ਪ੍ਰਕ੍ਰਿਤੀ ਨਾਲੋਂ ਨਿੱਖੜ ਕੇ ਧਰਮ ਦਾ ਹੀ ਅੰਗ ਬਣਿਆ ਹੈ ਅਤੇ ਇਹ ਸੁਹਜਾਤਮਕ ਪ੍ਰਕਾਰਜ ਨਿਭਾਉਣ ਦੀ ਬਜਾਏ ਧਾਰਮਿਕ ਪ੍ਰਕਾਰਜ ਨਿਭਾਉਂਦਾ ਹੈ। ਏਥੇ ਭਾਸ਼ਾ ਆਪਣੇ ਬਹੁ ਅਰਥੀ ਸੁਭਾਉ ਨੂੰ ਛੰਡਦੀ ਹੈ ਅਤੇ ਆਪਣੀ ਅਰਥ-ਯੋਗਤਾ ਦਾ ਇਕ ਪਾਸਾਰੀ ਤੇ ਇਕ ਦਿਸ਼ਾਵੀ ਨਿਭਾਉ ਕਰਦੀ ਹੈ। ਗੁਰਬਾਣੀ ਵਿਚ ਸ਼ਬਦਾਂ ਦੀਆਂ ਅਰਥ-ਸੰਭਾਵਨਾਵਾਂ ਇਕੋ ਅਰਥ-ਕੇਂਦਰ ਨਾਲ ਜੁੜੀਆਂ ਰਹਿੰਦੀਆਂ ਹਨ। ਗੁਰਬਾਣੀ ਦੀ ਰਚਨਾ ਬੁਣਤੀ ਬੁਣੀ ਹੋਈ ਤਾਂ ਲੌਕਿਕ ਜੁਗਤ ਦੀਆਂ ਵਸਤੂਆਂ ਤੇ ਵਰਤਾਰਿਆਂ ਦੇ ਵੇਰਵਿਆਂ ਨਾਲ ਹੀ ਹੈ, ਪਰ ਇਨ੍ਹਾਂ ਦੇ ਚਿਹਨਕ ਸ਼ਬਦ ਏਥੇ ਆਪਣੇ ਮੂਲ ਪ੍ਰਸੰਗ ਨੂੰ ਛੱਡ ਚੁੱਕੇ ਹਨ ਅਤੇ ਵੱਖਰੀ ਹੀ ਚਿਹਨਕੀ ਯੋਗਤਾ ਹਾਸਿਲ ਕਰ ਗਏ ਹਨ। ਅਸੀਂ ਦੇਖਦੇ ਹਾਂ ਕਿ ਗੁਰਬਾਣੀ ਵਿਚ ਪ੍ਰਕਿਰਤੀ ਤੇ ਵੱਖ-ਵੱਖ ਦ੍ਰਿਸ਼ਾਂ ਤੇ ਵਰਤਾਰਿਆਂ ਦਾ ਵਰਨਨ ਹੈ, ਇਸ ਵਿਚ ਰੋਜ਼ਾਨਾ ਜੀਵਨ ਦੇ ਕਾਰ-ਵਿਹਾਰਾਂ ਤੇ ਰੀਤੀ-ਰਿਵਾਜ਼ਾਂ ਦਾ ਚਿਤ੍ਰਣ ਹੈ, ਖਾਣ-ਪੀਣ, ਪਹਿਨਣ, ਹਾਰ-ਸ਼ਿੰਗਾਰ ਸੁਖ-ਆਰਾਮ ਤੇ ਭੋਗ-ਵਿਲਾਸ ਦੀਆਂ ਕ੍ਰਿਆਵਾਂ ਦਾ ਜ਼ਿਕਰ ਹੈ। ਕਿਰਸਾਣੀ, ਤਰਖਾਣਾ, ਲੁਹਾਰਾ, ਜੁਲਾਹਾ ਆਦਿ ਕੰਮ-ਧੰਦਿਆਂ ਦੇ ਵੇਰਵੇ ਹਨ, ਪਤੀ-ਪਤਨੀ, ਮਾਂ-ਬਾਪ, ਭਾਈ, ਬੱਚੇ, ਸਖਾ-ਬੰਧੂ, ਸਖੀ-ਸਹੇਲੀ ਅਦਿ ਰਿਸ਼ਤਿਆਂ ਨਾਤਿਆਂ ਦਾ ਪਸਾਰਾ ਹੈ। ਇਹ ਸਾਰੇ ਪਸਾਰੇ ਨੂੰ ਚਿਹਨਿਤ ਕਰਨ ਵਾਲੇ ਸ਼ਬਦ ਵੀ ਸਾਡੇ ਜਾਣੇ-ਪਛਾਣੇ ਤੇ ਆਮ ਵਰਤੀਂਦੇ

ਹਨ। ਪਰ ਇਹ ਸ਼ਬਦ ਆਪਣੀ ਲੌਕਿਕ ਪ੍ਰਸੰਗਿਕਤਾ ਤੋਂ ਪਾਰ ਜਾ ਕੇ ਧਾਰਮਿਕ ਸਾਰਥਿਕਤਾ ਗ੍ਰਹਿਣ ਕਰ ਚੁੱਕੇ ਹਨ। ਮਿਸਾਲ ਵਜੋਂ ਅਸੀਂ ਗੁਰੂ ਨਾਨਕ ਦੇਵ ਜੀ ਦੀ ਰਚਨਾ 'ਬਾਰਹਮਾਹ ਤੁਖਾਰੀ' ਦਾ ਜ਼ਿਕਰ ਕਰ ਸਕਦੇ ਹਾਂ। ਇਸ ਬਾਣੀ ਵਿਚ ਪ੍ਰਬਲ ਪ੍ਰੇਮ ਦੇ ਭਾਵ ਦੇ ਚਿਹਨਕ ਸ਼ਬਦ ਲੌਕਿਕ ਪ੍ਰੇਮ ਦੀ ਸਾਧਾਰਣਤਾ ਤੇ ਸਰੀਰਿਕਤਾ ਨੂੰ ਨਹੀਂ ਦਰਸਾਉਂਦੇ, ਸਗੋਂ ਅਧਿਆਤਮਿਕ ਪ੍ਰੇਮ ਦੀ ਪਵਿੱਤਰ ਭਾਵਨਾ ਦੀ ਤੀਬਰਤਾ ਨੂੰ ਪੇਸ਼ ਕਰਦੇ ਹਨ। ਏਸੇ ਤਰ੍ਹਾਂ ਖਾਣ-ਪੀਣ, ਪਹਿਨਣ, ਹਾਰ-ਸ਼ਿੰਗਾਰ, ਧਨ-ਦੌਲਤ, ਤਾਕਤ, ਰੁਤਬਾ ਆਦਿ ਦੁਨਿਆਵੀ ਸੁਖ ਸੁਆਦ ਦੇ ਪ੍ਰਸੰਗਾਂ ਦੀ ਸਮੂਰਤ ਪੇਸ਼ਕਾਰੀ ਕਰਨ ਦੇ ਉਦੇਸ਼ ਨਾਲ ਨਹੀਂ ਵਰਤੇ ਗਏ। ਗੁਰਬਾਣੀ ਦੀ ਧਰਮ-ਦ੍ਰਿਸ਼ਟੀ ਲੌਕਿਕ-ਪ੍ਰਸੰਗਾਂ ਨੂੰ ਪਾਰਲੌਕਿਕ ਸਾਰਥਕਤਾ ਵਿਚ ਪਰਿਵਰਤਿਤ ਕਰ ਲੈਂਦੀ ਹੈ। ਇਸਦੀ ਇਕ ਮਿਸਾਲ ਵਜੋਂ ਅਸੀਂ ਗੁਰੂ ਨਾਨਕ ਦੇਵ ਜੀ ਦੇ ਇਸ ਸ਼ਬਦ ਦਾ ਅਧਿਐਨ ਕਰ ਸਕਦੇ ਹਨ:

ਮਨੁ ਮੋਤੀ ਜੇ ਗਹਣਾ ਹੋਵੈ ਪਉਣੁ ਹੋਵੈ ਸੂਤ ਧਾਰੀ॥
ਖਿਮਾ ਸੀਗਾਰੁ ਕਾਮਣਿ ਤਨਿ ਪਹਰੈ ਰਾਵੈ ਲਾਲ ਪਿਆਰੀ॥
ਲਾਲ ਬਹੁ ਗੁਣਿ ਕਾਮਣਿ ਮੋਹੀ॥
ਤੇਰੇ ਗੁਣ ਹੋਹਿ ਨ ਅਵਰੀ॥ਰਹਾਉ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ ਦਾਮੋਦਰੁ ਦੰਤੁ ਲੇਈ॥
ਕਰ ਕਰਿ ਕਰਤਾ ਕੰਗਨ ਪਹਿਰੈ ਇਨ ਬਿਧਿ ਚਿਤੁ ਧਰੇਈ॥
ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ॥
ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ॥
ਮਨ ਮੰਦਰਿ ਜੇ ਦੀਪਕੁ ਜਾਲੈ ਕਾਇਆ ਸੇਜ ਕਰੇਈ॥
ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ॥[11]

ਇਹ ਤੁਕਾਂ ਹਾਰ-ਸ਼ਿੰਗਾਰ, ਪਹਿਰਾਵੇ ਤੇ ਹੋਰ ਸਰੀਰਿਕ ਮੁਦ੍ਰਾਵਾਂ ਦੇ ਚਿਹਨਕਾਂ ਨਾਲ ਇਕ ਦ੍ਰਿਸ਼ ਤਾਂ ਸਿਰਜਦੀਆਂ ਹਨ ਪਰ ਉਸ ਦ੍ਰਿਸ਼ ਦੀ ਸਿਰਜਣਾ ਇਨ੍ਹਾਂ ਦਾ ਉਦੇਸ਼ ਨਹੀਂ-ਇਨ੍ਹਾਂ ਦਾ ਉਦੇਸ਼ ਤਾਂ ਉਸ ਦ੍ਰਿਸ਼-ਸਿਰਜਣਾ ਦੁਆਰਾ ਇਕ ਧਾਰਮਿਕ-ਦ੍ਰਿਸ਼ਟੀ ਦਾ ਸੰਚਾਰ ਕਰਨਾ ਹੈ। ਇਨ੍ਹਾਂ ਚਿਹਨਕਾਂ ਦੇ ਮੁਢਲੇ ਚਿਹਨਿਕ ਪਿਠਭੂਮੀ ਵਿਚ ਰਹਿ ਜਾਂਦੇ ਹਨ। ਇਨ੍ਹਾਂ ਦੇ ਜਿਹੜੇ ਅਰਥ ਅਗਰਭੂਮੀ ਵਿਚ ਉਜਾਗਰ ਹੁੰਦੇ ਹਨ, ਉਹ ਧਰਮ ਦੀ ਟਕਸਾਲ ਵਿਚ ਘੜੇ ਹੋਏ ਨਵੇਂ ਅਰਥ ਹਨ। ਇਨ੍ਹਾਂ ਸ਼ਬਦਾਂ ਦਾ ਉਦੇਸ਼ ਇਕ ਸੁਹਜਮਈ ਵਾਤਾਵਰਣ ਦੀ ਸਿਰਜਣਾ ਕਰਨਾ ਨਹੀਂ, ਸਗੋਂ ਅੰਤਰਨਿਹਿਤ ਸਤਿ ਨੂੰ ਗ੍ਰਹਿਣ ਕਰਾਉਣਾ ਹੈ। ਸਤਿ ਨੂੰ ਗ੍ਰਹਿਣ ਕਰਾਉਣ ਵਾਲੀ ਭਾਸ਼ਾ ਇਕੋ ਟਕਸਾਲ

ਵਿਚ ਘੜੀ ਹੋਈ ਹੈ ਤੇ ਇਸ ਭਾਸ਼ਾ ਦੇ ਸ਼ਬਦਾਂ ਦੇ ਅਰਥ ਵੀ ਇਕੋ ਸੱਚੇ ਵਿਚ ਢਲੇ ਹੋਏ ਹਨ ਅਤੇ ਇਕੋ ਅਰਥ-ਪ੍ਰਭਾਵ ਸਿਰਜਦੇ ਹਨ।

ਗੁਰਬਾਣੀ ਜਿਸ ਧਰਮ-ਭਾਵਨਾ ਤੇ ਧਰਮ-ਦ੍ਰਿਸ਼ਟੀ ਦਾ ਸੰਚਾਰ ਕਰਦੀ ਹੈ, ਉਹ ਸਮੂਹਮੁਖੀ ਹੈ। ਇਸਦਾ ਮਨੋਰਥ ਕਿਸੇ ਇਕ ਵਿਸ਼ੇਸ਼ ਵਰਣ ਜਾਂ ਵਰਗ ਦੇ ਲੋਕਾਂ ਨੂੰ ਨਹੀਂ ਸਗੋਂ ਸਮੁੱਚੀ ਮਨੁੱਖਤਾ ਨੂੰ ਧਰਮ ਦਾ ਕਲਿਆਣਕਾਰੀ ਰਾਹ ਦਰਸਾਉਣਾ ਹੈ। ਇਸੇ ਲਈ ਇਹ ਸਰਲ ਵਿਧੀ ਵਿਚ ਰਚੀ ਹੋਈ ਹੈ ਅਤੇ ਨਿਸ਼ਚਿਤ ਅਰਥਾਂ ਦਾ ਸੰਚਾਰ ਕਰਨ ਦਾ ਉਦੇਸ਼ ਰੱਖਦੀ ਹੈ। ਅਸੀਂ ਅਕਸਰ ਇਹ ਪੜ੍ਹਦੇ ਤੇ ਸਮਝਦੇ ਹਾਂ ਕਿ ਗੁਰਬਾਣੀ ਦੀ ਵਿਧੀ ਪ੍ਰਤੀਕਾਤਮਕ ਹੈ। ਇਸ ਦੇ ਸ਼ਬਦ ਚਿਹਨਾਂ ਦਾ ਨਹੀਂ ਸਗੋਂ ਪ੍ਰਤੀਕਾਂ ਦਾ ਪ੍ਰਕਾਰਜ ਨਿਭਾਉਂਦੇ ਹਨ। ਮੇਰਾ ਮਤ ਹੈ ਕਿ ਗੁਰਬਾਣੀ ਸ਼ੁੱਧ-ਪ੍ਰਤੀਕ ਦੀ ਵਿਧੀ ਵਿਚ ਨਹੀਂ ਰਚੀ ਹੋਈ। ਇਸਦੇ ਪ੍ਰਤੀਕ ਕੋਡਾਂ ਦੇ ਸੁਭਾਉ ਵਾਲੇ ਹਨ। ਪ੍ਰਤੀਕ ਕਿਸੇ ਅਰਥ ਨੂੰ ਸਪਸ਼ਟ ਤੇ ਨਿਸ਼ਚਿਤ ਰੂਪ ਵਿਚ ਸੰਚਾਰਿਤ ਨਹੀਂ ਕਰਦਾ, ਸਗੋਂ ਅਰਥ ਨੂੰ ਲੁਕਾਉਂਦਾ ਹੈ। ਦੂਸਰੀ ਗੱਲ ਸ਼ੁੱਧ-ਪ੍ਰਤੀਕ ਵਿਚ ਜੋ ਪ੍ਰਤੀਕਮਾਨ ਹੋ ਰਿਹਾ ਹੈ, ਉਹ ਮੱਹਤਵਪੂਰਣ ਨਹੀਂ ਹੁੰਦਾ, ਸਗੋਂ ਪ੍ਰਤੀਕਮਾਨ ਕਰਨ ਵਾਲਾ ਮਹੱਤਵਪੂਰਣ ਹੁੰਦਾ ਹੈ। ਇਸਦੇ ਮੁਕਾਬਲੇ ਗੁਰਬਾਣੀ ਵਿਚ ਜੋ ਪ੍ਰਤੀਕਮਾਨ ਹੋ ਰਿਹਾ ਹੈ, ਸਾਰਾ ਬਲ ਉਸ ਉੱਤੇ ਹੀ ਹੈ। ਪ੍ਰਤੀਕਮਾਨ ਕਰਨ ਵਾਲਾ ਪ੍ਰਤੀਕ ਜਾਂ ਪ੍ਰਤੀਕਮਾਨ ਕਰਨ ਦੀ ਵਿਧੀ ਦਾ ਏਥੇ ਕੋਈ ਸੁਤੰਤਰ ਮਹੱਤਵ ਨਹੀਂ ਹੈ। ਗੁਰਬਾਣੀ ਨਿਰਧਾਰਿਤ ਅਰਥ ਨੂੰ ਦ੍ਰਿੜ੍ਹ ਤੇ ਉਘੜਵੇਂ ਢੰਗ ਨਾਲ ਸੰਚਾਰਿਤ ਕਰਨ ਵਾਸਤੇ ਅਰਥ ਨੂੰ ਲੁਕਾਉਂਦੀ ਨਹੀਂ, ਨਾ ਹੀ ਕੋਈ ਬਹੁ-ਅਰਥੀ ਸੁਝਾਉ ਦਿੰਦੀ ਹੈ, ਇਹ ਤਾਂ ਅਰਥ ਨੂੰ ਦ੍ਰਿਸ਼ਟਾਂਤ ਮੂਲਕ ਢੰਗ ਨਾਲ ਅਤੇ ਸਪਸ਼ਟ ਰੂਪ ਵਿਚ ਪ੍ਰਗਟਾਉਂਦੀ ਹੈ ਤੇ ਪ੍ਰਭਾਵਸ਼ਾਲੀ ਢੰਗ ਨਾਲ ਗ੍ਰਹਿਣ ਵੀ ਕਰਾਉਂਦੀ ਹੈ। ਇਸਦੀ ਮਿਸਾਲ ਵਜੋਂ ਅਸੀਂ ਗੁਰੂ ਅਰਜਨ ਦੇਵ ਜੀ ਦੇ ਨਿਮਨ ਅੰਕਿਤ ਸ਼ਬਦ ਦਾ ਅਧਿਐਨ ਕਰ ਸਕਦੇ ਹਾਂ :

ਬਾਜੀਗਰਿ ਜੈਸੇ ਬਾਜੀ ਪਾਈ॥
ਨਾਨਾ ਰੂਪ ਭੇਖ ਦਿਖਲਾਈ॥
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ॥
ਤਬ ਏਕੋ ਏਕੰਕਾਰਾ॥
ਕਵਨ ਰੂਪ ਦ੍ਰਿਸਟਿਓ ਬਿਨਸਾਇਓ॥
ਕਤਹਿ ਗਇਓ ਉਹੁ ਕਤ ਤੇ ਆਇਓ॥1॥ਰਹਾਉ॥
ਜਲ ਤੇ ਊਠਹਿ ਅਨਿਕ ਤਰੰਗਾ॥
ਕਨਿਕ ਭੂਖਨ ਕੀਨੇ ਬਹੁ ਰੰਗਾ॥

ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥
ਫਲ ਪਾਕੇ ਤੇ ਏਕੰਕਾਰਾ॥੨॥
ਸਹਸ ਘਟਾ ਮਹਿ ਏਕੁ ਆਕਾਸੁ॥
ਘਟ ਫੂਟੇ ਤੇ ਓਹੀ ਪ੍ਰਗਾਸੁ॥
ਭਰਮ ਲੋਭ ਮੋਹ ਮਾਇਆ ਵਿਕਾਰ॥
ਭ੍ਰਮ ਛੂਟੇ ਤੇ ਏਕੰਕਾਰ॥੩॥
ਓਹੁ ਅਬਿਨਾਸੀ ਬਿਨਸਤ ਨਾਹੀ॥
ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੇ ਹਉਮੈ ਮਲ ਧੋਈ॥
ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥[12]

ਇਸ ਸ਼ਬਦ ਦਾ ਮਕਸਦ ਪਰਮ ਸੱਤਾ ਦੀ ਨਿਰਗੁਣੀ ਇੱਕਤਾ ਦੇ ਸਤਿ ਨੂੰ ਗ੍ਰਹਿਣ ਕਰਾਉਣਾ ਹੈ। ਇਸ ਦੇ ਲਈ ਇਸ ਸ਼ਬਦ ਦੇ ਕੇਂਦਰੀ ਵਿਚਾਰ ਨੂੰ ਦ੍ਰਿਸ਼ਟਾਂਤਮੂਲਕ ਫੈਲਾਓ ਪ੍ਰਦਾਨ ਕੀਤਾ ਗਿਆ ਹੈ, ਜਿਸ ਨਾਲ ਉਹ ਵਧੇਰੇ ਸੰਚਾਰ ਯੋਗ ਬਣਿਆ ਹੈ। ਗੁਰੂ ਸਾਹਿਬ ਨੇ ਜਾਣੇ ਪਛਾਣੇ ਕੋਡਾਂ ਦੀ ਸਿਰਜਣਾ/ਵਰਤੋਂ ਕੀਤੀ ਹੈ। ਸਮੁੱਚੀ ਗੁਰਬਾਣੀ ਦੀ ਏਹੋ ਵਿਧੀ ਹੈ। ਗੁਰਬਾਣੀ ਦਾ ਕੋਡ-ਪ੍ਰਬੰਧ ਪੂਰਵਕਾਲੀਨ ਤੇ ਸਮਕਾਲੀਨ ਧਾਰਮਿਕ ਤੇ ਦਾਰਸ਼ਨਿਕ ਪਰੰਪਰਾਵਾਂ ਦੇ ਪ੍ਰਚਲਿਤ ਕੋਡਾਂ ਉੱਤੇ ਵੀ ਆਧਾਰਿਤ ਹੈ। ਲੋਕ-ਜੀਵਨ ਤੇ ਲੋਕ-ਸਭਿਆਚਾਰ ਦੇ ਦੇਖੇ-ਜਾਣੇ ਵੇਰਵਿਆਂ ਦੇ ਆਧਾਰ 'ਤੇ ਵੀ ਗੁਰਬਾਣੀ ਆਪਣਾ ਕੋਡ-ਪ੍ਰਬੰਧ ਸਿਰਜਦੀ ਹੈ। ਏਸੇ ਕਰਕੇ ਇਹ ਹਰ ਪੱਧਰ, ਹਰ ਵਰਗ ਦੇ ਪਾਠਕਾਂ ਤੇ ਸਰੋਤਿਆਂ ਲਈ ਸਮਝਣਯੋਗ ਹੈ।

ਇਸ ਵਿਚਾਰ-ਚਰਚਾ ਤੋਂ ਸਪਸ਼ਟ ਹੈ ਕਿ ਗੁਰਬਾਣੀ ਦੀ ਪ੍ਰਕ੍ਰਿਤੀ ਥੀਮਕ-ਕਾਵਿ ਵਾਲੀ ਹੈ। ਇਸ ਲਈ ਸਾਰੀਆਂ ਕਾਵਿਕ-ਜੁਗਤਾਂ ਥੀਮ ਜਾਂ ਸੁਨੇਹੇ ਦੇ ਸੰਚਾਰ ਵਾਸਤੇ ਸਿਰਜੀਆਂ ਹੋਈਆਂ ਹਨ। ਏਥੋਂ ਤਕ ਕਿ ਨਿਰਗੁਣ ਤੇ ਨਿਰਾਕਾਰ ਪਰਮਾਤਮਾ ਨੂੰ ਵੀ ਸਗੁਣ ਤੇ ਸਾਕਾਰ ਰੂਪ ਵਿਚ ਤਸਵੁਰ ਕਰਕੇ ਦਿੱਬ ਸੁੰਦਰਤਾ ਦੇ ਅਮੂਰਤ ਆਦਰਸ਼ ਨੂੰ ਸਮੂਰਤ ਕੀਤਾ ਹੋਇਆ ਹੈ :

ਤੇਰੇ ਬੰਕੇ ਲੋਇਣ ਦੰਤ ਰੀਸਾਲਾ॥
ਸੋਹਣੇ ਨਕ ਜਿਨ ਲੰਮੜੇ ਵਾਲਾ॥
ਕੰਚਨ ਕਾਇਆ ਸੁਇਨੇ ਕੀ ਢਾਲਾ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ॥[13]

ਇਸ ਤੋਂ ਸਪਸ਼ਟ ਹੈ ਕਿ ਗੁਰਬਾਣੀ ਨਿਰੇ ਸੰਕਲਪੀਕਰਣ ਵਾਲੀ ਰਚਨਾ ਨਹੀਂ, ਇਸ ਵਿਚ ਨੀਰਸ ਦਾਰਸ਼ਨਿਕਤਾ ਜਾਂ ਅਮੂਰਤ ਉਪਦੇਸ਼ ਨਹੀਂ ਹੈ। ਇਹ ਅਨੁਭਵ ਤੇ ਚਿੰਤਨ ਨੂੰ ਭਾਵਨਾਤਮਕ ਰਸ ਨਾਲ ਭਰਪੂਰ ਕਰ ਲੈਂਦੀ ਹੈ, ਸੰਕਲਪਾਂ ਦਾ ਉੱਦਾਤ ਕਲਪਨਾ ਨਾਲ ਸੁਮੇਲ ਕਾਇਮ ਕਰ ਲੈਂਦੀ ਹੈ ਅਤੇ ਇਸ ਤਰ੍ਹਾਂ ਉਨ੍ਹਾਂ ਨੂੰ ਮਾਨਵੀ ਸਾਰਥਕਤਾ ਨਾਲ ਭਰਪੂਰ ਕਰ ਦਿੰਦੀ ਹੈ। ਗੁਰਬਾਣੀ ਦੀ ਵਿਲੱਖਣਤਾ ਦਾ ਪ੍ਰਮੁਖ ਆਧਾਰ ਇਸ ਵਿਚ ਵਿਸਮਾਦੀ ਧਾਰਮਿਕ ਅਨੁਭਵ ਅਤੇ ਅਸੰਪ੍ਰਦਾਇਕ ਤੇ ਮਾਨਵਹਿਤਕਾਰੀ ਚਿੰਤਨ ਦਾ ਸੁਮੇਲ ਹੈ। ਇਸ ਅਨੁਭਵ ਤੇ ਚਿੰਤਨ ਨੂੰ ਕਾਵਿਕ ਰੂਪਾਂ ਦੀ ਜਿੰਨੀ ਵੰਨ-ਸੁਵੰਨਤਾ ਅਤੇ ਛੰਦ-ਬਣਤਰਾਂ ਦੀ ਜਿੰਨੀ ਅਮੀਰੀ ਸਹਿਤ ਪੇਸ਼ ਕੀਤਾ ਗਿਆ ਹੈ, ਉਸਦੀ ਮਿਸਾਲ ਕਿਸੇ ਵੀ ਹੋਰ ਭਾਸ਼ਾ ਦੀ ਕਿਸੇ ਕਿਰਤ ਵਿਚ ਨਹੀਂ ਮਿਲਦੀ। ਗੁਰਬਾਣੀ ਦੇ ਕਾਵਿ-ਰੂਪਾਂ, ਛੰਦ-ਬਣਤਰਾਂ, ਅਲੰਕਾਰਕ ਜੁਗਤਾਂ ਤੇ ਭਾਸ਼ਾ-ਸ਼ੈਲੀਆਂ ਸੰਬੰਧੀ ਬਹੁਤ ਵਿਸਤ੍ਰਿਤ ਚਰਚਾ ਕੀਤੀ ਜਾ ਸਕਦੀ ਹੈ ਪਰ ਏਥੇ ਇਸ ਵਿਸਤਾਰ ਵਿਚ ਜਾਣ ਦੀ ਗੁੰਜ਼ਾਇਸ਼ ਨਹੀਂ ਹੈ। ਇਸ ਸੰਬੰਧ ਵਿਚ ਏਨਾ ਕਹਿਣਾ ਚਾਹਾਂਗੀ ਕਿ ਗੁਰਬਾਣੀ ਲੋਕ-ਕਾਵਿ ਦੇ ਰੂਪਾਂ ਦੇ ਛੰਦ-ਪ੍ਰਬੰਧ ਨੂੰ ਵੀ ਅਪਨਾਉਂਦੀ ਹੈ, ਨਵੇਂ ਕਾਵਿ-ਰੂਪ ਤੇ ਛੰਦ-ਬਣਤਰਾਂ ਦੀ ਘਾੜਤ ਵੀ ਕਰਦੀ ਹੈ। ਗੁਰਬਾਣੀ ਦੀ ਅੰਲਕਾਰ-ਸਿਰਜਣਾ ਦਾ ਖੇਤਰ ਭਾਵੇਂ ਜਾਣਿਆ-ਪਛਾਣਿਆ ਪ੍ਰਕ੍ਰਿਤਿਕ ਤੇ ਸਮਾਜਿਕ ਜਗਤ ਹੈ ਪਰ ਇਹ ਅੰਲਕਾਰ-ਸਿਰਜਣਾ ਮੌਲਿਕਤਾ ਤੇ ਨਵੀਨਤਾ ਨਾਲ ਭਰਪੂਰ ਹੈ। ਗੁਰਬਾਣੀ ਦਾ ਭਾਸ਼ਾਈ ਪ੍ਰਬੰਧ ਵੀ ਆਪਣੀ ਵੰਨ ਸੁਵੰਨਤਾ ਸਦਕਾ ਇਤਿਹਾਸਿਕ ਮਹੱਤਵ ਰੱਖਦਾ ਹੈ।

ਗੁਰਬਾਣੀ ਦੀਆਂ ਇਨ੍ਹਾਂ ਸਾਰੀਆਂ ਸਾਹਿਤਿਕ ਤੇ ਭਾਸ਼ਾਈ ਵਿਸ਼ੇਸ਼ਤਾਵਾਂ ਦਾ ਅਧਿਐਨ ਇਸਦੇ ਧਾਰਮਿਕ ਸਿਸਟਮ ਦੇ ਅੰਤਰਗਤ ਹੀ ਕਰਨਾ ਉਚਿਤ ਹੈ। ਕਿਸੇ ਕਾਵਿ ਕਿਰਤ ਦਾ ਅਧਿਐਨ, ਉਸਦੇ ਆਪਣੇ ਰੂਪ-ਸੰਗਠਨ ਦੀ ਪਛਾਣ ਉੱਤੇ ਆਧਾਰਿਤ ਹੁੰਦਾ ਹੈ। ਪਰ ਜਿਵੇਂ ਅਸੀਂ ਪਹਿਲਾਂ ਵੀ ਕਿਹਾ ਹੈ ਗੁਰਬਾਣੀ, ਕਾਵਿ-ਕਿਰਤ ਨਹੀਂ, ਧਰਮ-ਕਿਰਤ ਹੈ ਅਤੇ ਇਸਦਾ ਰੂਪ-ਸੰਗਠਨ ਕਾਵਿ ਵਾਲਾ ਨਹੀਂ ਧਰਮ ਵਾਲਾ ਹੈ। ਗੁਰਬਾਣੀ ਦੇ ਅਧਿਐਨ ਦੇ ਪ੍ਰਤਿਮਾਨ ਇਸਦੇ ਧਾਰਮਿਕ ਸਿਸਟਮ ਵਿਚ ਹਨ, ਜਿਸਦੇ ਨਿਯੰਤ੍ਰਣ ਹੇਠ ਇਸਦੀ ਰਚਨਾ ਹੋਈ ਹੈ। ਏਥੇ ਕਾਵਿ-ਵਿਧੀ ਵੀ ਧਰਮ ਦੇ ਸਿਸਟਮ ਦਾ ਹੀ ਅੰਗ ਹੈ, ਇਸਦੀ ਆਪਣੀ ਸੁਤੰਤਰ ਸੱਤਾ ਕੋਈ ਨਹੀਂ ਹੈ। ਅਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਕਾਵਿ-ਵਿਧੀ ਤੋਂ ਬਗੈਰ ਇਸ ਧਾਰਮਿਕ ਸਿਸਟਮ ਦੀ ਅਭਿਵਿਅਕਤੀ ਹੀ ਨਹੀਂ ਸੀ ਹੋ ਸਕਦੀ। ਅਸੀਂ ਇਹ ਵੀ ਨਹੀਂ ਕਹਿ ਸਕਦੇ ਕਿ ਕਾਵਿ ਦੀ ਹੋਂਦ ਇਸ ਸਿਸਟਮ ਦੀ ਅਭਿਵਿਅਕਤੀ ਦਾ ਵਾਹਨ ਬਣੇ ਬਗੈਰ ਸੰਭਵ ਨਹੀਂ ਸੀ। ਦੋਹਾਂ ਦੀ ਆਪਣੀ ਸੁਤੰਤਰ ਤੇ ਖ਼ੁਦਮੁਖਤਾਰ ਸੱਤਾ ਹੈ ਅਤੇ ਦੋਹਾਂ ਦੀ ਹੋਂਦ ਇਕ ਦੂਜੇ ਤੋਂ ਬਗੈਰ ਸੰਭਵ ਹੈ। ਪਰ ਸਾਡੀ ਸੰਸਕ੍ਰਿਤੀ ਦੇ ਇਕ ਵਿਸ਼ੇਸ਼ ਪੜਾਅ

'ਤੇ, ਅੱਜ ਤੋਂ ਚਾਰ ਪੰਜ ਸਦੀਆਂ ਪਹਿਲਾਂ ਗੁਰਬਾਣੀ ਦੇ ਰੂਪ ਵਿਚ ਕਾਵਿ-ਧਰਮ ਦੀ ਵਿਸ਼ੇਸ਼ ਵਿਧੀ ਵਜੋਂ ਪ੍ਰਕਾਰਜਸ਼ੀਲ ਰਿਹਾ ਹੈ। ਇਹ ਸਾਡਾ ਮਾਣ ਕਰਨ ਯੋਗ ਵਿਰਸਾ ਹੈ ਅਤੇ ਇਸਦੇ ਗੌਰਵ ਨੂੰ ਜਾਣਨ, ਸਮਝਣ ਤੇ ਪਛਾਣਨ ਦੀ ਅਤਿਅੰਤ ਲੋੜ ਹੈ।

## ਹਵਾਲੇ


1. *ਗੁਰੂ ਗ੍ਰੰਥ ਮਹਿਮਾ ਕੋਸ਼,* (ਸੰਪ.) ਪਿਆਰਾ ਸਿੰਘ ਪਦਮ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੂਜੀ ਵਾਰ 1991, ਪੰਨਾ 241 ਉਤੇ ਉਧਰਿਤ।
2. *Varieties of Religious Experience,* Collier Books, New York, III ed. 1968, p. 340.
3. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ 8.
4. *The Golden Bough*, Vol I, Macmillan & Co, London, 1911, p. 240.
5. *Selected Essays,* Faber & Faber Ltd., London, rep 1969, pp. 388-90.
6. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ 360.
7. ਉਹੀ, ਪੰਨਾ 635.
8. ਉਹੀ, ਪੰਨਾ 459.
9. ਉਹੀ, ਪੰਨਾ 918.
10. ਉਹੀ, ਪੰਨਾ 763.
11. ਉਹੀ, ਪੰਨਾ 359.
12. ਉਹੀ, ਪੰਨਾ 736.
13. ਉਹੀ, ਪੰਨਾ 567.

# ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਪਿਛੋਕੜ

*ਧਰਮ ਸਿੰਘ**

ਬਾਣੀ ਰਚਣ, ਭਗਤ ਬਾਣੀ ਇਕੱਠਾ ਕਰਨ ਅਤੇ ਫਿਰ ਇਸ ਸਾਰੇ ਸੰਗ੍ਰਹਿ ਨੂੰ ਇਕ ਪ੍ਰਸਤਾਵਿਤ ਗ੍ਰੰਥ ਤਿਆਰ ਕਰਨ ਦੀ ਯੋਜਨਾ ਤਹਿਤ ਅਗਲੇ ਗੁਰੂ ਸਾਹਿਬ ਤਕ ਪੁੱਜਦਾ ਕਰਨ ਦਾ ਵਿਚਾਰ, ਨਿਰਸੰਦੇਹ, ਆਦਿ ਗੁਰੂ, ਗੁਰੂ ਨਾਨਕ ਦੇਵ ਜੀ ਦਾ ਸੀ। ਇਸ ਵਿਚਾਰ ਨੇ ਹੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦੀ ਨੀਂਹ ਰੱਖੀ ਕਿਉਂਕਿ ਧਰਮ ਗ੍ਰੰਥ ਕਿਸੇ ਵੀ ਧਰਮ ਨੂੰ ਪ੍ਰਚਲਿਤ ਕਰਨ ਅਤੇ ਉਸਨੂੰ ਸਿੱਧਾਂਤਕ ਸੇਧ ਦੇਣ ਵਿਚ ਅਤਿਅੰਤ ਮਹੱਤਵਪੂਰਨ ਸਥਾਨ ਰੱਖਦਾ ਹੈ। ਧਰਮ ਗ੍ਰੰਥ ਤੋਂ ਬਿਨਾਂ ਧਰਮ ਨਹੀਂ ਚਲ ਸਕਦਾ। ਧਰਮ ਗ੍ਰੰਥ ਵਿਚਲੇ ਵਿਚਾਰ ਹੀ ਇਕ ਧਰਮ ਨੂੰ ਦੂਜੇ ਤੋਂ ਨਿਖੇੜ ਕੇ ਉਸਦੀ ਵੱਖਰਤਾ ਕਾਇਮ ਕਰਦੇ ਹਨ। ਕਿਸੇ ਵੀ ਵਿਚਾਰਧਾਰਾ ਦੀ ਸਾਰਥਕਤਾ ਦੀ ਪਰਖ ਇਸ ਗੱਲ ਤੋਂ ਕੀਤੀ ਜਾਂਦੀ ਹੈ ਕਿ ਉਸਨੇ ਕਿਸ ਕਿਸਮ ਦਾ ਵਿਅਕਤੀ ਅਤੇ ਸਮਾਜ ਪੈਦਾ ਕੀਤਾ ਹੈ। ਭਗਵਤ ਗੀਤਾ, ਕੁਰਾਨ ਸ਼ਰੀਫ਼, ਧੱਮਪਦ ਅਤੇ ਹੋਰ ਧਰਮ ਗ੍ਰੰਥ ਉਪਰੋਕਤ ਲੋੜਾਂ ਵਿਚੋਂ ਹੀ ਪੈਦਾ ਹੋਏ ਮੰਨੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਵੀ ਮੱਧਕਾਲੀਨ ਧਰਮ ਗ੍ਰੰਥਾਂ ਦੀ ਪਰੰਪਰਾ ਵਿਚ ਹੀ ਰੱਖਿਆ ਜਾ ਸਕਦਾ ਹੈ ਕਿਉਂਕਿ ਇਸ ਵਿਚ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਦੁਆਰਾ ਨਿਰਧਾਰਿਤ ਬੁਨਿਆਦੀ ਸਿੱਧਾਂਤ ਅਤੇ ਇਕ ਆਦਰਸ਼ਕ ਸਿਖ (ਗੁਰਮੁਖ) ਦੀ ਜੀਵਨ-ਜਾਚ ਦੇ ਗੁਰ ਦੱਸੇ ਹਨ। ਸੰਖੇਪ ਵਿਚ ਕਹਿਣਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਇਕ ਗੁਰਸਿਖ ਦੀ ਦੀਨ ਤੇ ਦੁਨੀਆਂ ਦੀ ਹਰ ਪੱਖੋਂ ਅਗਵਾਈ ਕਰਨ ਵਾਲਾ ਪਹਿਲਾ ਰਹਿਤਨਾਮਾ ਹੈ। ਇਕ ਸਿਖ ਲਈ ਕਿੰਨੇ ਸਪਸ਼ਟ ਨਿਰਦੇਸ਼ ਹਨ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ
ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ

*ਪ੍ਰੋਫੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ॥
ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥[1]

ਸਿੱਧਾਂਤਕ ਅਗਵਾਈ ਤੋਂ ਬਾਅਦ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਦੂਜਾ ਵੱਡਾ ਕਾਰਨ ਗੁਰੂ ਸਾਹਿਬਾਨ ਦੁਆਰਾ ਅਰਥਹੀਣ ਮਿੱਥਾਂ ਦਾ ਖੰਡਨ ਕਰਨ ਦਾ ਸੀ। ਪੁਰੋਹਿਤ ਸ਼੍ਰੇਣੀ ਨੇ ਧਰਮ ਕਰਮ ਦੇ ਕੰਮਾਂ ਵਿਚ ਆਪਣੀ ਇਜਾਰੇਦਾਰੀ ਕਾਇਮ ਰੱਖਣ ਲਈ ਬਾਣੀ (ਗ੍ਰੰਥ), ਭਾਸ਼ਾ, ਅਤੇ ਲਿਪੀ ਆਦਿ ਬਾਰੇ ਕਈ ਮਿੱਥਾਂ ਪ੍ਰਚਲਿਤ ਕਰ ਰੱਖੀਆਂ ਹਨ। ਇਕ ਮਿੱਥ ਇਹ ਸੀ ਕਿ ਹਿੰਦੂ ਧਰਮ ਦੇ ਧਾਰਮਿਕ ਗ੍ਰੰਥ ਸੰਸਕ੍ਰਿਤ ਵਿਚ ਹੋਣ ਕਰਕੇ ਇਹ ਗ੍ਰੰਥ ਦੇਵ ਬਾਣੀ ਹੈ, ਸੰਸਕ੍ਰਿਤ ਦੇਵ ਭਾਸ਼ਾ ਹੈ ਅਤੇ ਦੇਵਨਾਗਰੀ ਦੇਵ ਲਿਪੀ ਹੈ। ਇਨ੍ਹਾਂ ਤੋਂ ਬਿਨਾਂ ਕਿਸੇ ਵੀ ਰਚਨਾ (ਗ੍ਰੰਥ), ਭਾਸ਼ਾ ਅਤੇ ਲਿਪੀ ਵਿਚ ਲਿਖੀ ਗਈ ਚੀਜ਼ ਪਵਿੱਤਰ ਨ ਹੋਣ ਕਰਕੇ ਧਰਮ ਕਰਮ ਦੇ ਕੰਮਾਂ ਲਈ ਪਰਵਾਨ ਨਹੀਂ ਹੋ ਸਕਦੀ। ਸੰਸਕ੍ਰਿਤ ਤੋਂ ਵਿਕਸਿਤ ਹੋਈਆਂ ਭਾਸ਼ਾਵਾਂ ਨੂੰ ਇਸ ਵਰਗ ਨੇ ਅਪਭ੍ਰੰਸ਼ਾਂ ਦਾ ਨਾਂ ਦਿੱਤਾ ਗਿਆ ਜਿਸ ਦਾ ਸ਼ਾਬਦਿਕ ਅਰਥ ਹੈ, ਗਿਰਾਉ, ਡਿੱਗਣਾ ਜਾਂ ਵਿਗੜਿਆ ਹੋਇਆ।[2] ਉਪਰੋਕਤ ਸਵਰਨ ਭਾਂਤ ਦੀਆਂ ਮਿੱਥਾਂ ਨੂੰ ਤੋੜ ਕੇ ਲੋਕਾਂ ਦੀ ਭਾਸ਼ਾ ਵਿਚ ਰਚੀਆਂ ਗਈਆਂ ਰਚਨਾਵਾਂ (ਗ੍ਰੰਥ) ਅਤੇ ਲੋਕ ਲਿਪੀ ਵਿਚ ਲਿਖੀ ਗਈ ਬਾਣੀ ਨੂੰ ਦੈਵੀ ਪ੍ਰਵਾਨਗੀ ਦਿਵਾਉਣੀ ਵੀ ਗੁਰੂ ਸਾਹਿਬਾਨ ਦਾ ਇਕ ਆਸ਼ਾ ਸੀ। ਇਥੇ ਇਹ ਦੁਹਰਾਉਣ ਦੀ ਲੋੜ ਨਹੀਂ ਕਿ ਗੁਰੂ ਸਾਹਿਬਾਨ ਨੇ ਬੇਸ਼ੁਮਾਰ ਉਨ੍ਹਾਂ ਮਿੱਥਾਂ ਦਾ ਖੰਡਨ ਕੀਤਾ ਜੋ ਵਿਸ਼ੇਸ਼ ਕਰਕੇ ਮੱਧਕਾਲੀ ਧਰਮ, ਸਮਾਜ ਅਤੇ ਸਭਿਆਚਾਰ ਲਈ ਹਾਨੀਕਾਰਕ ਸਨ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਇਸੇ ਮਿੱਥ-ਖੰਡਨ ਦਾ ਠੋਸ ਪ੍ਰਮਾਣ ਹੈ।

ਸੰਸਕ੍ਰਿਤ ਗ੍ਰੰਥਾਂ, ਭਾਸ਼ਾ ਅਤੇ ਦੇਵਨਾਗਰੀ ਲਿਪੀ ਦੇ ਸਮਾਨੰਤਰ ਸੰਕਲਪ ਦੇਣ ਅਤੇ ਇਨ੍ਹਾਂ ਨਾਲ ਜੁੜੇ ਆਦਰ ਮਾਣ ਅਤੇ ਦਿੱਬਤਾ ਦੀ ਪ੍ਰਵਾਨਗੀ ਦਿਵਾਉਣ ਲਈ ਗੁਰੂ ਸਾਹਿਬਾਨ ਨੇ ਉਚੇਚੇ ਯਤਨ ਕੀਤੇ। ਇਸੇ ਲਈ ਅਸੀਂ ਵੇਖਦੇ ਹਾਂ ਕਿ ਗੁਰੂ ਸਾਹਿਬਾਨ ਨੇ ਸ਼ਬਦ/ਬਾਣੀ/ਗੁਰਬਾਣੀ/ਪੋਥੀ ਵਾਰ ਵਾਰ ਵਰਤ ਕੇ ਜਿਗਿਆਸੂ ਦੇ ਮਨ

ਵਿਚ ਉੱਠਣ ਵਾਲੇ ਸਾਰੇ ਭਰਮਾਂ ਭ੍ਰਾਂਤੀਆਂ ਦਾ ਨਿਵਾਰਣ ਕੀਤਾ ਹੈ। ਗੁਰਬਾਣੀ ਦੇ ਮਹੱਤਵ ਨੂੰ ਦ੍ਰਿੜ੍ਹ ਕਰਨ ਕਰਾਉਣ ਦਾ ਆਰੰਭ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਕਰ ਦਿੱਤਾ ਸੀ। ਉਦਾਹਰਣ ਵਜੋਂ ਹੇਠ ਲਿਖਿਆਂ ਤੁਕਾਂ ਵੇਖੋ:

- ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥
  ਜਿਨਿ ਪੀਤੀ ਤਿਸੁ ਮੋਖ ਦੁਆਰ॥[3]
- ਸਭਿ ਨਾਦ ਬੇਦ ਗੁਰਬਾਣੀ॥
  ਮਨੁ ਰਾਤਾ ਸਾਰਿੰਗਪਾਣੀ॥[4]
- ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
  ਇਹ ਬਾਣੀ ਮਹਾਪੁਰਖ ਕੀ ਨਿਜ ਘਰਿ ਵਾਸਾ ਹੋਇ॥[5]

ਗੁਰੂ ਅੰਗਦ ਦੇਵ ਜੀ ਦਾ ਸਲੋਕ ਇਸ ਪਰਥਾਇ ਇਸ ਤਰ੍ਹਾਂ ਹੈ:

ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚਿਆਈ॥
ਗੁਰਮੁਖਿ ਆਖੀ ਗੁਰਮੁਖਿ ਜਾਤੀ ਸੁਰਤੀ ਕਰਮਿ ਧਿਆਈ॥[6]

ਗੁਰੂ ਅਮਰਦਾਸ ਜੀ ਨੇ ਗੁਰਬਾਣੀ ਦਾ ਮਹਾਤਮ ਸਪਸ਼ਟ ਕਰਦਿਆਂ ਲਿਖਿਆ ਹੈ:

ਗੁਰਬਾਣੀ ਸੁਣਿ ਮੈਲੁ ਗਵਾਏ॥
ਸਹਜੇ ਹਰਿ ਨਾਮੁ ਮੰਨਿ ਵਸਾਏ॥
ਕੂੜੁ ਕੁਸਤੁ ਤ੍ਰਿਸਨਾ ਅਗਨਿ ਬੁਝਾਏ॥
ਅੰਤਰਿ ਸਾਂਤਿ ਸਹਜਿ ਸੁਖੁ ਪਾਏ॥
ਨ ਸਬਦੁ ਬੂਝੈ ਨ ਜਾਣੈ ਬਾਣੀ॥
ਮਨਮੁਖਿ ਅੰਧੇ ਦੁਖਿ ਵਿਹਾਣੀ॥[7]

ਗੁਰੂ ਰਾਮਦਾਸ ਜੀ ਅਨੁਸਾਰ ਬਾਣੀ ਵਿਚ ਹਰ ਪ੍ਰਕਾਰ ਦੇ ਅੰਮ੍ਰਿਤ ਪਏ ਹਨ। ਇਕ ਥਾਂ ਹੋਰ ਗੁਰੂ ਰਾਮਦਾਸ ਜੀ ਨੇ ਸਤਿਗੁਰੂ ਦੀ ਬਾਣੀ ਨੂੰ ਹਰਫ਼ ਹਰਫ਼ ਸੱਚ ਮੰਨਣ ਦੀ ਤਾਕੀਦ ਕੀਤੀ ਹੈ ਕਿਉਂਕਿ ਇਹ ਦੈਵੀ ਬਚਨ ਹਨ:

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥[8]

ਬਾਣੀ/ਗੁਰਬਾਣੀ/ਪੋਥੀ ਦੀ ਮਹਿਮਾ ਵਿਚ ਸਭ ਤੋਂ ਵੱਧ ਬਚਨ ਗੁਰੂ ਅਰਜਨ ਦੇਵ ਜੀ ਦੇ ਹਨ। ਉਨ੍ਹਾਂ ਨੇ ਇਸ ਨੂੰ ਧੁਰ ਕੀ ਬਾਣੀ ਅਤੇ ਸਗਲੀ ਚਿੰਤ ਮਿਟਾਉਣ ਵਾਲੀ ਕਹਿਣ ਦੇ ਨਾਲ ਨਾਲ ਇਸ ਨੂੰ ਗਾਉਣ, ਸੁਣਨ, ਮੰਨਣ, ਜਾਣਨ (ਬੁੱਝਣ) ਅਤੇ ਕਮਾਉਣ ਵਾਲਿਆਂ ਦੀ ਗਤੀ ਕਰਨ ਵਾਲੀ ਕਿਹਾ ਹੈ। ਜੇਕਰ ਅੰਕੜਿਆਂ ਦੇ ਹਿਸਾਬ ਨਾਲ ਵੀ ਵੇਖਿਆ ਜਾਵੇ ਤਾਂ ਬਾਣੀ/ਗੁਰਬਾਣੀ ਦੇ ਮਹੱਤਵ ਨੂੰ ਦ੍ਰਿੜ੍ਹ ਕਰਨ

ਦਾ ਕੰਮ ਕਾਲ-ਕ੍ਰਮ ਅਨੁਸਾਰ ਪੈਰੋ ਪੈਰ ਨ ਕੇਵਲ ਵਧ ਰਿਹਾ ਸੀ, ਸਗੋਂ ਇਹ ਸਿੱਧੇ ਤੌਰ ਤੇ ਗੁਰਸਿਖਾਂ ਨੂੰ ਸੰਬੋਧਿਤ ਵੀ ਹੋ ਰਹੀ ਸੀ। ਗੁਰਬਾਣੀ ਨੂੰ ਹਰ ਪ੍ਰਕਾਰ ਦੇ ਗਿਆਨ ਦਾ ਸੋਮਾ ਮੰਨ ਕੇ ਇਸ ਵਿਚੋਂ ਹੀ ਸਭ ਕੁਝ ਤਲਾਸ਼ ਕਰਨ ਦੀ ਨਸੀਹਤ ਬਾਰ ਬਾਰ ਕੀਤੀ ਜਾ ਰਹੀ ਸੀ। ਗੁਰਬਾਣੀ ਪਿਉ ਦਾਦੇ ਦਾ ਖ਼ਜ਼ਾਨਾ ਸੀ ਜਿਸ ਉਪਰ ਹਰ ਅਕੀਦਤਮੰਦ ਦਾ ਬਰਾਬਰ ਦਾ ਅਧਿਕਾਰ ਸੀ।

ਗੁਰੂ ਸਾਹਿਬਾਨ ਦੇ ਲੋਕਮੁੱਖਤਾ ਅਤੇ ਬਾਣੀ ਵਿਚਲੀ ਲੋਕਯੋਗਤਾ ਦੇ ਇਸ ਸੰਕਲਪ ਨੂੰ ਪਿਛਲੇਰੇ ਸਿਖ ਲੇਖਕਾਂ ਨੇ ਆਪੋ ਆਪਣੇ ਅੰਦਾਜ਼ ਵਿਚ, ਹੋਰ ਵੀ ਸਪਸ਼ਟ ਕਰਨ ਦਾ ਯਤਨ ਕੀਤਾ ਹੈ। 'ਸਿਖਾਂ ਦੀ ਭਗਤਮਾਲਾ' ਸਿਖ ਧਰਮ, ਸਮਾਜ ਅਤੇ ਸਭਿਆਚਾਰ ਨੂੰ ਸਮਝਣ ਲਈ ਇਕ ਅਤਿਅੰਤ ਮਹੱਤਵਪੂਰਨ ਰਚਨਾ ਹੈ। ਕਹਿਣ ਨੂੰ ਭਾਵੇਂ ਇਹ ਭਾਈ ਗੁਰਦਾਸ ਦੀ ਗਿਆਰ੍ਹਵੀਂ ਵਾਰ ਦਾ ਖੁੱਲ੍ਹਾ ਟੀਕਾ ਮੰਨਿਆ ਜਾਂਦਾ ਹੈ, ਪਰ ਅਸਲ ਵਿਚ ਇਹ ਟੀਕੇ ਨਾਲੋਂ ਵੱਧ ਹੋਰ ਵੀ ਕਈ ਤਰ੍ਹਾਂ ਦੀ ਸੂਚਨਾ ਦਿੰਦੀ ਹੈ। ਇਸ ਰਚਨਾ ਵਿਚਲੀ ਇਕ ਸਾਖੀ ਅਜੇਹੀ ਹੈ ਜੋ ਸੰਸਕ੍ਰਿਤ ਵਾਲੀ ਮਿੱਥ ਦਾ ਬੜੇ ਜ਼ੋਰਦਾਰ ਪਰ ਦਲੀਲਮਈ ਢੰਗ ਨਾਲ ਖੰਡਨ ਕਰਦੀ ਹੈ। ਇਹ ਸਾਖੀ ਇਸ ਤਰ੍ਹਾਂ ਚਲਦੀ ਹੈ:

"ਸਿੱਖਾਂ ਅਰਦਾਸਿ ਕੀਤੀ, ਸਚੇ ਪਾਤਸ਼ਾਹ ਜੀ। ਕਸ਼ਮੀਰ ਵਿਚ ਜੋ ਪੰਡਿਤ ਹੁੰਦੇ ਹੈਨਿ ਸੋ ਗੁਰੂ ਕੀ ਬਾਣੀ ਸਿਖਾਂ ਨੂੰ ਪੜਨ ਨਹੀਂ ਦਿੰਦੇ। ਕਹਿਦੇ ਹੈਨਿ ਜੇ ਸਹਸਕ੍ਰਿਤ ਦੇਵ ਬਾਣੀ ਹੈ ਤੇ ਭਾਖਾ ਮਨੁੱਖ ਬਾਣੀ ਹੈ ਤੇ ਤੁਸਾ ਨਮਿਤ ਕਰਮ ਛੋਡਿ ਦਿਤੇ ਹੈਨਿ। ਅਸੀ ਤੁਹਾਡੇ ਨਾਲ ਵਰਤਣਿ ਨਹੀ ਰਖਦੇ। ਤਾ ਮਾਧੋ ਸੋਢੀ ਨੂੰ ਆਗਿਆ ਹੋਈ, ਤੇਰੇ ਬਚਨਾਂ ਵਿਚ ਮੈ ਬਲ ਪਾਇਆ ਹੈ, ਤੂ ਜਾਇ ਕੈ ਕਸ਼ਮੀਰ ਵਿਚ ਗੁਰਸਿਖੀ ਦੀ ਰੀਤਿ ਚਲਾਇ। ਤਾ ਮਾਧੋ ਅਰਦਾਸਿ ਕੀਤੀ, ਜੀ ਓਹ ਕਰਮਕਾਂਡੀ ਹੈਨਿ। ਉਪਾਸਨਾ ਨੂੰ ਨਹੀ ਜਾਣਦੇ। ਬਚਨ ਹੋਇਆ ਜਾਣਦੇ ਹੈਨਿ ਪਰ ਕਮਾਵਦੇ ਨਹੀਂ, ਤੇਰੇ ਦਰਸਨ ਤੇ ਕਮਾਵਾਂਗੇ। ਜੈਸੇ ਪੰਡਿਤਾ ਨੂੰ ਸੰਸਕ੍ਰਿਤ ਹੈ, ਤੈਸੇ ਗੁਰੂ ਕੇ ਸਿਖਾਂ ਨੂੰ ਸਬਦ ਗੁਰੂ ਕਾ ਪਿਆਰਾ ਹੈ। ਤਾ ਭਾਈ ਮਾਧੋ ਕਸ਼ਮੀਰ ਗਇਆ, ਗੁਰੂ ਕੀ ਕਥਾ ਲਗਾ ਕਰਣੇ। ਤਾ ਪੰਡਿਤਾਂ ਕਹਿਆ, ਅਸੀ ਭਾਖਾ ਬਾਣੀ ਨਹੀਂ ਮੰਨਦੇ ਤਾਂ ਭਾਈ ਮਾਧੋ ਕਹਿਆ, ਘ੍ਰਿਤ ਭਾਵੇ ਧਾਤ ਦੇ ਬਾਸਨ ਮੈ ਹੋਵੈ ਭਾਵੇ ਮਾਟੀ ਕੇ ਬਾਸਨ ਮੈ ਹੋਵੇ, ਘ੍ਰਿਤ ਲੇਨੇ ਵਾਲਾ ਬਾਸਨ ਨਹੀ ਵੇਖਦਾ। ਤੈਸੇ ਮਹਾਰਾਜ ਦਾ ਨੇਮ ਔ ਆਤਮ-ਗਿਆਨ ਭਾਵੇ ਸਹੰਸਕ੍ਰਿਤ ਦੀ ਬਾਣੀ ਵਿਚ ਹੋਵੇ, ਭਾਵੇ ਭਾਖਾ ਵਿਚ ਏਹ ਨਾਮ ਸਰਬ ਦਾ ਕਲਿਆਣ ਕਰਦਾ ਹੈ। ਕਿਉ ਜੁ ਤੁਸੀਂ ਭੀ ਭਾਖਾ ਵਿਚ ਸਭਨਾ ਨੂੰ ਸਮਝਾਵਦੇ ਹੋ ਤਾ ਉਨ੍ਹਾਂ ਕਹਿਆ, ਅਸੀ ਮੋਟੀ ਬੁਧਿ ਵਾਲਿਆਂ ਨੂੰ ਸਮਝਾਂਦੇ ਹਾਂ ਤਾਂ ਭਾਈ ਮਾਧੋ ਕਹਿਆ ਗੁਰੂ

ਜੀ ਭੀ ਕਲਿਜੁਗ ਦੇ ਜੀਆਂ ਵਾਸਤੇ ਭਾਖਾ ਬਾਣੀ ਕੀਤੀ ਹੈ। ਵੇਦਾ ਕਰਕੇ ਚਤੁਰਾਈ ਪ੍ਰਾਪਤੀ ਹੁੰਦੀ ਹੈ, ਮਨ ਨੀਵਾਂ ਨਹੀ ਹੁੰਦਾ ਤੇ ਸਬਦ ਕਰਕੇ ਮਨ ਨੀਵਾਂ ਹੁੰਦਾ ਹੈ।"[9]

ਇਸੇ ਪੁਸਤਕ ਵਿਚ ਗੁਰੂ ਗ੍ਰੰਥ ਸਾਹਿਬ ਨੂੰ ਕਲਯੁਗ ਵਿਚ ਪੰਜਵਾਂ ਵੇਦ ਕਿਹਾ ਗਿਆ ਹੈ।[10] 'ਸਿੱਖਾਂ ਦੀ ਭਗਤਮਾਲਾ' 18ਵੀਂ ਸਦੀ ਦੇ ਆਰੰਭ ਦੀ ਰਚਨਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਪਿਛੋਕੜ ਵਿਚ ਕੰਮ ਕਰ ਰਿਹਾ ਉਪਰੋਕਤ ਵਿਚਾਰ ਅਠਾਰ੍ਹਵੀਂ ਸਦੀ ਦੇ ਆਖ਼ਰ ਅਤੇ ਉਨ੍ਹੀਵੀਂ ਸਦੀ ਦੇ ਪਹਿਲੇ ਅੱਧ ਵਿਚ ਹੋ ਗੁਜ਼ਰੇ ਕਵੀ ਸੌਂਧਾ ਤਕ ਪੁੱਜਦਾ ਹੈ। ਉਸ ਨੇ ਬਾਣੀ, ਭਾਸ਼ਾ ਅਤੇ ਲਿਪੀ ਬਾਰੇ ਪ੍ਰਚਲਿਤ ਵਿਚਾਰ ਨੂੰ ਆਪਣੇ ਸ਼ਬਦਾਂ ਵਿਚ ਇਸ ਤਰ੍ਹਾਂ ਪੇਸ਼ ਕੀਤਾ ਹੈ:

ਸ੍ਵੈਯਾ: ਏਹਿ ਕੀਆ ਉਪਕਾਰ ਬਡਾ ਗੁਰ,
ਅਛਰ ਬੇਦਨ ਕੇ ਉਲਟਾਏ।
ਗੁਰਮੁਖੀ ਅਛਰ ਚਾਇ ਕੀਏ।
ਜਾ ਕੇ ਸੀਖਨ ਤੇ ਕੋਈ ਕਸਟੁ ਨ ਪਾਏ।
ਐਸੀ ਹੁਤੀ ਜਗ ਮੈ ਨ ਕਦਾਚਿਤ,
ਮੋਹਿ ਸੇ ਨੀਚ ਕੋ ਕਉਨ ਸਿਖਾਏ।
ਖਸਟ ਹੀ ਮਾਸ ਮੋ ਹੋਇ ਪ੍ਰਾਪਤ,
ਕੈਸੋ ਹੀ ਬੁਧ ਤੇ ਹੀਨ ਕਹਾਏ।

ਦੋਹਰਾ: ਗੁਰੂ ਨਾਨਕ ਜਗ ਮਹਿ ਇਹੁ ਕੀਨਾ ਉਪਕਾਰ।
ਅਛਰ ਕਾ ਪੁਲ ਬਾਧਿ ਕੈ ਸ੍ਰਿਸਟ ਉਤਾਰੀ ਪਾਰ।[11]

ਇਥੇ ਇਹ ਵਰਣਨਯੋਗ ਹੈ ਕਿ ਜਿਨ੍ਹਾਂ ਮੱਧਕਾਲੀਨ ਕਵੀਆਂ ਨੇ ਗੁਰ ਉਸਤਤਿ, ਦਸ ਗੁਰ ਉਸਤਤਿ ਅਤੇ ਹੋਰ ਅਭਿਨੰਦਨ ਕਾਵਿ ਲਿਖਿਆ ਹੈ, ਉਨ੍ਹਾਂ ਵਿਚੋਂ ਕਈਆਂ ਨੇ ਉਪਰੋਕਤ ਭਾਂਤ ਦੇ ਹੀ ਵਿਚਾਰ ਪ੍ਰਗਟਾਏ ਹਨ। ਇਨ੍ਹਾਂ ਲੇਖਕਾਂ ਦਾ ਵਿਚਾਰ ਹੈ ਕਿ ਵੇਦ ਸੰਸਕ੍ਰਿਤ ਵਿਚ ਹੋਣ ਕਰਕੇ ਅਤੇ ਦੇਵਨਾਗਰੀ ਲਿਪੀ ਵਿਚ ਲਿਖੇ ਹੋਣ ਕਰਕੇ ਆਮ ਲੋਕਾਂ ਦੀ ਸਮਝ ਤੋਂ ਬਾਹਰ ਸਨ। ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਦੇ ਟਾਕਰੇ ਤੇ ਵੇਦਾਂ ਵਿਚਲੇ ਵਿਚਾਰਾਂ ਨੂੰ ਬਾਣੀ ਦੇ ਰੂਪ ਵਿਚ, ਲੋਕਾਂ ਦੀ ਭਾਸ਼ਾ ਵਿਚ ਵਿਅਕਤ ਕਰਕੇ ਗੁਰਮੁਖੀ ਅੱਖਰਾਂ ਵਿਚ ਕਾਨੀਬੱਧ ਕਰਕੇ ਜਨ-ਸਾਧਾਰਨ ਦੇ ਕਲਿਆਣ ਦਾ ਮੁੱਢ ਬੱਧਾ।

ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਤੀਜਾ ਅਹਿਮ ਕਾਰਣ ਸੱਚੀ ਤੇ ਪ੍ਰਮਾਣਿਕ ਬਾਣੀ ਨੂੰ ਕੱਚੀ ਤੇ ਅਪ੍ਰਮਾਣਿਕ ਬਾਣੀ ਨਾਲੋਂ ਨਿਖੇੜ ਕੇ ਹਮੇਸ਼ਾ ਲਈ ਸੁਰੱਖਿਅਤ ਕਰਨ ਦਾ ਸੀ। 'ਸਿੱਖਾਂ ਦੀ ਭਗਤਮਾਲਾ', ਕੇਸਰ ਸਿੰਘ ਛਿੱਬਰ ਰਚਿਤ ਬੰਸਾਵਲੀਨਾਮਾ

ਦਸਾਂ ਪਾਤਸਾਹੀਆਂ ਕਾ, ਸਰੂਪ ਦਾਸ ਭੱਲਾ, ਕਵੀ ਸੋਹਣ, ਭਾਈ ਵੀਰ ਸਿੰਘ ਬੱਲ ਅਤੇ ਭਾਈ ਸੰਤੋਖ ਸਿੰਘ ਆਦਿ ਨੇ ਆਪੋ ਆਪਣੇ ਗ੍ਰੰਥਾਂ ਵਿਚ ਮੋਟੇ ਤੌਰ ਤੇ ਇਹੀ ਕਾਰਣ ਦੱਸਿਆ ਹੈ। ਕੇਸਰ ਸਿੰਘ ਛਿੱਬਰ ਅਨੁਸਾਰ ਪ੍ਰਿਥੀ ਚੰਦ ਦਾ ਪੁੱਤਰ ਮਿਹਰਵਾਨ ਆਪ ਵੀ ਬਾਣੀ ਰਚਨਾ ਕਰਦਾ ਸੀ ਪਰ ਕਵੀ ਛਾਪ ਵਜੋਂ 'ਨਾਨਕ' ਪਦ ਹੀ ਵਰਤਦਾ ਸੀ। ਉਨ੍ਹਾਂ ਵੀ ਇਕ ਗ੍ਰੰਥ ਬਣਾ ਧਰਿਆ ਸੀ। ਡੂਮ ਮੀਣਿਆਂ ਦੇ ਗ੍ਰੰਥ ਵਿਚੋਂ ਸ਼ਬਦ ਪੜ੍ਹਨ ਲੱਗੇ। ਇਕ ਇਨ ਗੁਰੂ ਦਰਬਾਰ ਵਿਚ ਕਿਸੇ ਸਿਖ ਨੇ ਕੀਰਤਨ ਕਰਦੇ ਵਕਤ ਮਿਹਰਬਾਨ ਦਾ ਸ਼ਬਦ ਪੜ੍ਹਿਆ, ਜੋ ਗੁਰੂ ਅਰਜਨ ਦੇਵ ਜੀ ਨੇ ਵੀ ਸੁਣਿਆ। ਸ਼ਬਦ ਪ੍ਰਮਾਣਿਕ ਬਾਣੀ ਵਿਚੋਂ ਨ ਹੋਣ ਕਰਕੇ ਪਰ ਪ੍ਰਮਾਣਿਕ ਵਜੋਂ ਚਲ ਪੈਣ ਦੇ ਅੰਦੇਸ਼ੇ ਨੇ ਗੁਰੂ ਅਰਜਨ ਦੇਵ ਜੀ ਨੂੰ ਫੌਰੀ ਤੌਰ ਤੇ ਪ੍ਰਮਾਣਿਕ ਬਾਣੀ ਦੀ ਸੰਪਾਦਨਾ ਕਰਨ ਲਈ ਪ੍ਰੇਰਿਤ ਕੀਤਾ ਅਤੇ ਉਨ੍ਹਾਂ ਆਪਣੀ ਦੇਖ ਰੇਖ ਹੇਠ ਇਹ ਕੰਮ ਭਾਈ ਗੁਰਦਾਸ ਜੀ ਦੇ ਸਪੁਰਦ ਕਰ ਦਿੱਤਾ:

> ਮਿਹਰਵਾਨ ਪੁਤ੍ਰ ਪ੍ਰਿਥੀਏ ਦਾ ਕਬੀਸਰੀ ਕਰੇ।
> ਪਾਰਸੀ, ਹਿੰਦਵੀ, ਸਹਸਕ੍ਰਿਤ ਨਾਲੇ ਗੁਰਮੁਖੀ ਪੜੇ।
> ਤਿਨ ਭੀ ਬਾਣੀ ਬਹੁਤ ਬਣਾਈ।
> ਭੋਗੁ ਗੁਰੂ ਨਾਨਕ ਜੀ ਦਾ ਹੀ ਪਾਈ।
> ਡੂਮ ਲਗੇ ਸਬਦ ਮੀਣਿਆਂ ਦੇ ਗਾਵਨਿ।
> ਦੂਜਾ ਦਰਬਾਰ ਵਡਾ ਗੁਰਆਈ ਆ ਲਗੇ ਲਾਵਨਿ।
> ਮੀਣਿਆਂ ਭੀ ਇਕ ਗ੍ਰੰਥ ਬਣਾਇਆ।
> ਚਹੁੰ ਪਾਤਸਾਹੀਆ ਦੇ ਸਬਦ ਬਾਣੀ ਵਿਚ ਲਿਖ ਪਾਇਆ।
> ਇਥੇ ਕਿਸੇ ਸਿਖ ਸਬਦ ਮਿਹਰਬਾਨ ਦਾ ਕੀਰਤਨ ਵਿਚ ਪੜ੍ਹਿਆ।
> ਸੋ ਸਰਵਣੀ ਗੁਰੂ ਅਰਜਨ ਜੀ ਦਾ ਪਰਿਆ।
> ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ।
> ਮੀਣੇ ਪਾਣ ਲਗੇ ਨੀ ਰਲਾ, ਸੋ ਨਿਆਰੀ ਕਰ ਧਰੀਏ।
> ਸੋ ਸਾਹਿਬ ਬਾਣੀ ਉਚਾਰੁ ਅਗੈ ਹੀ ਕਰਤ ਸੁ ਭਏ।
> ਸੋ ਭਾਈ ਗੁਰਦਾਸ ਸਭ ਇਕਤਰ ਕਰਿ ਲਏ।[12]

ਸਰੂਪ ਦਾਸ ਭੱਲਾ ਰਚਿਤ 'ਮਹਿਮਾ ਪ੍ਰਕਾਸ਼' (ਭਾਗ ਦੂਜਾ) ਸਿਖ ਜਗਤ ਦਾ ਇਕ ਹੋਰ ਮਹੱਤਵਪੂਰਨ ਗ੍ਰੰਥ ਹੈ। ਇਸ ਵਿਚ ਜਿੱਥੇ ਪੰਜਵੇਂ ਗੁਰੂ ਸਾਹਿਬ ਦੀਆਂ ਸਾਖੀਆਂ ਹਨ, ਉਥੇ ਪੰਜਾਂ ਸਾਖੀਆਂ (11-15 ਤਕ) ਵਿਚ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦਾ ਵਿਚਾਰ, ਬਾਣੀ ਇਕੱਤਰ ਕਰਨ ਦੇ ਢੰਗ ਤਰੀਕਿਆਂ, ਪ੍ਰਾਣ ਸੰਗਲੀ ਮੰਗਵਾਉਣ ਤੇ ਅਪਰਵਾਨ ਕਰਨ, ਭਗਤ ਬਾਣੀ ਸੰਬੰਧੀ ਭਾਈ ਗੁਰਦਾਸ ਦੇ ਸ਼ੰਕਿਆਂ

ਦੀ ਨਵ੍ਰਿਤੀ, ਭਾਈ ਬੰਨੋ ਦੁਆਰਾ ਬੀੜ ਦੀ ਜਿਲਦਬੰਦੀ ਕਰਾਉਣ ਅਤੇ ਸ਼ਾਹ ਹੁਸੈਨ ਤੇ ਦੂਜੇ ਭਗਤਾਂ ਦਾ ਅੰਮ੍ਰਿਤਸਰ ਵਿਖੇ ਆਉਣ ਦਾ ਬਿਰਤਾਂਤ ਹੈ। ਇਨ੍ਹਾਂ ਪੰਜਾਂ ਸਾਖੀਆਂ ਵਿਚੋਂ ਪਹਿਲੀ 'ਸਾਖੀ ਸ੍ਰੀ ਗ੍ਰੰਥ ਜੀ ਕੇ ਮਿਸਲ ਕੀ' ਹੈ ਜਿਸ ਵਿਚ ਸੰਪਾਦਨਾ ਦੇ ਦੋ ਮੁੱਖ ਕਾਰਨ ਦੱਸੇ ਗਏ ਹਨ। ਪਹਿਲਾ ਕਾਰਨ ਨਵੇਂ ਉਦੈ ਹੋਏ ਪੰਥ ਨੂੰ ਸਿੱਧਾਂਤਕ ਆਧਾਰ ਪ੍ਰਦਾਨ ਕਰਨਾ ਸੀ:

ਏਕ ਦਿਵਸ ਪ੍ਰਭ ਪ੍ਰਾਤਹਕਾਲ।
ਦਇਆ ਭਰੇ ਪ੍ਰਭ ਦੀਨ ਦਿਆਲ।
ਯਹ ਮਨ ਉਪਜੀ ਪ੍ਰਗਟਿਓ ਜਗ ਪੰਥ।
ਤਿਹ ਕਾਰਨ ਕੀਜੇ ਅਬ ਗ੍ਰੰਥ।[13]

ਗੁਰੂ ਅਰਜਨ ਦੇਵ ਜੀ ਨੇ ਨਿਰਖ ਪਰਖ ਕਰਕੇ ਭਾਈ ਗੁਰਦਾਸ ਨੂੰ ਸੱਚੀ ਤੇ ਪ੍ਰਮਾਣਿਕ ਬਾਣੀ ਨੂੰ ਪਛਾਣਨ ਦਾ ਕੰਮ ਸੌਂਪ ਰੱਖਿਆ ਸੀ ਜੋ ਉਹ ਬੜੀ ਲਗਨ ਅਤੇ ਮਿਹਨਤ ਨਾਲ ਕਰ ਰਿਹਾ ਸੀ। ਇਕ ਦਿਨ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਪ੍ਰਸ਼ਨ ਕੀਤਾ ਕਿ ਉਹ ਅਜੇਹੀ ਨਿਰਖ ਪਰਖ ਕਿਸ ਤਰ੍ਹਾਂ ਕਰ ਸਕਿਆ ਹੈ ਤਾਂ ਭਾਈ ਗੁਰਦਾਸ ਜੀ ਨੇ ਬਹੁਤ ਢੁੱਕਵੇਂ ਸ਼ਬਦਾਂ ਵਿਚ ਇਸਦਾ ਉੱਤਰ ਦਿੱਤਾ। ਉੱਤਰ ਇਹ ਸੀ ਕਿ ਜਿਸ ਤਰ੍ਹਾਂ ਬਹੁਤ ਸਾਰੇ ਮਰਦਾਂ ਵਿਚੋਂ ਪਤਨੀ ਆਪਣੇ ਪਤੀ ਦੀ ਆਵਾਜ਼ ਸਹਿਜੇ ਹੀ ਪਛਾਣ ਲੈਂਦੀ ਹੈ, ਤਿਵੇਂ ਹੀ ਮੇਰੇ ਸਾਹਮਣੇ ਜਦੋਂ ਵੀ ਕੋਈ ਅਪ੍ਰਮਾਣਿਕ ਵਾਕ ਆ ਜਾਂਦਾ ਹੈ ਤਾਂ ਉਹ ਫੌਰੀ ਤੌਰ ਤੇ ਉਸ ਇਸਤਰੀ ਦੀ ਤਰ੍ਹਾਂ ਅੰਦਰੋਂ ਫੁੱਟੀ ਚੇਤਨਾ ਨਾਲ ਅਜੇਹੀ ਪਛਾਣ ਕਰ ਲੈਂਦਾ ਹੈ:

ਦੋਹਰਾ: ਕਹਿਓ ਦਿਆਲ ਗੁਰਦਾਸ ਕੋ, ਤੁਮ ਬਾਨੀ ਲਿਖੋ ਪਛਾਨ।
ਜੋ ਯਹ ਨਿਕਾਲ ਬਾਹਰ ਧਰੀ, ਕੈਸੇ ਪਾਇਓ ਗਿਆਨ।

ਚੌਪਈ: ਕਰ ਜੋੜ ਗੁਰਦਾਸ ਕਰੀ ਅਰਦਾਸ।
ਸੋ ਸਤਿਗੁਰੂ ਗਿਆਨ ਐਸੇ ਮੋ ਪਾਸ।
ਬਹੁਤ ਪੁਰਖ ਮਿਲ ਬਾਤ ਬਖਾਨੇ।
ਨਿਜ ਭਰਤਾ ਬੋਲ ਤਿਰੀਆ ਪਹਿਚਾਨੇ।
ਅਵਰ ਕੋ ਵਾਕ ਤਿਸ ਮਨ ਨਹੀ ਆਵੈ।
ਸੁਨ ਭਰਤਾ ਬੋਲ ਹੀਏ ਮੋ ਭਾਵੈ।
ਇਮ ਬੂਝ ਵਿਚਾਰ ਗੁਰ-ਬਚਨ ਪਛਾਨੋ।
ਅਵਰ ਵਾਕ ਮਨ ਮਹਿ ਨਹੀ ਆਨੋ।
ਯਹਿ ਸੁਨਿ ਬਿਚਾਰ ਗੁਰ ਭਏ ਦਇਆਲ।
ਬਰ ਬਚਨ ਕੀਆ ਗੁਰਦਾਸ ਨਿਹਾਲ।[14]

ਕਵੀ ਸੋਹਨ ਦੇ ਨਾਂ ਨਾਲ ਪ੍ਰਚਲਿਤ 'ਗੁਰਬਿਲਾਸ ਪਾਤਸ਼ਾਹੀ ੬' ਦੇ ਅਧਿਆਇ ਚੌਥਾ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਉਪਰੋਕਤ ਕਾਰਨ ਹੀ ਦ੍ਰਿੜ੍ਹ ਕਰਵਾਇਆ ਗਿਆ ਹੈ। ਪ੍ਰਸੰਗ ਅਨੁਸਾਰ ਗੁਰੂ ਅਰਜਨ ਦੇਵ ਜੀ ਕੋਲ ਇਕ ਸਿਖ ਇਹ ਫਰਿਆਦ ਲੈ ਕੇ ਆਇਆ ਕਿ ਸਿਖ ਸੰਗਤ ਵਿਚ ਕੱਚੀ ਬਾਣੀ ਦਾ ਪ੍ਰਚਲਨ ਹੋ ਰਿਹਾ ਹੈ ਜਿਸ ਨੂੰ ਰੋਕਣ ਦੀ ਸਖ਼ਤ ਲੋੜ ਹੈ। ਉਸ ਨੇ ਇਹ ਵੀ ਸੁਝਾਅ ਦਿੱਤਾ ਕਿ ਅਜੇ ਤਾਂ ਸੰਗਤ ਵਿਚ ਕੁਝ ਸਿਖ ਐਸੇ ਹਨ ਜਿਨ੍ਹਾਂ ਨੂੰ ਕੱਚੀ ਬਾਣੀ ਦੀ ਪਛਾਣ ਹੈ, ਪਰ ਅਗੋਂ ਸਮਾਂ ਅਜੇਹਾ ਆ ਰਿਹਾ ਹੈ ਕਿ ਇਹ ਪਛਾਣ ਔਖੀ ਹੋ ਜਾਵੇਗੀ। ਇਸ ਲਈ ਹਮੇਸ਼ਾ ਵਾਸਤੇ ਇਹ ਨਿਖੇੜ ਕਰਨ ਦਾ ਸਮਾਂ ਆ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਨਿਸਚਿਤ ਤਰਤੀਬ ਦੇ ਕੇ ਗ੍ਰੰਥ ਤਿਆਰ ਕਰਨ ਦਾ ਕਾਰਜ ਭਾਰ ਉਸ ਨੂੰ ਸੌਂਪ ਕੇ ਇਸ ਪਾਸੇ ਲਾਇਆ:

ਚੌਪਈ: ਗੁਰ ਅਰਜਨ ਮਨ ਐਸੇ ਧਾਰਯੋ।
ਕਰੋਂ ਜਤਨ ਜਿਹ ਜਗ ਨਿਸਤਾਰਯੋ।
ਬਾਣੀ ਗੁਰੂ ਗੁਰੂ ਹੈ ਬਾਣੀ।
ਬੇਦਨ ਤਤੁ ਮਥਿ ਬੁਧਿ ਮਧਾਣੀ।
ਤਾ ਤੇ ਸਭ ਬਾਣੀ ਇਕਠਯੈ।
ਪੂਜਨੀਵ ਗੁਰ ਗ੍ਰੰਥ ਬਨਯੈ।
ਤਬ ਲੌ ਏਕ ਸਿਖੁ ਤਹ ਆਯੋ।
ਗੁਰ ਅਰਜਨ ਕੋ ਸੀਸੁ ਨਿਵਾਯੋ।
ਹਾਥ ਜੋਰਿ ਪੁਨਿ ਪ੍ਰਸਨ ਉਚਾਰਾ।
ਮੈ ਪ੍ਰਭ ਸਬਦ ਪੜੋਂ ਹਿਤੁ ਧਾਰਾ।
ਭਾਈ ਕੀ ਬਾਣੀ ਹਿਤੁ ਲਾਏ।
ਮੈ ਪੜਿਹੋਂ ਸਿਖ ਐਸ ਅਲਾਏ।

ਦੋਹਰਾ: ਬਾਣੀ ਕਚੀ ਗੁਰੂ ਬਿਨ ਨਾਹਿ ਪੜੋ ਚਿਤ ਲਾਇ।
ਕ੍ਰਿਪਾ ਧਾਰਿ ਮੁਹਿ ਹੇ ਪ੍ਰਭ ਗੁਰਬਾਣੀ ਸਮਝਾਇ।
ਸ੍ਰੀ ਗੁਰ ਨਿਕਟ ਬੁਲਾਇਯੋ ਤਬ ਭਾਈ ਗੁਰਦਾਸ।
ਸ੍ਰੀ ਮੁਖ ਸੋ ਸਭ ਹੀ ਕਹੀ ਤਾਹਿ ਸਿਖ ਅਰਦਾਸ।

ਕਬਿੱਤ: ਸ੍ਰੀ ਗੁਰ ਕ੍ਰਿਪਾ ਪਾਇ ਸਿਖ ਸੁਧ ਬੁਧਿ ਕਾਇ,
ਸ੍ਰੀ ਗੁਰਬਾਣੀ ਸਿਖ ਅਬ ਤੋ ਪਛਾਣ ਹੈ।
ਆਗੇ ਕਲੂ ਬਲੁ ਪਾਵੈ ਸੁਧ ਬੁਧਿ ਨ ਰਹਾਵੈ,

ਨਿਜ ਗੁਰਬਾਣੀ ਸਿਖ ਕੈਸਕ ਸਯਾਨ ਹੈ।
ਤਾ ਤੇ ਗੁਰਬਾਣੀ ਸਭ ਕੀਜੀਯੈ ਇਕਤ੍ਰ ਅਬ,
ਸੋਧ ਗੁਰਬਾਣੀ ਤਾਹਿ ਗ੍ਰੰਥ ਕੋ ਰਚਾਨ ਹੈ।
ਪੂਜਨੀਵ ਜਗਿ ਹੋਇ ਗੁਰੂ ਸਮ ਗ੍ਰਿੰਥ ਸੋਇ,
ਜੋਊ ਪੂਜ ਕਰੈ ਮੁਕਤਿ ਰੂਪ ਸੁ ਜਹਾਨ ਹੈ।[15]

ਭਾਈ ਵੀਰ ਸਿੰਘ ਬਲ ਰਚਿਤ 'ਗੁਰ ਕੀਰਤ ਪ੍ਰਕਾਸ਼' ਵਿਚ ਵੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਪ੍ਰਕਿਰਿਆ ਦਾ ਕੁਝ ਬਿਰਤਾਂਤ ਹੈ। ਭਾਈ ਵੀਰ ਸਿੰਘ ਬੱਲ ਫੌਰੀ ਕਾਰਣ ਤਾਂ ਕੱਚੀ ਬਾਣੀ ਦੇ ਰਲੇ ਤੋਂ ਗੁਰਬਾਣੀ ਨੂੰ ਬਚਾਉਣ ਦਾ ਹੀ ਮੰਨਦਾ ਹੈ, ਪਰ ਇਕ ਦੋ ਗੱਲਾਂ ਹੋਰ ਵੀ ਦੱਸ ਜਾਂਦਾ ਹੈ। ਮਸਲਨ ਜਦ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾ ਦਾ ਸੰਕਲਪ ਕੀਤਾ ਤਾਂ ਉਨ੍ਹਾਂ ਭਾਈ ਗੁਰਦਾਸ ਨੂੰ ਗੋਇੰਦਵਾਲ ਤੋਂ ਬਾਬੇ ਮੋਹਨ ਕੋਲੋਂ ਗੁਰਬਾਣੀ ਦੀਆਂ ਪੋਥੀਆਂ ਲਿਆਉਣ ਦਾ ਆਦੇਸ਼ ਵੀ ਦਿੱਤਾ। ਭਾਈ ਗੁਰਦਾਸ ਨੇ ਨਿਮਰਤਾ ਸਹਿਤ ਗੁਰੂ ਅਰਜਨ ਦੇਵ ਜੀ ਨੂੰ ਬੇਨਤੀ ਕੀਤੀ ਕਿ ਪੋਥੀਆਂ ਉਹ ਖ਼ੁਦ ਹੀ ਲਿਆਉਣ ਕਿਉਂਕਿ ਬਾਬਾ ਮੋਹਨ ਨੇ ਉਸਨੂੰ ਉਹ ਨਹੀਂ ਦੇਣੀਆਂ। ਦੂਜੀ ਗੱਲ ਉਹ ਇਹ ਦੱਸਦਾ ਹੈ ਕਿ ਜਿਨ੍ਹਾਂ ਲੋਕਾਂ ਦੀ ਰਚਨਾ ਤੋਂ ਨਿਖੇੜਨ ਲਈ ਸੰਪਾਦਨਾ ਦਾ ਵਿਚਾਰ ਗੁਰੂ ਅਰਜਨ ਦੇਵ ਜੀ ਨੂੰ ਆਇਆ, ਉਨ੍ਹਾਂ ਨੂੰ ਫਿਰ ਵੀ ਅਕਲ ਨ ਆਈ ਤੇ ਉਹ ਆਪਣੀ ਕੱਚੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਾਉਣ ਦਾ ਹੱਠ ਕਰਨ ਲੱਗੇ ਪਰ ਭਾਈ ਗੁਰਦਾਸ ਦੀ ਪਾਰਖੂ ਅੱਖ ਨੇ ਉਨ੍ਹਾਂ ਦੇ ਮਨਸੂਬੇ ਸਫਲ ਨ ਹੋਣ ਦਿੱਤੇ:

ਸ੍ਰੀ ਗੁਰਬਾਣੀ ਸਰਬ ਲਿਖਾਈ।
ਗੁਰੂ ਗ੍ਰੰਥ ਕੀ ਬੀੜ ਬੰਧਾਈ।
ਸਭ ਭਗਤਾਂ ਕੇ ਸਬਦ ਚਢਾਏ।
ਰਾਗ ਰਾਗ ਕੈ ਅੰਤਹਿ ਲਾਏ।
ਪ੍ਰਿਥੀ ਚੰਦ ਮਹਾਦੇਵ ਸਿਧਾਏ।
ਅਪੁਨੀ ਬਾਣੀ ਚਾੜਨ ਆਏ।
ਸੋ ਬਾਣੀ ਗੁਰਦਾਸ ਹਟਾਈ।
ਗੁਰੂ ਬਿਨਾ ਕਾਚੀ ਠਹਿਰਾਈ।[16]

ਭਾਈ ਸੰਤੋਖ ਸਿੰਘ ਰਚਿਤ 'ਗੁਰ ਪ੍ਰਤਾਪ ਸੂਰਜ ਗ੍ਰੰਥ' ਸਿਖ ਗ੍ਰੰਥਾਂ ਵਿਚ ਇਕ ਹੋਰ ਅਤਿਅੰਤ ਮਹੱਤਵਪੂਰਨ ਗ੍ਰੰਥ ਹੈ ਜਿਸ ਦੇ ਇਕ ਪ੍ਰਕਰਣ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਨ ਦਾ ਇਤਿਹਾਸ ਹੈ। ਭਾਈ ਸੰਤੋਖ ਸਿੰਘ ਵੀ ਬਹੁਤੇ ਪੂਰਬਲੇ

ਇਤਿਹਾਸਕਾਰਾਂ ਵਾਂਗ, ਗੁਰਬਾਣੀ ਨੂੰ ਮੀਣਿਆਂ ਦੀ ਕੱਚੀ ਬਾਣੀ ਨਾਲੋਂ ਨਿਖੇੜਨ ਦਾ ਕਾਰਨ ਹੀ ਸਭ ਤੋਂ ਅਹਿਮ ਕਾਰਨ ਮੰਨਦੇ ਹਨ। ਪ੍ਰਿਥੀ ਚੰਦ ਅਤੇ ਉਸਦੇ ਵੰਸ਼ਜ ਆਪਣੇ ਕੋਲੋਂ ਹੀ ਸ਼ਬਦ ਰਚਦੇ ਸਨ ਪਰ ਕਵੀ ਛਾਪ ਨਾਨਕ ਵਰਤ ਕੇ ਸੰਗਤਾਂ ਨੂੰ ਗੁੰਮਰਾਹ ਕਰਨ ਦੀ ਕੋਸ਼ਿਸ਼ ਕਰਦੇ। ਕੋਈ ਕੱਚੀ ਬਾਣੀ ਦੀ ਪਛਾਣ ਕਰ ਲੈਂਦਾ ਹੈ ਕੋਈ ਨਹੀਂ, ਇਸ ਤਰ੍ਹਾਂ ਗੁਰਬਾਣੀ ਵਿਚ ਵੱਡਾ ਵਿਗਾੜ ਪੈਣ ਦਾ ਅੰਦੇਸ਼ਾ ਸੀ।

ਭਾਈ ਸੰਤੋਖ ਸਿੰਘ ਤੋਂ ਬਾਅਦ ਆਉਣ ਵਾਲੇ ਇਤਿਹਾਸਕਾਰਾਂ ਨੇ ਥੋੜ੍ਹੇ ਬਹੁਤੇ ਫਰਕ ਨਾਲ ਉਪਰੋਕਤ ਗੱਲਾਂ ਹੀ ਦੁਹਰਾਈਆਂ ਹਨ, ਇਸ ਲਈ ਉਨ੍ਹਾਂ ਦੀ ਚਰਚਾ ਬੇਲੋੜੀ ਹੈ। ਉਂਜ ਵੀ ਭਾਈ ਸੰਤੋਖ ਸਿੰਘ ਤੋਂ ਪਿਛੋਂ ਇਤਿਹਾਸਕਾਰੀ ਦਾ ਆਧੁਨਿਕ ਯੁੱਗ ਆਰੰਭ ਹੁੰਦਾ ਹੈ ਅਤੇ ਜਿਨ੍ਹਾਂ ਵੀ ਇਤਿਹਾਸਕਾਰਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਦੇ ਪਿਛੋਕੜ ਜਾਂ ਇਸ ਦੀ ਸੰਪਾਦਨ ਪ੍ਰਕਿਰਿਆ ਬਾਰੇ ਕੋਈ ਗੱਲ ਕੀਤੀ ਹੈ, ਉਨ੍ਹਾਂ ਦਾ ਆਧਾਰ ਉਪਰੋਕਤ ਗ੍ਰੰਥ ਹੀ ਹਨ। ਅਲਬੱਤਾ ਭਾਈ ਗੁਰਦਾਸ ਬਾਰੇ ਪ੍ਰਚਲਿਤ ਧਾਰਨਾਵਾਂ ਤੋਂ ਬਿਨਾਂ ਉਸਦੇ ਇਕ ਅਹਿਮ ਯੋਗਦਾਨ ਬਾਰੇ ਸੰਕੇਤ ਕਰਕੇ ਅਸੀਂ ਆਪਣੀ ਗੱਲ ਖ਼ਤਮ ਕਰਨੀ ਚਾਹਾਂਗੇ। ਆਮ ਧਾਰਨਾ ਭਾਈ ਗੁਰਦਾਸ ਦੀ ਸੇਵਾ ਨੂੰ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੀ ਲਿਖਾਈ ਤਕ ਹੀ ਸੀਮਿਤ ਕਰਦੀ ਹੈ, ਪਰ ਸਾਡੇ ਖ਼ਿਆਲ ਵਿਚ ਉਸਦੀ ਇਕ ਇਹੋ ਜੇਹੀ ਹੀ ਮਹੱਤਵਪੂਰਨ ਹੋਰ ਸੇਵਾ ਗੁਰਬਾਣੀ ਨੂੰ ਕੱਚੀ ਬਾਣੀ ਨਾਲੋਂ ਨਿਖੇੜਨ ਦੀ ਉਸਦੀ ਤਿਖੀ ਸੂਝ ਅਤੇ ਬਾਰੀਕਬੀਨੀ ਹੈ। ਇਹ ਠੀਕ ਹੈ ਕਿ ਇਸ ਪਾਸੇ ਭਾਈ ਗੁਰਦਾਸ ਦੀ ਅਗਵਾਈ ਗੁਰੂ ਅਰਜਨ ਦੇਵ ਜੀ ਖ਼ੁਦ ਕਰ ਰਹੇ ਸਨ, ਪਰ ਭਾਈ ਗੁਰਦਾਸ ਦੀ ਪਾਰਖੂ ਅੱਖ ਦਾ ਵੀ ਬਰਾਬਰ ਯੋਗਦਾਨ ਹੈ। ਜਦ ਪ੍ਰਿਥੀਚੰਦ ਅਤੇ ਉਸਦੇ ਚਾਟੜੇ ਗੁਰੂ ਅਰਜਨ ਦੇਵ ਜੀ ਕੋਲ ਇਹ ਸ਼ਿਕਾਇਤ ਲੈ ਕੇ ਪਹੁੰਚੇ ਤਾਂ ਭਾਈ ਵੀਰ ਸਿੰਘ ਬੱਲ ਦੇ ਕਹਿਣ ਅਨੁਸਾਰ ਗੁਰੂ ਸਾਹਿਬ ਨੇ ਭਾਈ ਗੁਰਦਾਸ ਨੂੰ ਬੁਲਾ ਭੇਜਿਆ ਕਿ ਉਹ ਅਜੇਹਾ ਕਿਉਂ ਕਰ ਰਿਹਾ ਹੈ? ਜਦ ਭਾਈ ਗੁਰਦਾਸ ਨੇ ਗੁਰੂ ਅਰਜਨ ਦੇਵ ਜੀ ਨੂੰ ਠੋਸ ਅਤੇ ਤਰਕਪੂਰਨ ਉੱਤਰ ਦਿੱਤਾ ਤਾਂ ਗੁਰੂ ਸਾਹਿਬ ਵੀ ਉਸਦੀ ਪ੍ਰਸ਼ੰਸਾ ਕਰਨੋਂ ਨ ਰਹਿ ਸਕੇ। ਭਾਈ ਵੀਰ ਸਿੰਘ ਬੱਲ ਦੀਆਂ ਸਤਰਾਂ ਹਨ:

ਤਬ ਗੁਰੂ ਅਰਜਨ ਕਹਿਯਾ ਸੁਣਾਇ।
ਜਿਉ ਗੁਰਦਾਸ ਤੋਹਿ ਰਜਾਇ।
ਸੋਢੀ ਭੱਲੇ ਤੇਹਣ ਬੇਦੀ।
ਤੂੰ ਸਭ ਗੁਰਬਾਣੀ ਕਾ ਭੇਦੀ।[17]

## ਹਵਾਲੇ ਤੇ ਟਿੱਪਣੀਆਂ

1. *ਗੁਰੂ ਗ੍ਰੰਥ ਸਾਹਿਬ,* ਪੰਨੇ 305-306.
2. *ਮਹਾਨ ਕੋਸ਼,* ਪੰਨਾ 1275.
3. *ਗੁਰੂ ਗ੍ਰੰਥ ਸਾਹਿਬ,* ਪੰਨਾ 66.
4. *ਉਹੀ,* ਪੰਨਾ 879.
5. *ਉਹੀ,* ਪੰਨਾ 935.
6. *ਉਹੀ,* ਪੰਨਾ 1243.
7. *ਉਹੀ,* ਪੰਨਾ 665.
8. *ਉਹੀ,* ਪੰਨਾ 308.
9. *ਸਿਖਾਂ ਦੀ ਭਗਤਮਾਲਾ* (ਸੰਪਾ. ਤਰਲੋਚਨ ਸਿੰਘ ਬੇਦੀ), ਪੰਨਾ 120.
10. *ਉਹੀ,* ਪੰਨਾ 122.
11. ਹੱਥ ਲਿਖਤ ਨੰ: 786 (ਗੁਰੂ ਨਾਨਕ ਦੇਵ ਯੂਨੀਵਰਸਿਟੀ), ਪਤ੍ਰਾ ਨੰਬਰ 68.
12. *ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਕਾ* (ਸੰਪਾ. ਪਿਆਰਾ ਸਿੰਘ ਪਦਮ), ਪੰਨੇ 80-81.
13. *ਮਹਿਮਾ ਪ੍ਰਕਾਸ਼,* ਭਾਗ ਦੂਜਾ (ਸੰਪਾ. ਗੋਬਿੰਦ ਸਿੰਘ ਲਾਂਬਾ), ਪੰਨਾ 358.
14. *ਉਹੀ,* ਪੰਨਾ 362.
15. *ਗੁਰਬਿਲਾਸ ਪਾਤਸ਼ਾਹੀ ੬* (ਸੰਪਾ. ਗਿਆਨੀ ਇੰਦਰ ਸਿੰਘ ਗਿੱਲ), ਪੰਨਾ 52.
16. *ਗੁਰਕੀਰਤ ਪ੍ਰਕਾਸ਼* (ਸੰਪਾ. ਗੁਰਬਚਨ ਕੌਰ), ਪੰਨਾ 136.
17. *ਉਹੀ।*

# ਸ਼ਬਦ ਗੁਰੂ ਦੀ ਸੀਮੀਔਟਿਕਸ

*ਪਰਮਜੀਤ ਸਿੰਘ ਸਿੱਧੂ**
*ਰਮਨਪ੍ਰੀਤ ਕੌਰ***, *ਭੁਪਿੰਦਰ ਕੌਰ***

1. 'ਸ਼ਬਦ' ਇਕ ਬਹੁ-ਪਾਸਾਰੀ ਅਤੇ ਬਹੁ-ਪਰਤੀ ਸੰਕਲਪ ਹੈ। ਸਾਧਾਰਨ ਬੋਧ ਵਿਚ ਇਹ ਔਰਥੋਗ੍ਰਾਫੀ ਪੱਧਰ ਦੀ ਇਕ ਅਜਿਹੀ ਇਕਾਈ ਹੈ ਜਿਸ ਦੇ ਦੋਵੇਂ ਪਾਸੇ ਖਾਲੀ ਥਾਂ ਹੋਵੇ। ਸਿੱਖ ਧਾਰਮਿਕ ਮੰਡਲਾਂ ਵਿਚ ਗੁਰਬਾਣੀ ਦੇ ਉਚਾਰਨ ਅਤੇ ਗਾਇਨ ਨੂੰ 'ਸ਼ਬਦ' ਦਾ ਦਰਜਾ ਦਿੱਤਾ ਜਾਂਦਾ ਹੈ। ਵਿਆਕਰਨ ਅਨੁਸਾਰ 'ਸ਼ਬਦ' ਇਕ ਅਰਥਪੂਰਨ ਇਕਾਈ ਹੁੰਦੀ ਹੈ। ਇਸ ਦਾ ਇਕ ਧੁਨੀ-ਵਿਗਿਆਨਿਕ ਜਾਂ ਔਰਥੋਗ੍ਰਾਫੀ ਪੱਧਰ ਦਾ ਇਕ 'ਰੂਪ' ਹੁੰਦਾ ਹੈ ਅਤੇ ਇਕ 'ਭਾਵ'। ਦਰਸ਼ਨ-ਸ਼ਾਸਤ੍ਰ ਵਿਚ 'ਸ਼ਬਦ' ਨੂੰ 'ਭਾਸ਼ਾ' ਦੇ ਸਮਾਨਾਂਤਰ ਸਵੀਕਾਰਿਆ ਜਾਂਦਾ ਹੈ। ਇਨ੍ਹਾਂ ਅਤੇ ਅਜਿਹੇ ਸਾਰੇ ਅਨੁਸ਼ਾਸਨਾਂ ਵਿਚ 'ਸ਼ਬਦ' ਬਾਰੇ ਇਸ ਸਾਰੀ ਸੰਕਲਪਾਤਮਿਕਤਾ ਦਾ ਮਾਧਿਅਮ 'ਮਨੁੱਖੀ ਭਾਸ਼ਾ' ਹੈ। 'ਮਨੁੱਖੀ ਭਾਸ਼ਾ' ਨੂੰ 'ਉਚਰਤ ਚਿੰਨ੍ਹਾਂ' ਦੀ 'ਸੰਚਾਰ ਪ੍ਰਣਾਲੀ' ਕਿਹਾ ਜਾਂਦਾ ਹੈ ਅਤੇ ਚਿੰਨ੍ਹਾਂ ਦਾ ਅਧਿਐਨ ਕਰਨ ਵਾਲੇ ਅਨੁਸ਼ਾਸਨ ਨੂੰ ਚਿੰਨ੍ਹ-ਵਿਗਿਆਨ। ਇਸ ਲਈ ਭਾਸ਼ਾਈ ਚਿੰਨ੍ਹ ਪ੍ਰਣਾਲੀ ਨੂੰ ਮਾਧਿਅਮ ਬਣਾ ਕੇ ਪੇਸ਼ ਕੀਤੇ ਗਏ ਸਾਰੇ ਮਾਨਵੀਂ ਸੰਕਲਪਾਂ ਨੂੰ ਸਮਝਣ ਲਈ 'ਸੀਮੀਔਟਿਕਸ' (ਚਿੰਨ੍ਹ ਵਿਗਿਆਨ) ਦੀਆਂ ਅੰਤਰ-ਦ੍ਰਿਸ਼ਟੀਆਂ ਦਾ ਸਹਾਰਾ ਲਿਆ ਜਾ ਸਕਦਾ ਹੈ। ਇਸ ਲਈ ਹੱਥਲੇ ਪਰਚੇ ਵਿਚ ਇਨ੍ਹਾਂ ਦੀ ਵਰਤੋਂ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਵਾਲੇ ਨਾਲ 'ਸ਼ਬਦ ਗੁਰੂ' ਦੇ ਸੰਕਲਪ ਨੂੰ ਸਮਝਣ ਦਾ ਯਤਨ ਕੀਤਾ ਜਾ ਰਿਹਾ ਹੈ।

2. ਭਾਰਤ ਵਿਚ ਦਰਸ਼ਨ-ਸ਼ਾਸਤ੍ਰ ਦੇ ਸਾਰੇ ਸੰਪ੍ਰਦਾਇ ਮਨੁੱਖੀ ਭਾਸ਼ਾ ਨੂੰ 'ਪ੍ਰਮਾਣ ਸ਼ਾਸਤ੍ਰ' ਅਧੀਨ ਵਿਚਾਰਦੇ ਰਹੇ ਹਨ।[1] ਇਨ੍ਹਾਂ ਨੇ 'ਜੰਆਨ' (ਬੋਧ) ਅਤੇ 'ਪ੍ਰਮਾ' (ਗਿਆਨ) ਵਿਚ ਸਪੱਸ਼ਟ ਵਖਰੇਵਾਂ ਕੀਤਾ। 'ਪ੍ਰਮਾ' ਦੀ ਵਿਆਖਿਆ ਕਰਦਿਆਂ ਇਨ੍ਹਾਂ ਨੇ ਗਿਆਨ ਦੀਆਂ ਵਿਧੀਆਂ ਜਾਂ ਤਰੀਕਿਆਂ ਨੂੰ ਉਲੀਕਿਆ ਭਾਵੇਂ ਇਹ ਸਾਰੇ ਇਨ੍ਹਾਂ ਸਾਰੀਆਂ ਵਿਧੀਆਂ ਜਾ ਸਾਰੇ ਤਰੀਕਿਆਂ ਬਾਰੇ ਇਕਮੱਤ ਨਹੀਂ ਸਨ ਪਰ ਫਿਰ ਵੀ ਨਯਾਯ, ਪੂਰਵ-ਮੀਮਾਂਸਾ, ਵੇਦਾਂਤ ਅਤੇ ਸਾਂਖਯ ਅਨੁਸਾਰ ਗਿਆਨ ਪ੍ਰਾਪਤੀ ਦੀਆਂ ਛੇ ਵਿਧੀਆਂ

---

* ਪ੍ਰੋਫੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।
** ਖੋਜ ਵਿਦਿਆਰਥੀ।

ਹਨ: ਪ੍ਰਤਯਕਸ਼, ਅਨੁਮਾਨ, ਉਪਮਾ, ਅਰਥਾਪੱਤਿ, ਅਨੁਪਲਬਧਿ ਅਤੇ ਸ਼ਬਦ। ਇਨ੍ਹਾਂ ਅਨੁਸਾਰ 'ਸ਼ਬਦ ਪ੍ਰਮਾਣ' ਗਿਆਨ ਪ੍ਰਾਪਤੀ ਕਰਨ ਦੀ ਉਹ ਵਿਧੀ ਹੈ ਜਿਸ ਅਧੀਨ ਮੌਖਿਕ ਜਾਂ/ਅਤੇ ਲਿਖਤੀ ਭਾਸ਼ਾ ਦੀ ਵਰਤੋਂ ਕੀਤੀ ਜਾਂਦੀ ਹੈ। ਇਸ ਵਿਧੀ ਦੀ ਵਿਆਖਿਆ ਅਤੇ ਗਿਆਨ ਦੀਆਂ ਬਾਕੀ ਵਿਧੀਆਂ ਮੁਕਾਬਲੇ ਇਸ ਦੀ ਵਿਲੱਖਣਤਾ ਅਤੇ ਵਿਸ਼ਿਸ਼ਟਤਾ ਬਾਰੇ ਵਿਚਾਰ-ਚਰਚਾ ਚਲਦੀ ਰਹੀ। ਨਯਾਯ ਸੰਪ੍ਰਦਾਇ ਦਾ ਮੋਢੀ ਗੌਤਮ ਸ਼ਬਦ ਨੂੰ ਪਰਿਭਾਸ਼ਿਤ ਕਰਦਾ ਹੋਇਆ ਕਹਿੰਦਾ ਹੈ:[2]

ਆਪਤੋਪਦੇਸ਼ਾ ਸਬਦਹ । (ਨਯਾਯ ਸੂਤ੍ਰ 1.17)

ਅਰਥਾਤ 'ਸ਼ਬਦ' ਵਿਸ਼ਵਾਸਯੋਗ ਵਿਅਕਤੀਆਂ ਦੀ ਧਾਰਨਾ ਜਾਂ ਸਿੱਖਿਆ ਹੁੰਦੀ ਹੈ। ਇਥੇ 'ਆਪਤ' (ਵਿਸ਼ਵਾਸਯੋਗ ਵਿਅਕਤੀ) ਤੋਂ ਭਾਵ ਪਰਮਾਤਮਾ ਤੋਂ ਲਿਆ ਗਿਆ ਹੈ। 'ਮਾਨਵੀ ਆਪਤ' ਦੀ ਸੰਕਲਪਨਾ ਅਧੀਨ ਵਾਤਸਯਾਯਨ ਅਜਿਹੇ ਵਿਅਕਤੀ ਨੂੰ ਸ਼ਾਮਿਲ ਕਰਦਾ ਹੈ "ਜਿਸ ਨੇ 'ਧਰਮ' ਦੀ ਪ੍ਰਾਪਤੀ ਜਾਂ ਪਰਤੱਖਣ ਕਰ ਲਿਆ ਹੋਵੇ ਅਤੇ ਜੋ ਆਪਣੇ ਪਰਤੱਖਣ ਦੇ ਸੰਚਾਰ ਲਈ ਭਾਸ਼ਾਈ ਪ੍ਰਵਚਨ ਸਿਰਜ ਸਕੇ"। ਮੀਮਾਂਸਾ ਅਨੁਸਾਰ ਭਾਸ਼ਾਈ ਸਰੋਤ ਦੋ ਤਰ੍ਹਾਂ ਦੇ ਹੋ ਸਕਦੇ ਹਨ: 'ਲੌਕਿਕ' ਅਤੇ 'ਵੈਦਿਕ'। ਪਰ ਕੁਮਾਰਿਲ ਅਨੁਸਾਰ ਵੈਦਿਕ ਸਿਖਿਆ ਨੂੰ ਹੀ ਸ਼ਬਦ ਪ੍ਰਮਾਣ ਦਾ ਦਰਜਾ ਦਿੱਤਾ ਜਾ ਸਕਦਾ ਹੈ। ਸਾਂਖਯ ਦਾਰਸ਼ਨਿਕਾਂ ਦੇ ਵਿਚਾਰ ਵੀ ਇਹੋ ਜਿਹੇ ਹੀ ਸਨ। ਅਦਵੈਤ ਵੇਦਾਂਤ ਵੀ 'ਸ਼ਬਦ' ਨੂੰ ਮੁੱਖ ਪ੍ਰਮਾਣ ਵਜੋਂ ਹੀ ਸਵੀਕਾਰਦਾ ਹੈ[3] ਕਿਉਂਕਿ ਸ਼ਬਦ 'ਪਾਰਮਾਰਥਿਕ ਤੱਤਵਭੇਦਕਤਾ' ਹੈ ਅਰਥਾਤ ਸ਼ਬਦ ਹੀ ਦਾਰਸ਼ਨਿਕ ਗਿਆਨ ਪ੍ਰਾਪਤ ਕਰਨ ਦੀ ਵਿਧੀ ਹੈ ਜਦ ਕਿ ਇਹਨਾਂ ਅਨੁਸਾਰ ਪ੍ਰਤਯਕਸ਼, ਅਨੁਮਾਨ ਆਦਿ ਦੀ ਵਰਤੋਂ 'ਵਯਾਵਹਾਰਿਕ' ਗਿਆਨ ਪ੍ਰਾਪਤੀ ਲਈ ਕੀਤੀ ਜਾਂਦੀ ਹੈ। ਭਾਰਤ ਦੇ ਦਰਸ਼ਨ ਸ਼ਾਸਤ੍ਰੀ 'ਸ਼ਬਦ ਪ੍ਰਮਾਣ' ਦੇ ਅੰਤਰਗਤ ਮੁੱਖ ਰੂਪ ਵਿਚ ਮਨੁੱਖੀ ਭਾਸ਼ਾ ਦੀ ਪ੍ਰਕ੍ਰਿਤੀ ਨੂੰ ਸਮਝਣ ਦਾ ਯਤਨ ਕਰਦੇ ਰਹੇ, ਪਰ ਮਨੁੱਖੀ ਭਾਸ਼ਾ ਦੀ ਪ੍ਰਕ੍ਰਿਤੀ ਨੂੰ ਸਮਝਣਾ ਉਨ੍ਹਾਂ ਦਾ ਮੁੱਖ ਸਰੋਕਾਰ ਨਹੀਂ ਸੀ। 'ਸ਼ਬਦ ਪ੍ਰਮਾਣ' ਦੇ ਹਵਾਲੇ ਨਾਲ ਮਨੁੱਖੀ ਭਾਸ਼ਾ ਦੀ ਪ੍ਰਕ੍ਰਿਤੀ ਦੀ ਸਪੱਸ਼ਟਤਾ ਦਾਰਸ਼ਨਿਕ ਵਿਆਕਰਨਕਾਰ ਭਰਤ੍ਰਹਰਿ ਦੇ 'ਵਾਕਯਪਦੀਯ' ਵਿਚ ਮਿਲਦੀ ਹੈ ਕਿਉਂਕਿ 'ਭਾਸ਼ਾ' ਉਸ ਦਾ ਮੁੱਖ ਸਰੋਕਾਰ ਸੀ। ਉਹ 'ਸ਼ਬਦ' ਦੇ ਵਜੂਦ ਪਿੱਛੇ ਸਿਰਜਕ/ਬੁਲਾਰੇ ਦੇ 'ਅਭਿਪਰਾਯੇ' ਅਤੇ ਇਸ ਦੇ ਸੰਚਾਰ ਲਈ ਪਾਠਕ/ਸਰੋਤੇ ਦੀ 'ਪ੍ਰਤਿਭਾ' ਨੂੰ ਮੁੱਖ ਭੂਮਿਕਾਵਾਂ ਪ੍ਰਦਾਨ ਕਰਦਾ ਹੈ। ਭਾਰਤੀ ਦਰਸ਼ਨ, ਦਾਰਸ਼ਨਿਕਾਂ, ਵਿਆਕਰਨਕਾਰਾਂ ਅਤੇ ਭਾਸ਼ਾ ਵਿਗਿਆਨੀਆਂ ਦੇ ਯਤਨਾਂ ਤੋਂ ਸਪੱਸ਼ਟ ਹੈ ਕਿ ਗਿਆਨ ਪ੍ਰਾਪਤੀ ਲਈ ਮਨੁੱਖ ਕੋਲ 'ਸ਼ਬਦ' ਹੀ ਮੁੱਖ ਵਿਧੀ ਹੈ। ਸ਼ਬਦ (ਮਨੁੱਖੀ ਭਾਸ਼ਾ) ਨਾ ਸਿਰਫ ਗਿਆਨ ਪ੍ਰਾਪਤੀ ਦੀ ਇਕ ਵਿਧੀ ਹੈ ਬਲਕਿ ਇਹ ਸਮੁੱਚੇ ਮਾਨਵੀ ਸਮਾਜ ਦੇ ਵਜੂਦਾਤਮਕ ਵਰਤਾਰੇ ਦੀ ਚੇਤਨਾ ਦਾ ਆਧਾਰ ਵੀ ਹੈ। ਇਸ ਤਰ੍ਹਾਂ ਭਾਰਤੀ ਦਾਰਸ਼ਨਿਕਾਂ ਨੇ 'ਸ਼ਬਦ' ਨੂੰ

ਆਪੋ ਆਪਣੇ ਪ੍ਰਸੰਗ ਵਿਚ ਪਰਿਭਾਸ਼ਿਤ ਕਰਨ ਦਾ ਯਤਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ 'ਸ਼ਬਦ' ਪਦ ਦੀ ਵਰਤੋਂ ਵੱਖੋ-ਵਖੱਰੇ ਪ੍ਰਸੰਗਾਂ ਵਿਚ ਹੋਈ ਮਿਲਦੀ ਹੈ। ਇਥੇ ਇਨ੍ਹਾਂ ਪ੍ਰਸੰਗਾਂ ਦੇ ਹਵਾਲੇ ਨਾਲ ਸ਼ਬਦ ਦੇ ਅਰਥ-ਘੇਰੇ ਨੂੰ ਉਲੀਕਣ ਦਾ ਯਤਨ ਕੀਤਾ ਜਾ ਰਿਹਾ ਹੈ। ਦਿੱਖ ਪੱਧਰ ਤੇ ਵਿਚਰਨ ਵਾਲਾ 'ਸ਼ਬਦ' ਅਸਲ ਵਿਚ 'ਪਦ' ਹੁੰਦਾ ਹੈ। ਵਾਕ ਦੇ ਪ੍ਰਸੰਗ ਅਨੁਸਾਰ ਸ਼ਬਦ ਦੇ ਲਿੰਗ, ਵਚਨ, ਕਾਲ, ਕਾਰਕ, ਵਾਚ ਆਦਿ ਆਧਾਰਿਤ ਰੂਪ ਨੂੰ 'ਪਦ' ਕਿਹਾ ਜਾਂਦਾ ਹੈ। ਇਨ੍ਹਾਂ ਪਦਾਂ ਤੋਂ 'ਸ਼ਬਦ' ਦੀ ਵਿਉਤਪਤੀ ਕੀਤੀ ਜਾਂਦੀ ਹੈ। ਭਾਵ ਪੱਧਰ ਤੇ ਵੀ ਇਹੋ ਧਾਰਨਾ ਹੈ ਕਿ ਹਰੇਕ ਪ੍ਰਸੰਗ 'ਸ਼ਬਦ' ਵਿਚ ਜੁੜੇ ਭਾਵਾਂ ਨੂੰ ਅੰਕਿਣ ਅਤੇ ਸਿਰਜਣ ਦਾ ਕਾਰਜ ਕਰਦਾ ਹੈ। ਇਸ ਲਈ ਪ੍ਰਸੰਗ ਬਦਲਣ ਨਾਲ ਨਾ ਸਿਰਫ ਰੂਪ ਵਿਚ ਹੀ ਤਬਦੀਲੀ ਹੁੰਦੀ ਹੈ, ਬਲਕਿ ਭਾਵ ਵਿਚ ਵੀ ਪਰਿਵਰਤਨ ਆਉਂਦਾ ਹੈ। 'ਸ਼ਬਦ' ਦੇ ਅਰਥ-ਘੇਰੇ ਨੂੰ ਸਮਝਣ ਲਈ ਗੁਰਬਾਣੀ ਵਿਚ ਇਸ ਦੀ ਵਰਤੋਂ ਦੇ ਪ੍ਰਸੰਗਾਂ ਨੂੰ ਆਧਾਰ ਬਣਾਇਆ ਜਾ ਸਕਦਾ ਹੈ। ਇਥੇ 'ਪ੍ਰਸੰਗ' ਪਦ ਦੇ ਅਰਥ ਘੇਰੇ ਨੂੰ ਵੀ ਸਪੱਸ਼ਟ ਕਰਨ ਦੀ ਲੋੜ ਹੈ। ਭਾਰਤੀ ਦਰਸ਼ਨ ਅਤੇ ਧਾਰਮਿਕ ਸੰਕਲਪਾਤਮਿਕਤਾ ਦੇ ਪਰਿਪੇਖ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ' ਦਾ ਇਕ ਨਿਸ਼ਚਿਤ ਪ੍ਰਸੰਗ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਂ ਅਤੇ ਭਗਤਾਂ ਦੀ ਬਾਣੀ ਵਿਚ 'ਸ਼ਬਦ' ਦੇ ਅੰਤਰ-ਸੰਬੰਧਿਤ ਪ੍ਰਸੰਗ ਹਨ। ਗੁਰੂ ਸਾਹਿਬਾਂ ਦੀ ਬਾਣੀ ਵਿਚ ਵੀ ਮਹਲਾ ੧, ਮਹਲਾ ੨, ਮਹਲਾ ੩, ਮਹਲਾ ੪, ਮਹਲਾ ੫ ਦੇ ਅੰਤਰਗਤ 'ਸ਼ਬਦ' ਦੀ ਵਰਤੋਂ ਹੋਈ ਮਿਲਦੀ ਹੈ। ਹਰੇਕ ਮਹਲੇ ਅਧੀਨ ਬਾਣੀ ਵੀ ਵੱਖੋ-ਵੱਖਰੇ ਰਾਗਾਂ ਅਧੀਨ ਅੰਕਿਤ ਕੀਤੀ ਹੋਈ ਮਿਲਦੀ ਹੈ। ਇਸ ਬਾਣੀ ਵਿਚ 'ਸ਼ਬਦ' ਦੀ ਵਰਤੋਂ ਦਾ ਇਕ ਪ੍ਰਸੰਗ ਉਹ ਸਤਰਾਂ ਤੇ ਤੁਕਾਂ ਵੀ ਹਨ, ਜਿਥੇ ਇਹ ਮਦ ਆਈ ਹੈ। ਇਨ੍ਹਾਂ ਤੁਕਾਂ ਵਿਚ ਇਸ ਮਦ ਦੇ ਦੋ ਤਰ੍ਹਾਂ ਦੇ ਵਿਆਕਰਨਕ ਪ੍ਰਸੰਗ ਹਨ: ਨਾਂਵੀ ਪ੍ਰਸੰਗ ਅਤੇ ਕ੍ਰਿਆਵੀ ਪ੍ਰਸੰਗ। ਇਹ ਦੋਵੇਂ ਪ੍ਰਸੰਗ 'ਸ਼ਬਦ' ਮਦ ਦੇ ਅਰਥ ਘੇਰੇ ਨੂੰ ਨਿਰਧਾਰਿਤ ਕਰਨ ਦਾ ਆਧਾਰ ਸਿਰਜਦੇ ਹਨ। 'ਸ਼ਬਦ' ਆਪਣੇ ਆਪ ਵਿਚ 'ਨਾਂਵ ਹੈ। ਇਸ ਲਈ ਇਸਦੀ ਵਰਤੋਂ ਵਾਕ ਵਿਚ ਕਰਤਾ ਜਾਂ ਕਰਮ ਦੇ ਸਥਾਨ 'ਤੇ ਹੋ ਸਕਦੀ ਹੈ। ਜਦੋਂ ਇਸ ਨਾਲ ਹੋਰ ਨਾਂਵ ਜਾਂ ਵਿਸ਼ੇਸ਼ਣ ਲਗਣ ਤਾਂ ਇਸਨੂੰ ਨਾਂਵੀ ਪ੍ਰਸੰਗ ਸਮਝਿਆ ਜਾ ਸਕਦਾ ਹੈ ਅਤੇ ਜਦੋਂ ਇਸ ਦੀ ਵਰਤੋਂ 'ਕ੍ਰਿਆ ਵਾਕੰਸ਼' ਦੇ ਹਵਾਲੇ ਨਾਲ ਵੇਖੀ ਜਾਵੇ ਤਾਂ ਇਸਨੂੰ ਕ੍ਰਿਆਵੀ ਪ੍ਰਸੰਗ ਕਿਹਾ ਜਾ ਸਕਦਾ ਹੈ। ਇਥੇ ਅਸੀਂ 'ਸ਼ਬਦ' ਦੇ ਅਰਥ ਘੇਰੇ ਨੂੰ ਉਲੀਕਣ ਲਈ ਇਨ੍ਹਾਂ ਦੋਹਾਂ ਪ੍ਰਸੰਗਾਂ ਨਾਲ ਸੰਬੰਧਿਤ ਵੇਰਵਿਆਂ ਦੁਆਲੇ ਹੀ ਕੇਂਦ੍ਰਿਤ ਰਹਾਂਗੇ।

3. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸ਼ਬਦ' ਦੀ ਵਰਤੋਂ, ਸਬਦ, ਸਬਦੰ, ਸਬਦਿ, ਸਬਦੀ, ਸਬਦੁ, ਸਬਦੇ, ਸਬਦੈ ਅਤੇ ਸਬਦੋ ਵਿਆਕਰਨਕ ਰੂਪਾਂ ਵਿਚ ਹੋਈ ਹੈ। ਇਹ

ਰੂਪ 1905 ਤੁਕਾਂ (ਪ੍ਰਾਪਤ ਵੇਰਵਿਆਂ ਅਨੁਸਾਰ) ਵਿਚ ਵਰਤੇ ਹੋਏ ਮਿਲਦੇ ਹਨ। ਸਿਰਜਕਾਂ ਅਨੁਸਾਰ ਇਨ੍ਹਾਂ ਦੀ ਵਰਤੋਂ ਦੇ ਪ੍ਰਸੰਗਾਂ ਦਾ ਵੇਰਵਾ ਸਾਰਨੀ-1 ਅਨੁਸਾਰ ਹੈ।

**ਸਾਰਨੀ 1**

**ਸ਼ਬਦ ਦੇ ਪ੍ਰਸੰਗ (ਤੁਕਾਂ)**

| ਪ੍ਰਸੰਗ | ਮਹਲਾ ੧ | ਮਹਲਾ ੨ | ਮਹਲਾ ੩ | ਮਹਲਾ ੪ | ਮਹਲਾ ੫ | ਭਗਤ ਬਾਣੀ | ਕੁਲ |
|---|---|---|---|---|---|---|---|
| ਅੰਕ | 570 | 19 | 1035 | 115 | 108 | 58 | 1905 |

'ਸ਼ਬਦ' ਨਾਲ ਆਏ ਨਾਂਵੀਂ ਪ੍ਰਸੰਗਾਂ ਦਾ ਵੇਰਵਾ ਸਾਰਨੀ-2 ਵਿਚ ਦਰਜ ਹੈ।

**ਸਾਰਨੀ 2**

**ਸ਼ਬਦ ਦੇ ਨਾਂਵੀਂ ਪ੍ਰਸੰਗ**

| ਪ੍ਰਸੰਗ | ਅੰਕ | ਮਹਲਾ ੧ | ਸਿਰਜਕ | | | | |
|---|---|---|---|---|---|---|---|
| | | | ਮਹਲਾ ੨ | ਮਹਲਾ ੩ | ਮਹਲਾ ੪ | ਮਹਲਾ ੫ | ਭਗਤ ਬਾਣੀ |
| ਸਬਦਿ ਗੁਰੂ | 5 | 2 | - | 2 | - | - | 1 |
| ਗੁਰ ਸਬਦਿ | 12 | 5 | - | 4 | 2 | - | 1 |
| ਗੁਰ ਸਬਦੀ | 49 | 11 | - | 32 | 3 | 3 | - |
| ਗੁਰ ਸਬਦੁ | 15 | 7 | - | 5 | 2 | 1 | - |
| ਗੁਰ ਸਬਦੇ | 5 | - | - | 3 | - | 1 | 1 |
| ਸਤਿਗੁਰ ਸਬਦਿ | 3 | 2 | - | - | - | 1 | - |
| ਗੁਰ ਕਾ ਸਬਦ | 49 | 10 | - | 20 | - | 18 | 1 |
| ਗੁਰ ਕੈ ਸਬਦਿ | 109 | 22 | 1 | 78 | 3 | 4 | 1 |
| ਪੂਰੇ ਗੁਰ ਕੈ | 9 | 1 | - | 6 | 1 | 1 | - |
| ਸਚਾ ਸਬਦੁ | 15 | 2 | 1 | 11 | 1 | - | - |
| ਸਚੁ ਸਬਦੁ | 3 | 2 | - | - | - | 1 | - |
| ਸਚੈ ਸਬਦਿ | 25 | 2 | 1 | 21 | 1 | - | - |
| ਸਾਚੈ ਸਬਦਿ | 10 | 3 | - | 7 | - | - | - |
| ਏਕ ਸਬਦ | 9 | 8 | - | 1 | - | - | - |
| ਅਨਹਤਾ/ਅਨਹਦ ਸਬਦ | 17 | 10 | - | 2 | - | 4 | 1 |
| ਬਿਨੁ ਸਬਦੇ/ਸਬਦੈ | 43 | 15 | - | 28 | - | - | - |

ਇਸ ਸਾਰਨੀ ਤੋਂ ਸਪੱਸ਼ਟ ਹੈ ਕਿ 'ਸ਼ਬਦ' ਵਿਆਕਰਨਕ ਰੂਪਾਂ ਨਾਲ ਗੁਰੂ (ਗੁਰੂ, ਗੁਰ ਕਾ, ਗੁਰ ਕੈ, ਸਤਿਗੁਰੂ, ਪੂਰੇ ਗੁਰ ਅਤੇ ਸਚ, ਏਕ, ਅਨਹਦ/ਅਨਹਤ ਆਦਿ ਨਾਂਵੀਂ ਰੂਪ ਲੱਗੇ ਹੋਏ ਹਨ। ਇਥੇ ਸ਼ਬਦ ਅਤੇ ਗੁਰੂ ਦੇ ਪ੍ਰਸੰਗ ਦੋ ਤਰ੍ਹਾਂ ਦਾ ਭਾਵ ਸਿਰਜਦੇ ਹਨ: 'ਸ਼ਬਦ ਗੁਰੂ ਦੇ ਰੂਪ ਵਿਚ' ਅਤੇ 'ਗੁਰੂ ਦਾ ਸ਼ਬਦ'। ਸਤਹੀ ਪੱਧਰ ਤੇ ਇਹ ਦੋ ਭਾਵ ਜਾਪਦੇ ਹਨ, ਪਰ ਤਹਿ ਦੀ ਪੱਧਰ ਤੇ ਇਹ ਇਕੋ ਭਾਵ ਦੇ ਅੰਤਰ-ਸੰਬੰਧਿਤ ਪੱਖ ਹਨ। ਮਨੁੱਖੀ ਭਾਸ਼ਾ ਦੇ ਦੋ ਪੱਧਰ ਹਨ: ਰੂਪ ਅਤੇ ਭਾਵ। ਰੂਪ ਸਤਹੀ ਪੱਧਰ ਹੈ ਅਤੇ ਭਾਵ ਤਹਿ ਵਾਲਾ। ਆਮ ਤੌਰ 'ਤੇ ਭਾਵ ਪੱਧਰ ਦੀਆਂ ਇਕਾਈਆਂ ਸਤਹੀ ਪੱਧਰ ਤੇ ਭਿੰਨਤਾਵਾਂ ਉਲੀਕਦੀਆਂ ਹਨ। ਇਸ ਲਈ ਜੇ ਭਾਵ ਪੱਧਰ 'ਤੇ ਭਿੰਨਤਾ ਨਹੀਂ ਤਾਂ ਸਤਹੀ ਪੱਧਰ (ਰੂਪ) ਤੇ ਇਹ ਉਜਾਗਰ ਨਹੀਂ ਹੁੰਦੀ। (ਬਰਫ=ਆਈਸ ਤੇ ਸਨੋਅ) ਪਰ ਇਸਦਾ ਉਲਟ ਸਹੀ ਨਹੀਂ। ਜੋ ਬੁਲਾਰੇ/ਸਿਰਜਕ ਕੋਲ ਭਾਵਾਂ ਦੀ ਭਿੰਨਤਾ ਹੈ ਤਾਂ ਉਹ ਇਨ੍ਹਾਂ ਦੇ ਸੰਚਾਰ ਲਈ ਸਮਾਨ ਜਾਂ ਸਮਾਨਾਂਤਰ ਰੂਪਾਂ ਦੀ ਭਾਲ ਕਰਦਾ ਹੈ। ਪਰ ਭਾਸ਼ਾ ਦੀ ਸੰਜਮੀ ਪ੍ਰਕ੍ਰਿਤੀ (ਨਿਸ਼ਚਿਤ ਧੁਨੀਆਂ, ਸੀਮਿਤ ਵਿਆਕਰਨ ਰੂਪ ਤੇ ਨੇਮ) ਉਸ ਲਈ ਭਾਵਾਂ ਦੇ ਇਸ ਸੰਚਾਰ ਵਿਚ ਰੁਕਾਵਟ ਬਣਦੀ ਹੈ। ਇਸਦਾ ਇਹ ਮਤਲਬ ਨਹੀਂ ਕਿ ਭਾਵਾਂ ਦਾ ਸੰਚਾਰ ਨਹੀਂ ਹੋ ਸਕਦਾ ਬਲਕਿ ਇਸ ਭਾਸ਼ਾਈ ਪ੍ਰਕ੍ਰਿਤੀ ਦੀ ਇਹ ਸੰਜਮੀ ਸੀਮਾ 'ਸਿਰਜਨਾਤਮਕਤਾ' ਨੂੰ ਜਨਮ ਦਿੰਦੀ ਹੈ। ਬੁਲਾਰਾ/ ਸਿਰਜਕ ਆਪਣੇ ਭਾਵਾਂ ਦੇ ਸੰਚਾਰ ਲਈ ਪ੍ਰਸੰਗਾਂ ਦੀ ਸਿਰਜਣਾ ਕਰਦਾ ਹੈ। ਨਿਸ਼ਚਿਤ ਧੁਨੀਆਂ ਅਤੇ ਸੀਮਿਤ ਵਿਆਕਰਨਕ ਰੂਪਾਂ ਤੇ ਨੇਮਾਂ ਦੇ ਜੋੜ-ਤੋੜ ਨਾਲ ਉਹ ਅਸੀਮ ਪ੍ਰਸੰਗ ਸਿਰਜ ਸਕਦਾ ਹੈ। ਸਿੱਟੇ ਵਜੋਂ ਇਕ ਭਾਵ ਦੇ ਸੰਚਾਰ ਲਈ ਇਕ ਤੋਂ ਵਧੇਰੇ ਰੂਪਾਂ ਦੀ ਵਰਤੋਂ ਹੋ ਸਕਦੀ ਹੈ ਅਤੇ ਇਕ ਰੂਪ ਦੀ ਵੱਖੋ-ਵੱਖਰੇ ਪ੍ਰਸੰਗਾਂ ਵਿਚ ਵਰਤੋਂ ਉਸ ਨਾਲ ਸੰਬੰਧਿਤ ਸਮਾਨ, ਸਮਾਨਾਂਤਰ ਜਾਂ/ਅਤੇ ਸਪੱਸ਼ਟ ਵਖਰੇਵਿਆਂ ਵਾਲੇ ਭਾਵਾਂ ਦਾ ਸੰਚਾਰ ਸਿਰਜ ਸਕਦੀ ਹੈ। ਇਥੇ 'ਸ਼ਬਦ' ਦੇ ਇਹ ਨਾਂਵੀਂ ਪ੍ਰਸੰਗ 'ਗੁਰਬਾਣੀ' ਗੁਰੂ ਵਿਚ ਇਸ ਮਦ ਦੇ ਅਰਥ ਘੇਰੇ ਨੂੰ ਉਲੀਕਣ ਦਾ ਕਾਰਜ ਕਰਦੇ ਹਨ। ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ 'ਸ਼ਬਦ ਗੁਰੂ' ਦੇ ਕੁਝ ਪ੍ਰਸੰਗ ਹੇਠ ਲਿਖੇ ਅਨੁਸਾਰ ਹਨ:

*ਸਬਦਿ ਗੁਰੂ* ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ।।
(*ਗੁਰੂ ਗ੍ਰੰਥ ਸਾਹਿਬ,* ਪੰਨਾ 944)

*ਸਬਦੁ ਗੁਰ* ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ।।
(*ਉਹੀ,* ਪੰਨਾ 635)

*ਸਬਦੁ ਗੁਰੂ* ਸੁਰਤਿ ਧੁਨਿ ਚੇਲਾ।। (*ਉਹੀ,* ਪੰਨਾ 943)

ਇਹ ਸਬਦ, ਗੁਰੂ, ਸੁਰਤ ਅਤੇ ਇਕ ਨੂੰ ਅੰਤਰ-ਸੰਬੰਧਿਤ ਕਰਨ ਵਾਲੇ ਪ੍ਰਸੰਗ ਹਨ। ਇਨ੍ਹਾਂ ਵਿਚ ਵਿਆਕਰਨਕ ਪੱਧਰ 'ਤੇ ਤਾਂ 'ਗੁਰੂ ਦਾ/ਦੇ ਸ਼ਬਦ' ਵਾਲੇ ਰੂਪ ਹੀ ਵਰਤੇ ਗਏ ਹਨ ਪਰ ਅਰਥ ਪੱਧਰ ਤੇ ਇਹ ਕੇਵਲ 'ਸਬਦ' ਦਾ ਭਾਵ ਹੀ ਸਿਰਜਦੇ ਹਨ। ਇਸਨੂੰ ਸਮਝਣ ਲਈ ਅਸੀਂ 'ਗੁਰੂ' ਮਦ ਨੂੰ ਲੈਂਦੇ ਹਾਂ। ਇਨ੍ਹਾਂ ਪ੍ਰਸੰਗਾਂ ਵਿਚ ਸਾਡੇ ਲਈ 'ਗੁਰੂ' ਦੇ ਇਹ ਵਚਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਇਥੇ ਇਹ ਗੁਰੂ ਨੂੰ 'ਵਿਅਕਤੀ' ਦੀ ਥਾਂ 'ਬਾਣੀਕਾਰ' ਦੇ ਰੂਪ ਵਿਚ ਪੇਸ਼ ਕਰਦੇ ਹਨ ਅਤੇ ਇਨ੍ਹਾਂ ਦਾ ਇਹ ਰੂਪ ਉਚਾਰਨ/ਲਿਖਤ ਪੱਧਰ ਵਾਲਾ ਹੈ। ਸਤਹੀ ਪੱਧਰ ਤੇ ਇਹ ਗੁਰਮੁਖੀ ਅੱਖਰਾਂ ਵਿਚ ਅੰਕਿਤ ਗੁਰੂ ਦੇ 'ਸਬਦ' ਹਨ। ਇਨ੍ਹਾਂ ਰਾਹੀਂ ਗੁਰੂ ਆਪਣੇ ਇਲਾਹੀ ਅਧਿਆਤਮਿਕ ਅਨੁਭਵ ਦਾ ਸੰਚਾਰ ਇਨ੍ਹਾਂ (ਅੱਖਰਾਂ, ਸ਼ਬਦਾਂ, ਸ਼ਬਦ-ਰੂਪਾਂ, ਵਿਆਕਰਨਕ ਨੇਮਾਂ) ਦੀ ਸੋਝੀ ਵਾਲੇ ਸਮੂਹਾਂ ਲਈ ਕਰਦਾ ਜਾਪਦਾ ਹੈ। ਪਰ ਗੁਰੂ ਦਾ 'ਸਬਦ' ਇਨ੍ਹਾਂ ਅੱਖਰਾਂ, ਰੂਪਾਂ ਤੇ ਨੇਮਾਂ ਵਿਚ ਬੱਝਾ ਨਹੀਂ ਹੋਇਆ ਕਿਉਂਕਿ

ਰੂਪੁ ਨ ਹੋਤੇ ਰੇਖ ਨ ਕਾਈ ਤਾ *ਸਬਦਿ* ਕਹਾ ਲਿਵ ਲਾਈ॥
ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 945)

ਸਪੱਸ਼ਟ ਹੈ ਕਿ ਗੁਰੂ ਦਾ 'ਸਬਦ' ਤਾਂ ਕਾਲ-ਯੁਕਤ ਸੀਮਾਵਾਂ ਤੋਂ ਮੁਕਤ ਹੈ। ਇਸ ਲਈ ਵਿਅਕਤੀ ਰੂਪ ਵਿਚ ਕਾਲ-ਯੁਕਤ ਵਿਅੱਕਤਿਤਵ ਵਾਲੇ ਗੁਰੂ ਦੀ ਥਾਂ ਕਾਲ-ਮੁਕਤ ਗੁਰੂ ਦਾ 'ਸਬਦ' ਗੁਰੂ ਦੀ ਭੂਮਿਕਾ ਨਿਭਾਉਂਦਾ ਹੈ। ਇਸ ਤਰ੍ਹਾਂ 'ਸਬਦ' ਅਤੇ 'ਗੁਰੂ ਦਾ ਸਬਦ' ਜਾਂ 'ਗੁਰੂ' ਅਤੇ 'ਗੁਰੂ ਦਾ ਸਬਦ' ਭਾਵ ਪੱਧਰ 'ਤੇ ਸਮਾਨਾਰਥਕ ਹੋ ਜਾਂਦੇ ਹਨ। ਇਸਦੇ ਨਾਲ ਹੀ 'ਸਬਦ' ਵੀ ਧੁਨੀਆਂ, ਅੱਖਰਾਂ ਤੇ ਵਿਆਕਰਨਕ ਨੇਮਾਂ ਨੂੰ ਪਾਰ ਕਰਕੇ ਸੰਚਾਰਾਤਮਕਤਾ ਦੀ ਪੱਧਰ ਦਾ ਵਜੂਦ ਬਣ ਜਾਂਦਾ ਹੈ। 'ਸ਼ਬਦ' ਅਤੇ 'ਸੰਚਾਰ' ਸਮਾਨਾਰਥਕਤਾ ਗ੍ਰਹਿਣ ਕਰ ਲੈਂਦੇ ਹਨ। ਇਸ ਤਰ੍ਹਾਂ ਦੀ ਸੰਕਲਪਾਤਮਿਕਤਾ ਵਾਲਾ 'ਸਬਦ ਗੁਰੂ' ਮਨੁੱਖ ਨੂੰ 'ਇਕ' ਦੀ 'ਸੂਰਤ' ਬਖ਼ਸ਼ਦਾ ਹੈ। ਇਥੇ 'ਸ਼ਬਦ' ਅਤੇ 'ਸੁਰਤ' ਦੋ ਅਜਿਹੇ ਸੰਕਲਪ ਹਨ ਜੋ ਮਨੁੱਖ ਨੂੰ ਕੇਂਦ੍ਰ ਬਣਾਉਂਦੇ ਹਨ। ਸਮੁੱਚੇ ਬ੍ਰਹਿਮੰਡ ਦੇ ਜੀਵ-ਜਗਤ ਵਿਚ ਮਨੁੱਖ ਹੀ ਇਕ ਅਜਿਹਾ ਪ੍ਰਾਣੀ ਹੈ ਜਿਸ ਕੋਲ ਭਾਸ਼ਾ ਹੈ। ਇਹ ਉਸ ਨੂੰ ਬਾਕੀ ਜੀਵ-ਸੰਸਾਰ ਨਾਲੋਂ ਵਖਰਿਆਉਣ ਦਾ ਕਾਰਜ ਵੀ ਕਰਦੀ ਹੈ। ਜੀਵ-ਸੰਸਾਰ ਦੇ ਸਾਰੇ ਗ਼ੈਰ-ਮਾਨਵੀ ਵਜੂਦ ਆਪਣੇ ਸਰੀਰ ਅਤੇ ਆਪਣੇ ਸਮੂਹ ਦੀਆਂ ਜੀਵ-ਵਿਗਿਆਨਕ ਸਰੀਰਿਕ ਲੋੜਾਂ (ਭੁੱਖ, ਵੰਸ-ਵ੍ਰਿਧੀ, ਸੁਰੱਖਿਆ) ਪੂਰੀਆਂ ਕਰਨ ਤੱਕ ਸੀਮਿਤ ਰਹਿੰਦੇ ਹਨ। ਮਨੁੱਖ ਹੀ ਇਕੋ-ਇਕ ਅਜਿਹਾ ਪ੍ਰਾਣੀ ਹੈ ਜਿਸ ਨੇ ਆਪਣੀ ਭਾਸ਼ਾ ਨਾਲ 'ਸਮਾਜਿਕ ਮੁੱਲਾਂ' ਦੀ ਪਹਿਲਾਂ ਸਿਰਜਣਾ ਕੀਤੀ ਅਤੇ ਫਿਰ ਇਨ੍ਹਾਂ ਦਾ

ਸੰਚਾਰ ਅਤੇ ਪਾਸਾਰ ਕੀਤਾ। ਇਸ ਨਾਲ ਉਨ੍ਹਾਂ ਨੂੰ ਨਾ ਸਿਰਫ ਆਪਣੇ ਆਲੇ-ਦੁਆਲੇ ਦੀ ਸੋਝੀ ਹੋਈ ਬਲਕਿ ਉਹ ਸਾਧਾਰਨ ਲੋੜਾਂ ਤੋਂ ਬ੍ਰਹਿਮੰਡੀ ਵਰਤਾਰੇ ਦੇ ਆਧਾਰਾਂ ਸੰਬੰਧੀ ਸੋਚ ਨੂੰ ਸਿਰਜ ਤੇ ਸੰਚਾਰ ਸਕੇ। ਇਸ ਤਰ੍ਹਾਂ 'ਸਬਦ' ਮਾਨਵੀ ਚੇਤਨਾ ਦਾ/ਦੀ ਸੋਝੀ ਪ੍ਰਦਾਨ ਕਰਨ ਵਾਲਾ 'ਗੁਰੂ' ਬਣ ਗਿਆ। 'ਸਬਦ' ਦੀ ਇਸ ਸੋਝੀ ਤੋਂ ਬਿਨਾਂ ਮਨੁੱਖ 'ਬਉਰਾ' (ਅਸਾਧਾਰਨ) ਬਣਿਆ ਰਹਿੰਦਾ ਹੈ। ਉਸ ਦੀ ਇਹ ਅਸਾਧਾਰਨ ਹਾਲਤ 'ਸਬਦ ਗੁਰੂ' ਦੁਆਰਾ ਪ੍ਰਦਾਨ ਕੀਤੀ ਉਸ ਦੀ 'ਸੁਰਤ' ਨਾਲ ਸਿੱਧੀ ਸੰਬੰਧਿਤ ਹੈ। ਸਾਧਾਰਨ ਹਾਲਤ ਵਿਚ, ਆਮ ਵਿਅਕਤੀ ਲਈ, ਸ਼ਬਦਾਂ ਦਾ 'ਗੱਲਬਾਤ ਪੱਧਰ ਦਾ ਸੰਚਾਰ' ਉਸਨੂੰ ਨਿੱਤ ਪ੍ਰਤੀ ਦੀਆਂ ਲੋੜਾਂ ਪੂਰੀਆਂ ਕਰਨ ਦੇ ਸਮਰੱਥ ਹੀ ਬਣਾਉਂਦਾ ਹੈ ਪਰ ਸ਼ਬਦਾਂ ਦਾ 'ਵਿਸ਼ਿਸ਼ਟ ਸੰਚਾਰ' (ਧਰਮ, ਦਰਸ਼ਨ, ਗਿਆਨ, ਵਿਗਿਆਨ) ਮਨੁੱਖ ਨੂੰ ਮਾਨਵੀ, ਗੈਰ-ਮਾਨਵੀ, ਪ੍ਰਾਕ੍ਰਿਤਿਕ, ਬ੍ਰਹਿਮੰਡੀ ਅਤੇ ਅਧਿਆਤਮਿਕ ਵਰਤਾਰੇ ਦੀ ਸੁਰਤ' ਪ੍ਰਦਾਨ ਕਰਦਾ ਹੈ। ਉਸ ਨੂੰ ਇਸ 'ਸਬਦ' ਨਾਲ ਆਪਣੇ ਵਜੂਦਾਤਮਕ ਵਰਤਾਰੇ ਦੀ ਸੋਝੀ ਹੁੰਦੀ ਹੈ (ਭਵਸਾਗਰੁ ਤਰੀਐ) ਅਤੇ ਉਹ ਆਪਣੇ ਪਦਾਰਥਕ ਅਤੇ ਸੰਕਲਪਿਕ ਵਜੂਦਾਤਮਕ ਵਰਤਾਰੇ ਦੇ ਆਧਾਰ, ਕਰਨ, ਕਾਰਨ ਅਤੇ ਕਰਮ ਸਰੋਤ ਨਾਲ ਸੰਪਰਕ ਸਥਾਪਿਤ ਕਰਨ ਦੀ ਸੂਝ ਨੂੰ ਜਾਗ੍ਰਿਤ ਕਰਨ ਵੱਲ ਕਰਮਸ਼ੀਲ ਹੁੰਦਾ ਹੈ।

ਧੁਨੀਆਂ, ਅੱਖਰਾਂ ਤੇ ਵਿਆਕਰਨਕ ਰੂਪਾਂ ਅਤੇ ਇਨ੍ਹਾਂ ਦੇ ਸਿਰਜਕਾਂ ਤੋਂ ਮੁਕਤ 'ਸਬਦ', ਮਨੁੱਖ ਲਈ ਗੁਰੂ ਦਾ ਦਰਜਾ ਅਖ਼ਤਿਆਰ ਕਰਦਾ ਹੈ। 'ਸਬਦ' ਦੇ ਇਹ ਨਾਂਵੀਂ ਪ੍ਰਸੰਗ 'ਸਬਦ' ਨੂੰ ਵਿਅਕਤੀ, ਸਮੇਂ ਤੇ ਸਥਾਨ ਤੋਂ ਮੁਕਤ ਸੰਕਲਪ ਵਜੋਂ ਉਲੀਕਦੇ ਹਨ। ਸਤਹੀ ਪੱਧਰ 'ਤੇ ਇਹ ਸਹੀ ਜਾਪਦਾ ਹੈ ਕਿ ਧੁਨੀਆਂ ਅਤੇ ਵਿਆਕਰਨਕ ਨੇਮਾਂ ਵਾਲਾ ਸੰਚਾਰ-ਪ੍ਰਬੰਧ ਅਤੇ ਮਾਨਵੀਂ ਵਿਕਾਸ ਸਮਾਨਾਂਤਰ ਸਫ਼ਰ ਤੈਅ ਕਰਦੇ ਹਨ ਅਤੇ ਭਾਸ਼ਾਈ ਸੰਚਾਰ-ਪ੍ਰਬੰਧ ਸਥਾਨਕ ਸਮਾਜਿਕ ਯਥਾਰਥ ਨਾਲ ਬੱਝਾ ਹੁੰਦਾ ਹੈ। ਪਰ ਮਾਨਵੀਂ 'ਸੁਰਤ' ਦਾ ਵਿਕਾਸ ਇਨ੍ਹਾਂ ਦੋਹਾਂ ਸਤਹੀ ਵਿਸਤਾਰਾਂ ਤੋਂ ਮੁਕਤ ਹੈ। ਮਾਨਵੀ ਸਮਾਜ ਦੇ ਸਤਹੀ ਵਖਰੇਵਿਆਂ ਪਿਛੇ 'ਇਕ' ਦੀ ਸੁਰਤ ਦੇ ਵਿਕਾਸ ਲਈ ਇਹ ਨਿਰਦੇਸ਼ਕ (ਸ਼ਬਦ) ਦੀ ਭੂਮਿਕਾ ਨਿਭਾਉਂਦਾ ਹੈ। ਇਸੇ ਲਈ ਇਹ ਗੁਰੂ ਦਾ ਦਰਜਾ ਰੱਖਦਾ ਹੈ। ਪਰ ਕਾਲ-ਯੁਕਤ ਵਸਤੂਗਤ ਵਰਤਾਰੇ (ਪਦਾਰਥਕ ਤੇ ਸੰਕਲਪਿਕ) ਤੋਂ ਮੁਕਤ 'ਸਬਦ' ਦਾ ਵਜੂਦ ਇਸ ਨੂੰ 'ਅਨਹਦ ਸਬਦ' ਦਾ ਦਰਜਾ ਪ੍ਰਦਾਨ ਕਰਦਾ ਹੈ। 'ਅਨਹਦ ਸਬਦ' ਦੇ ਅਰਥ-ਘੇਰੇ ਨੂੰ ਉਲੀਕਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠ ਲਿਖੇ ਪ੍ਰਸੰਗਾਂ ਨੂੰ ਵੇਖਿਆ ਜਾ ਸਕਦਾ ਹੈ:

> *ਅਨਹਤਾ ਸਬਦ* ਵਾਜੰਤ ਭੇਰੀ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 13)
> *ਅਨਹਦ ਸਬਦਿ* ਸੁਹਾਵਣੇ ਪਾਈਐ ਗੁਰ ਵੀਚਾਰਿ॥
> (*ਉਹੀ,* ਪੰਨਾ 21)

*ਅਨਹਦ ਸਬਦੁ* ਵਜਾਇ ਜੋਤੀ ਜੋਤਿ ਧਰਿ॥

(*ਉਹੀ,* ਪੰਨਾ 790)

*ਅਨਹਦ ਸਬਦੁ* ਨਿਰਾਲਾ ਵਾਜੇ॥ (*ਉਹੀ,* ਪੰਨਾ 839)

*ਅਨਹਦ ਸਬਦੁ* ਵਜੈ ਦਿਨੁ ਰਾਤੀ (*ਉਹੀ,* ਪੰਨਾ 904)

ਇਥੇ 'ਅਨਹਦ ਸਬਦ' ਦੇ ਰੂਪ ਵਿਚ 'ਸਬਦ' ਦੇ ਕਾਲ-ਮੁਕਤ ਸੰਚਾਰ ਅਤੇ ਇਸਦੇ ਪ੍ਰਤੱਖਣ ਵਾਲੇ ਅਰਥ-ਘੇਰੇ ਨੂੰ ਉਲੀਕਿਆ ਗਿਆ ਹੈ। ਦਾਰਸ਼ਨਿਕ-ਭਾਸ਼ਾ-ਵਿਗਿਆਨੀ ਭਰਤ੍ਰਹਰਿ ਇਸੇ ਭਾਵ-ਪ੍ਰਸੰਗ ਵਿਚ 'ਸ਼ਬਦ ਬ੍ਰਹਮ' ਦਾ ਸੰਕਲਪ ਦਿੰਦਾ ਹੈ। ਵਾਕਯਪਦੀਯ ਦਾ ਪਹਿਲਾ ਬੰਦ ਹੈ:[4]

ਅਨਾਦਿਨਿਧਾਨਮ ਬ੍ਰਾ ਸ਼ਬਦੱਤ੍ਵਮ ਯਦਕਸ਼ਰੂੰ।

ਵਿਵਥਤਤੇ ਅਰਥਭਾਵੇਨ ਪ੍ਰਕ੍ਰਿਯਾ ਜਗਤੋ ਯਤਹ॥

The Brahman is without beginning and end, whose essence is the 'Shabda' who is the cause of the manifested Phonemes, who appears as the object from whom the creation of the world proceeds.

ਭਾਵ ਇਹ ਕਿ ਮਨੁੱਖ ਦੇ ਪ੍ਰਤੱਖ ਵਿਚ ਆਉਣ ਵਾਲਾ ਵਸਤੂ-ਜਗਤ ਉਸਦੇ ਸ਼ਬਦ (ਭਾਸ਼ਾ) ਦੀ ਸੁਰਤ ਨਾਲ ਬੱਝਾ ਹੁੰਦਾ ਹੈ। ਜਿਵੇਂ ਉਹ ਸ਼ਬਦ ਰਾਹੀਂ ਸੁਰਤ ਦਾ ਵਿਕਾਸ ਕਰਦਾ ਹੈ। ਉਵੇਂ ਉਵੇਂ ਉਸ ਦੇ ਵਸਤੂ-ਜਗਤ ਦਾ ਪਾਸਾਰ ਹੁੰਦਾ ਰਹਿੰਦਾ ਹੈ। ਬ੍ਰਹਿਮੰਡੀ ਸ਼ਬਦ ਦੀ ਚੇਤਨਾ ਵਿਅਕਤੀ ਦੇ ਵਸਤੂ-ਜਗਤ ਨੂੰ ਬ੍ਰਹਿਮੰਡੀ ਵਿਸਥਾਰ ਪ੍ਰਦਾਨ ਕਰਦੀ ਹੈ ਜਦ ਕਿ 'ਸਬਦ ਬ੍ਰਹਮ' ਦੀ ਚੇਤਨਾ ਉਸ ਨੂੰ ਮਾਨਵ ਵਰਤਾਰਿਆਂ ਦੇ ਮੂਲ ਆਧਾਰ 'ਇਕ' ਨਾਲ ਇਕਸੁਰ ਕਰਦੀ ਹੈ।

ਭਾਸ਼ਾ ਦੀ ਪ੍ਰਕ੍ਰਿਤੀ ਦਾ ਪਰਿਭਾਸ਼ਕ ਲੱਛਣ ਹੈ ਕਿ ਮਨੁੱਖ ਦਾ ਵਸਤੂ-ਜਗਤ (ਪਦਾਰਥਕ ਤੇ ਸੰਕਲਪਿਕ) ਉਸ ਦੇ ਦਿਮਾਗ ਵਿਚ ਦੋ ਪਾਸੜ ਮਾਨਸਿਕ ਵਜੂਦਾਂ (ਚਿੰਨ੍ਹਾਂ) ਦੇ ਰੂਪ ਵਿਚ ਜਮ੍ਹਾਂ ਹੁੰਦਾ ਰਹਿੰਦਾ ਹੈ। ਪਹਿਲਾ ਪਰਿਵਾਰ, ਫਿਰ ਸਾਥੀ ਅਤੇ ਬਾਅਦ ਵਿਚ ਰਸਮੀ ਪੜ੍ਹਾਈ ਦੇ ਅਧਿਆਪਕ ਇਸ ਵਸਤੂ-ਜਗਤ ਦੀ ਸੋਝੀ ਕਰਵਾਉਂਦੇ ਹਨ। ਮਾਨਵੀ ਅਤੇ ਅਧਿਆਤਮਿਕ ਮੁੱਲਾਂ ਦੀ ਪਹਿਚਾਣ ਲਈ ਜਦੋਂ 'ਸਬਦ ਗੁਰੂ' ਦਾ ਸਹਾਰਾ ਲਿਆ ਜਾਂਦਾ ਹੈ ਤਾਂ ਮਨੁੱਖ ਦੀ ਸੁਰਤ ਦਾ ਵਿਕਾਸ ਹੁੰਦਾ ਹੈ। ਮਨੁੱਖ ਨੂੰ ਆਪਣੇ ਦਿੱਸਦੇ ਵਸਤੂ ਜਗਤ ਪਿੱਛੇ ਤਹਿਆਂ ਵਿਚ ਵਿਚਰਦੇ ਵਰਤਾਰੇ ਨੂੰ ਦੇਖਣ ਦੀ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਉਹ ਆਪਣੇ ਨੈਣਾਂ ਦੇ ਅਚੇਤ ਕਰਮ-ਪ੍ਰਵਾਹ ਨੂੰ 'ਨਿਗਾਹ' ਵਾਲੀ ਸੁਚੇਤ ਸੂਝ ਵਿਚ ਪਰਿਵਰਤਿਤ ਕਰਦਾ ਹੈ। ਉਸ ਨੂੰ ਸਤਹੀ

ਰੂਪਾਂ ਦੇ ਵਖਰੇਵਿਆਂ ਪਿੱਛੇ ਕਾਰਜਸ਼ੀਲ ਨੇਮਾਂ ਦੀ ਇਕਸੁਰਤਾ ਅਤੇ ਇਕਸਾਰਤਾ ਦਾ ਬੋਧ ਹੁੰਦਾ ਹੈ। ਉਸ ਨੂੰ ਨਾ-ਸਿਰਫ ਆਪਣੇ ਆਲੇ-ਦੁਆਲੇ ਦੇ ਪਦਾਰਥਕ ਵਸਤੂ-ਜਗਤ ਦੀ ਹੀ ਸੋਝੀ ਹੁੰਦੀ ਹੈ ਬਲਕਿ ਉਹ ਆਪਣੇ ਸਮਾਜ ਦੇ ਸੰਕਲਪਿਕ ਵਸਤੂ-ਜਗਤ ਨੂੰ ਪਹਿਚਾਨਣ ਦੇ ਸਮਰੱਥ ਹੋ ਜਾਂਦਾ ਹੈ। ਇਤਿਹਾਸਿਕ ਅਤੇ ਕਾਲ-ਕ੍ਰਮਿਕ ਵਿਕਾਸ ਨਾਲ ਪਦਾਰਥਕ ਅਤੇ ਸੰਕਲਪਿਕ ਵਸਤੂ-ਜਗਤ ਵਿਚ ਪਰਿਵਰਤਨ ਆਉਂਦੇ ਹਨ। ਹਰੇਕ ਕਾਲ ਦੇ ਦਾਰਸ਼ਨਿਕ ਅਤੇ ਸਾਹਿਤ ਸਿਰਜਕ ਇਸ ਤਰ੍ਹਾਂ ਦੇ ਪਰਿਵਰਤਨ ਦੇ ਸਤਹੀ ਵਖਰੇਵਿਆਂ ਅਤੇ ਪ੍ਰਭਾਵਾਂ ਪ੍ਰਤੀ ਆਪਣੇ ਸਮਾਜ ਅਤੇ ਵੱਡੀ ਪੱਧਰ 'ਤੇ ਸਮੁੱਚੀ ਮਾਨਵਤਾ ਨੂੰ ਸੁਚੇਤ ਕਰਨ ਦਾ ਯਤਨ ਕਰਦੇ ਹਨ। ਇਸ ਸਾਰੇ ਕਾਲ-ਚੱਕਰ ਵਿਚ ਜੋ ਨਹੀਂ ਬਦਲਦਾ, ਉਹ ਹੈ ਮਾਨਵੀ ਚੇਤਨਾ ਦੇ ਵਜੂਦਾਤਮਕ ਵਰਤਾਰੇ ਦਾ ਆਧਾਰ ਸਿਧਾਂਤ। ਇਸ ਨੂੰ 'ਇਕ', 'ਸੱਚ', 'ਸਬਦ' ਆਦਿ ਅਨੇਕਾਂ ਨਾਂਵੀ ਵਿਸ਼ੇਸ਼ਣਾਂ ਰਾਹੀਂ ਅੰਕਿਤ ਕਰਨ ਦਾ ਯਤਨ ਕੀਤਾ ਗਿਆ ਹੈ। ਜਿਹੜੀਆਂ ਸਿਰਜਨਾਵਾਂ ਇਸ ਆਧਾਰ ਸਿਧਾਂਤ ਦੀ ਵਿਆਖਿਆ ਅਤੇ ਇਕਸੁਰਤਾ ਅਤੇ ਇਕਸਾਰਤਾ ਵਾਲੇ ਅਧਿਆਤਮਿਕ ਮੁੱਲਾਂ ਨੂੰ ਉਲੀਕਣ ਅਤੇ ਉਜਾਗਰ ਕਰਨ ਦੇ ਸਰੋਕਾਰਾਂ ਨੂੰ ਅਪਣਾਉਂਦੀਆਂ ਹਨ, ਉਹ ਸਾਧਾਰਨ ਸਾਹਿਤਕ ਅਤੇ ਦਾਰਸ਼ਨਿਕ 'ਕਿਰਤਾਂ' ਬਣਨ ਦੀ ਥਾਂ ਧਾਰਮਿਕ ਅਤੇ ਅਧਿਆਤਮਿਕ 'ਗ੍ਰੰਥਾਂ' ਦਾ ਦਰਜਾ ਅਖਤਿਆਰ ਕਰ ਲੈਂਦੀਆਂ ਹਨ। ਇਨ੍ਹਾਂ 'ਗ੍ਰੰਥਾਂ' ਵਿਚਲਾ 'ਸਬਦ' ਇਨ੍ਹਾਂ ਦੇ ਸਿਰਜਕਾਂ ਦੇ ਵਿਅਕਤੀਗਤ, ਇਤਿਹਾਸਿਕ ਤੇ ਕਾਲ-ਯੁਕਤ ਵਜੂਦ ਤੋਂ ਮੁਕਤ ਹੋ ਕੇ ਕਾਲ-ਮੁਕਤ 'ਸਬਦ-ਗੁਰੂ' ਦਾ ਸਰਵਉੱਚ ਦਰਜਾ ਗ੍ਰਹਿਣ ਕਰ ਲੈਂਦਾ ਹੈ। ਇਨ੍ਹਾਂ ਵਿਚਲਾ ਪਾਠ ਸਦੀਆਂ ਤਕ ਚਿਰਜੀਵੀ ਸਥਾਈ ਅਧਿਆਤਮਿਕ ਮੁੱਲਾਂ ਨੂੰ ਸੰਚਾਰਦਾ ਹੈ। ਵੱਖੋ-ਵੱਖਰੇ- ਸਮਿਆਂ ਵਿਚ ਇਸ ਪਾਠ ਦੇ ਪਾਠੀ, ਪਾਠਕ ਅਤੇ ਪ੍ਰਚਾਰਕ ਆਪੋ ਆਪਣੀ 'ਪ੍ਰਤਿਭਾ' ਦੇ ਆਧਾਰ 'ਤੇ 'ਪ੍ਰਵਚਨ' ਸਿਰਜਦੇ ਰਹਿੰਦੇ ਹਨ। ਇਸ ਵਿਚਲੇ 'ਮੁੱਲਾਂ' ਨੂੰ ਉਜਾਗਰ ਕਰਕੇ ਉਹ ਆਪਣੇ ਸਰੋਤਿਆਂ/ਸੰਗਤ ਦੀ 'ਸੁਰਤ' ਦੇ ਅਰਥ ਘੇਰੇ ਨੂੰ ਵਿਸਤਾਰਨ ਦਾ ਯਤਨ ਕਰਦੇ ਰਹਿੰਦੇ ਹਨ। ਇਨ੍ਹਾਂ 'ਗ੍ਰੰਥਾਂ' ਵਿਚਲੇ ਪਾਠ ਜਦੋਂ ਪਾਠੀ, ਪਾਠਕ ਅਤੇ ਪ੍ਰਚਾਰਕ ਦੀ 'ਪ੍ਰਤਿਭਾ' ਵਿਚੋਂ ਗੁਜਰਦੇ ਹਨ ਤਾਂ ਇਹ ਸਾਰੇ ਪ੍ਰਵਚਨ ਨਵਾਂ ਪਾਠ ਸਿਰਜਣ ਦੀ ਸੰਭਾਵੀ ਸਮਰੱਥਾ ਦੇ ਧਾਰਨੀ ਬਣ ਜਾਂਦੇ ਹਨ। ਸਿੱਟੇ ਵਜੋਂ ਅਧਿਆਤਮਿਕ ਮੁੱਲਾਂ ਵਾਲੇ ਵਜੂਦਾਤਮਕ ਵਰਤਾਰੇ ਦੇ ਵਸਤੂ-ਜਗਤ ਨੂੰ ਸੰਚਾਰਨ ਦਾ ਕਰਮ ਨਿਰੰਤਰ ਚਲਦਾ ਰਹਿੰਦਾ ਹੈ। ਪਰਿਵਰਤਿਤ ਸਥਿਤੀਆਂ ਅਤੇ ਸਮਾਜਾਂ ਵਿਚਲੇ ਸਿਰਜਕ ਤਤਕਾਲਿਕ ਭਾਸ਼ਾਈ ਲੋੜਾਂ ਦੇ ਸਨਮੁੱਖ 'ਸੱਚ' ਅਤੇ 'ਇਕ' ਦੇ ਵਰਣਨ ਅਤੇ ਵਿਆਖਿਆ ਨੂੰ ਆਪਣਾ ਸਰੋਕਾਰ ਬਣਾ ਕੇ ਗ੍ਰੰਥਾਂ ਦੀ ਪੁਨਰ-ਸਿਰਜਣਾ ਕਰਦੇ ਹਨ। ਇਸ ਤਰ੍ਹਾਂ ਅਪ੍ਰਤੱਖ 'ਸੱਚ' ਅਤੇ 'ਇੱਕ' ਦਾ ਸੰਕਲਪਿਕ ਵਸਤੂ- ਜਗਤ ਤਾਂ ਸਮਾਨ ਰਹਿੰਦਾ ਹੈ ਪਰ ਇਸ ਦਾ ਪ੍ਰਤੱਖਣਯੋਗ

ਸਤਹੀ ਵਜੂਦ ਕਾਲ-ਕ੍ਰਮਿਕ ਅਤੇ ਆਂਚਲਿਕ ਰੂਪ ਅਖ਼ਤਿਆਰ ਕਰ ਲੈਂਦਾ ਹੈ।

4. 'ਸਬਦ' ਦੇ ਕ੍ਰਿਆਵੀ ਪ੍ਰਸੰਗ ਇਸਦੇ ਨਵੇਂ ਪਾਸਾਰਾਂ ਨੂੰ ਉਲੀਕਦੇ ਹਨ। ਇਨ੍ਹਾਂ ਵਿਚੋਂ ਇਕ ਤਰ੍ਹਾਂ ਦੇ ਕ੍ਰਿਆਵੀ ਪ੍ਰਸੰਗਾਂ ਵਿਚ 'ਸਬਦ' ਨਾਲ ਘੜਨਾ, ਸੁਣਨਾ, ਬੋਲਣਾ, ਬੁਝਣਾ, ਵੀਚਾਰਨਾ, ਪਛਾਣਨਾ, ਪਾਉਣਾ, ਮਿਲਣਾ, ਰਤਣਾ, ਰਵਣਾ, ਸਮਾਉਣਾ, ਜਾਣਨਾ ਆਦਿ ਦੇ ਕ੍ਰਿਆ-ਰੂਪ ਵਰਤੇ ਗਏ ਹਨ। ਇਹ ਕ੍ਰਿਆ-ਰੂਪ 'ਸਬਦ' ਨੂੰ ਇਕ ਪਾਸੇ ਨਿਸ਼ਚਿਤ ਸਮਾਜਿਕ ਸੰਚਾਰ-ਪ੍ਰਬੰਧ ਨਾਲ ਜੋੜਦੇ ਹਨ ਅਤੇ ਦੂਜੇ ਪਾਸੇ ਸੰਰਚਨਾਤਮਕ ਸਿਧਾਂਤ ਨਾਲ। ਇਨ੍ਹਾਂ ਵਿਚੋਂ ਕੁਝ ਪ੍ਰਸੰਗ ਇਸ ਤਰ੍ਹਾਂ ਹਨ:

*ਘੜੀਐ* ਸਬਦੁ ਸਚੀ ਟਕਸਾਲ॥ (*ਗੁਰੂ ਗ੍ਰੰਥ ਸਾਹਿਬ*, ਪੰਨਾ 8)

ਸਬਦਿ *ਸੁਣੀਐ* ਸਬਦਿ *ਬੁਝੀਐ* ਸਚਿ ਰਹੈ ਲਿਵ ਲਾਇ॥
(*ਉਹੀ*, ਪੰਨਾ 429)

ਸਬਦਿ *ਪਛਾਨੈ* ਤੀਨੇ ਭਉਨ॥ (*ਉਹੀ*, ਪੰਨਾ 221)

ਕੰਨੀ *ਸੁਣਿ ਸੁਣਿ* ਸਬਦਿ ਸਲਾਹੀ
ਅੰਮ੍ਰਿਤੁ ਰਿਦੈ ਵਸਾਈ॥ (*ਉਹੀ*, ਪੰਨਾ 596)

ਸਬਦਿ *ਮਿਲੇ* ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ॥
(*ਉਹੀ*, ਪੰਨਾ 1024)

ਸਬਦਿ *ਰਤੇ* ਪੂਰੇ ਬੈਰਾਗੀ॥ (*ਉਹੀ*, ਪੰਨਾ 1332)

ਦੂਜੀ ਤਰ੍ਹਾਂ ਦੇ ਕ੍ਰਿਆਵੀ ਪ੍ਰਸੰਗਾਂ ਵਿਚ 'ਸਬਦ' ਨਾਲ ਜਲਾਵੈ, ਪਤੀਜੈ, ਲਹੀਐ ਮਰਿ ਜੀਵੇ, ਤਰੈ ਆਦਿ ਕ੍ਰਿਆ ਰੂਪ ਆਏ ਹਨ। ਇਥੇ ਇਹ 'ਸਬਦ' ਦੀ ਸਮਰੱਥਾ ਨੂੰ ਉਜਾਗਰ ਕਰਦੇ ਹਨ। ਇਨ੍ਹਾਂ ਵਿਚ ਕੁਝ ਇਸ ਤਰ੍ਹਾਂ ਹਨ:

ਸਤਿਗੁਰ ਸਬਦਿ ਕਰੋਧੁ *ਜਲਾਵੈ।* (*ਗੁਰੂ ਗ੍ਰੰਥ ਸਾਹਿਬ*, ਪੰਨਾ 411)

ਸਬਦਿ *ਪਤੀਜੈ* ਅਲਖ ਅਭੇਵਾ॥ (*ਉਹੀ*, ਪੰਨਾ 1024)

ਜਲਿ ਥਲਿ ਮਹੀਅਲਿ ਗੁਪਤੋ ਵਰਤੈ ਗੁਰ ਸਬਦੀ ਦੇਖਿ ਨਿਹਾਰੀ ਜੀਉ॥
(*ਉਹੀ*, ਪੰਨਾ 597)

ਹਉਮੈ ਜਾਇ ਸਬਦਿ ਘਰੁ *ਲਹੀਐ॥*
(*ਉਹੀ*, ਪੰਨਾ 904)

ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥
(*ਉਹੀ*, ਪੰਨਾ 941)

ਗੁਰ ਕੈ ਸਬਦਿ ਤਰੇ ਮੁਨਿ ਕੇਤੇ ਇੰਦ੍ਰਾਦਿਕ ਬ੍ਰਹਮਾਦਿ ਤਰੈ॥
(*ਉਹੀ,* ਪੰਨਾ 1125)

ਹਉਮੈ ਵਿਚਹੁ ਸਬਦਿ ਜਲਾਏ॥
(*ਉਹੀ,* ਪੰਨਾ 1342)

'ਕ੍ਰਿਆ' ਕਿਸੇ ਵੀ 'ਉਚਾਰ' ਦਾ ਮੁੱਖ ਸੰਚਾਰਾਤਮਕ ਆਧਾਰ ਹੁੰਦੀ ਹੈ। ਕ੍ਰਿਆ ਦੇ ਹਵਾਲੇ ਨਾਲ ਵਾਕ ਵਿਚਲੀਆਂ ਬਾਕੀ ਇਕਾਈਆਂ ਦੇ ਵਿਆਕਰਨਕ ਰੂਪ ਨਿਰਧਾਰਿਤ ਕੀਤੇ ਜਾਂਦੇ ਹਨ। ਇਸੇ ਲਈ ਇਥੇ ਅਸੀਂ 'ਸਬਦ' ਦੇ ਸੰਕਲਪ ਨੂੰ ਸਮਝਣ ਲਈ ਕ੍ਰਿਆਵੀ ਪ੍ਰਸੰਗਾਂ ਨੂੰ ਸਮੱਗਰੀ ਸਰੋਤ ਵਜੋਂ ਲੈ ਰਹੇ ਹਾਂ। 'ਸਬਦ' ਦੇ ਪਹਿਲੀ ਤਰ੍ਹਾਂ ਦੇ ਕ੍ਰਿਆਵੀ ਪ੍ਰਸੰਗ ਨੂੰ ਮਨੁੱਖੀ ਭਾਸ਼ਾ ਦੇ ਸਮਾਨਾਂਤਰ ਸੰਕਲਪ ਦਾ ਵਜੂਦ ਪ੍ਰਦਾਨ ਕਰਦੇ ਹਨ। ਆਪਣੇ ਵਜੂਦਾਤਮਕ ਵਰਤਾਰੇ ਵਿਚ 'ਸਬਦ' ਘੜਿਆ ਜਾਂਦਾ ਹੈ। ਇਸਦਾ ਰੂਪ ਨਿਖੇੜੂ ਇਕਾਈਆਂ ਦਾ ਬਣਿਆ ਹੁੰਦਾ ਹੈ ਅਤੇ ਇਸਦਾ ਭਾਵ ਅਰਥਪੂਰਨ ਇਕਾਈਆਂ ਦਾ। ਸਮੂਹ ਦੁਆਰਾ ਘੜਿਆ ਹੋਇਆ 'ਸਬਦ' ਸੰਚਾਰਾਤਮਕ ਪ੍ਰਕ੍ਰਿਆ ਵਿਚੋਂ ਗੁਜ਼ਰਦਾ ਹੈ। ਸੁਣਨਾ, ਸਮਝਣਾ ਅਤੇ ਵੀਚਾਰਨਾ ਭਾਸ਼ਾ ਦੀ ਸੰਚਾਰਾਤਮਕਤਾ ਦੇ ਪਰਿਭਾਸ਼ਕ ਗੁਣ ਹਨ ਅਤੇ ਇਨ੍ਹਾਂ ਤਿੰਨਾਂ ਕ੍ਰਿਆਵਾਂ ਵਿਚੋਂ ਗੁਜ਼ਰਨ ਮਗਰੋਂ 'ਸਬਦ' ਦੀ 'ਪਹਿਚਾਣ' ਅਤੇ ਪ੍ਰਾਪਤੀ (ਮਿਲੇ) ਹੁੰਦੀ ਹੈ। ਸਾਧਾਰਨ ਸੰਚਾਰ ਵਿਚ 'ਸੁਣਿਆ' ਅਤੇ 'ਸਮਝਿਆ' ਸਬਦ, ਰੂਪ ਤੇ ਭਾਵ ਸਮੇਤ ਮਨੁੱਖ ਦੇ ਦਿਮਾਗ ਵਿਚ ਦੋਪਾਸੜ ਵਜੂਦ (ਚਿੰਨ੍ਹ) ਵਜੋਂ ਜਮ੍ਹਾਂ ਹੋ ਜਾਂਦਾ ਹੈ। ਇਸ ਦਾ ਵੀਚਾਰਨਾ/ਬੁਝਣਾ ਇਸ ਦੀ ਭਾਵ ਸੀਮਾ ਦੇ ਵਿਸਥਾਰ ਨੂੰ ਸਿਰਜਣ ਦਾ ਆਧਾਰ ਬਣਦਾ ਹੈ। ਅਜੋਕੇ ਰਸਮੀ ਪੜ੍ਹਾਈ ਵਾਲੇ ਯੁਗ ਵਿਚ ਮਨੁੱਖ ਦੇ ਚਾਰ ਭਾਸ਼ਾਈ ਕੌਸ਼ਲ ਸਵੀਕਾਰੇ ਜਾਂਦੇ ਹਨ: ਸੁਣਨਾ, ਬੋਲਣਾ, ਪੜ੍ਹਨਾ ਅਤੇ ਲਿਖਣਾ। ਸੁਣਨਾ ਪਹਿਲੇ ਪੱਧਰ ਦੀ ਕਿਰਿਆ ਹੈ। ਇਸ ਲਈ ਪਹਿਲੇ ਪੜਾਅ 'ਤੇ ਤਾਂ 'ਸਬਦ' ਕੰਨਾਂ ਨਾਲ 'ਸੁਣਿਆਂ' ਹੀ ਜਾਵੇਗਾ। ਸਾਧਾਰਨ ਲੋੜਾਂ ਦੀ ਪੂਰਤੀ ਵਾਲੇ ਸੰਚਾਰ ਤੋਂ ਹਟ ਕੇ ਮਾਨਵੀ ਅਤੇ ਅਧਿਆਤਮਿਕ ਮੁੱਲਾਂ ਵਾਲੇ ਸੰਚਾਰ ਲਈ 'ਸਬਦ-ਗੁਰੂ' ਨੂੰ ਸੁਣਨਾ, ਪੜ੍ਹਨ ਅਤੇ ਵੀਚਾਰਨ/ਬੁੱਝਣ ਮਗਰੋਂ ਹੀ 'ਸਬਦ' ਦੀ ਪ੍ਰਾਪਤੀ ਹੋਵੇਗੀ। ਸਬਦ ਦੀ ਇਹ ਪ੍ਰਾਪਤੀ ਹੀ ਤਿੰਨਾਂ ਲੋਕਾਂ (ਤੀਨੇ ਭਉਨ) ਦੀ ਸੁਰਤ ਪ੍ਰਦਾਨ ਕਰੇਗੀ।

ਤਿੰਨ ਲੋਕ ਦਾ ਸੰਕਲਪਾਤਮਿਕ ਵਜੂਦ 'ਸਬਦ' ਉਤੇ ਆਧਾਰਿਤ ਹੈ। ਸਾਧਾਰਨ ਮਨੁੱਖ ਦੇ ਪ੍ਰਤੱਖਣ ਵਿਚ ਸਿਰਫ਼ ਉਹ ਵਸਤੂ-ਜਗਤ ਹੀ ਆਉਂਦਾ ਹੈ ਜਿਸਦਾ ਸੰਚਾਰ ਉਸ ਦੀ ਭਾਸ਼ਾਈ ਚਿੰਨ੍ਹ-ਪ੍ਰਣਾਲੀ ਕਰਦੀ ਹੈ। ਦੂਜੇ ਸ਼ਬਦਾਂ ਵਿਚ ਉਸਦਾ ਵਸਤੂ-ਜਗਤ ਉਸਦੀ ਭਾਸ਼ਾਈ ਸੀਮਾ ਅਤੇ ਸਮਰੱਥਾ ਉੱਤੇ ਆਧਾਰਿਤ ਹੁੰਦਾ ਹੈ। ਜੇ ਵਿਅਕਤੀ ਕੋਲ

ਆਪਣੇ ਆਲੇ-ਦੁਆਲੇ ਵਿਚ ਵਿਚਰ ਰਹੇ ਪਦਾਰਥਕ ਅਤੇ ਸੰਕਲਪਿਕ ਵਸਤੂ-ਜਗਤ ਬਾਰੇ ਵੀ ਸੋਝੀ ਨਹੀਂ ਤਾਂ ਇਹ ਉਸ ਲਈ ਅਰਥਹੀਣ ਵਜੂਦ ਬਣੇ ਰਹਿੰਦੇ ਹਨ। ਇਨ੍ਹਾਂ ਦੀ ਯਥਾਰਥਕ ਹੋਂਦ ਹੋਣ ਦੇ ਬਾਵਜੂਦ ਇਹ ਉਸ ਦੇ ਵਸਤੂ-ਜਗਤ ਦਾ ਹਿੱਸਾ ਨਹੀਂ ਹੁੰਦੇ। ਪਰ ਜਦੋਂ ਵਿਅਕਤੀ ਨੂੰ ਇਨ੍ਹਾਂ ਦੀ ਸੋਝੀ ਕਰਵਾ ਦਿੱਤੀ ਜਾਵੇ ਤਾਂ ਇਹ ਉਸ ਦੇ ਵਸਤੂ ਜਗਤ ਵਿਚ ਉਜਾਗਰ ਹੋ ਜਾਂਦੇ ਹਨ। ਇਸ ਲਈ 'ਸਬਦ' ਤੋਂ ਸੁਰਤ ਤਕ ਦਾ ਸੰਚਾਰ ਘੜਨ, ਸੁਣਨ, ਵੀਚਾਰਨ, ਪਛਾਣਨ, ਰਤੇ ਰਹਿਣ ਅਤੇ ਮੇਲ (ਪ੍ਰਾਪਤੀ) ਦੀਆਂ ਕ੍ਰਿਆਵਾਂ ਵਿਚੋਂ ਗੁਜ਼ਰਦਾ ਹੈ। 'ਸਬਦ' ਵਿਅਕਤੀ ਲਈ 'ਤਿੰਨ ਲੋਕ' ਨਹੀਂ ਸਿਰਜਦਾ ਬਲਕਿ 'ਤਿੰਨ ਲੋਕ' ਦੀ ਸੁਰਤ ਨੂੰ ਸਿਰਜਦਾ ਹੈ। ਯਥਾਰਥ ਵਿਚ ਇਹ ਤਿੰਨ ਲੋਕ ਪਦਾਰਥਕ ਜਾਂ ਸੰਕਲਪਿਕ ਵਸਤੂ-ਜਗਤ ਵਜੋਂ ਵਿਚਰਦੇ ਹਨ ਪਰ ਇਹ ਵਿਅਕਤੀ ਦੇ ਵਸਤੂ-ਜਗਤ ਦਾ ਹਿੱਸਾ ਉਦੋਂ ਬਣਦੇ ਹਨ ਜਦੋਂ ਉਹ 'ਸਬਦ' ਰਾਹੀਂ ਇਨ੍ਹਾਂ ਦੀ 'ਸੁਰਤ' ਪ੍ਰਾਪਤ ਕਰਦਾ ਹੈ। ਇਸੇ ਤਰ੍ਹਾਂ ਅਕਾਲ ਪੁਰਖ ਦੀ ਸਰਬ ਵਿਆਪਕਤਾ ਦੀ ਸੰਕਲਪਾਤਮਿਕਤਾ ਦਾ ਯਥਾਰਥਕ ਵਜੂਦ ਮੌਜੂਦ ਸੀ, ਹੈ ਅਤੇ ਰਹੇਗਾ। ਪਰ ਮਨੁੱਖ ਦੀ ਸੁਰਤ ਆਪਣੇ ਜੀਵ-ਵਿਗਿਆਨਕ ਵਜੂਦ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਵਿਚ ਉਲਝੀ ਰਹਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ 'ਸਬਦ' ਰਾਹੀਂ ਮਨੁੱਖ ਦੀ ਸੁਰਤ ਨੂੰ ਉਚੇਰਾ ਕਰਦੀ ਹੈ। ਉਹ ਇਸ ਸੁਰਤ ਨਾਲ ਅਕਾਲ ਪੁਰਖ ਦੀ ਮਿਹਰ ਪ੍ਰਾਪਤ ਕਰਨ ਦਾ ਅਧਿਕਾਰੀ ਬਣ ਜਾਂਦਾ ਹੈ। 'ਸੁਰਤ' ਦੇ ਵਿਕਾਸ ਲਈ ਇਹ ਪ੍ਰਸੰਗ ਕ੍ਰੋਧ, ਅਲਖ, ਅਭੇਵ, ਹਉਮੈ, ਮੋਖ ਦੁਆਰਾ, ਤਰਨਾ, 'ਸਬਦ' ਨਾਲ ਅੰਤਰ ਸੰਬੰਧਿਤ ਕਰਦੇ ਹਨ। ਗੁਰਬਾਣੀ ਇਨ੍ਹਾਂ ਦੇ ਅਰਥ ਘੇਰਿਆਂ ਨੂੰ 'ਸਬਦ' ਦੇ ਅਰਥ ਘੇਰੇ ਨਾਲ ਜੋੜਦੀ ਹੈ। ਇਨ੍ਹਾਂ ਪ੍ਰਸੰਗਾਂ ਅਨੁਸਾਰ "ਸਤਿਗੁਰ ਦਾ ਸਬਦ ਕ੍ਰੋਧ ਨੂੰ ਜਲਾ ਦਿੰਦਾ ਹੈ, ਇਸ ਨਾਲ ਅਲਖ ਅਤੇ ਅਭੇਵ ਨੂੰ ਵੇਖਿਆ ਜਾ ਸਕਦਾ ਹੈ; ਹਉਮੈ ਨੂੰ ਜਲਾਇਆ ਜਾ ਸਕਦਾ ਹੈ; ਸਬਦ ਨਾਲ ਮੋਖ ਦੁਆਰ ਪ੍ਰਾਪਤ ਕੀਤਾ ਜਾ ਸਕਦਾ ਹੈ; ਇੰਦਰ ਤੇ ਬ੍ਰਹਮਾ ਵਰਗੇ ਦੇਵਤੇ ਇਸ ਨਾਲ ਤਰ ਗਏ।"। ਸਤਹੀ ਪੱਧਰ 'ਤੇ ਇਹ ਅਸੰਭਵ ਕ੍ਰਿਆਵਾਂ ਜਾਪਦੀਆਂ ਹਨ। ਪਰ ਇਨ੍ਹਾਂ ਦੇ ਅਰਥ ਘੇਰਿਆਂ ਦੀ ਅੰਤਰ-ਸਬੰਧਿਤਾ ਮਨੁੱਖ ਨੂੰ ਅਜਿਹੀ 'ਸੁਰਤ' ਪ੍ਰਦਾਨ ਕਰਦੀ ਹੈ, ਜਿਹੜੀ ਨਵੇਂ ਭਾਵਾਂ ਨੂੰ ਉਜਾਗਰ ਕਰਦੀ ਹੈ। ਗੁਰਬਾਣੀ ਦੇ ਟੀਕਾਕਾਰ, ਵਿਆਖਿਆਕਾਰ ਅਤੇ ਵਿਦਵਾਨ ਆਪਣੀ 'ਪ੍ਰਤਿਭਾ' ਅਨੁਸਾਰ ਇਸ ਪ੍ਰਕ੍ਰਿਆ ਰਾਹੀਂ 'ਸਬਦ' ਤੋਂ ਸੁਰਤ ਤਕ ਦੇ ਪ੍ਰਵਾਹ ਨੂੰ ਚਲਦਾ ਰੱਖਣ ਵਿਚ ਮਦਦਗਾਰ ਹੁੰਦੇ ਹਨ। ਇਥੇ ਅਸੀਂ ਇਕ ਟੀਕਾਕਾਰ ਅਤੇ ਵਿਆਖਿਆਕਾਰ ਵਿਦਵਾਨ ਪ੍ਰੋ: ਸਾਹਿਬ ਸਿੰਘ ਦੇ ਪ੍ਰਵਚਨ[5] ਵਿਚੋਂ ਕੁਝ ਉਦਾਹਰਣਾਂ ਲੈਂਦੇ ਹਾਂ:

ਊਜਲੁ ਸਾਚੁ ਸੁ ਸਬਦੁ ਹੋਇ॥
ਜੋਗੀ ਜੁਗਤਿ ਵੀਚਾਰੇ ਸੋਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 903)

ਅਰਥਾਤ ਉਹੀ ਮਨੁੱਖ ਪਵਿੱਤਰ ਹੋ ਸਕਦਾ ਹੈ ਜਿਸਦੇ ਹਿਰਦੇ ਵਿਚ ਸਦਾ ਥਿਰ ਪ੍ਰਭੂ ਤੇ ਉਸਦੀ ਸਿਫਤ ਸਲਾਹ ਦਾ ਸਬਦ ਵਸਦਾ ਹੈ। ਉਹ ਹੀ ਅਸਲ ਜੋਗੀ ਹੈ, ਉਹ ਹੀ ਜੀਵਨ ਦੀ ਜੁਗਤ ਨੂੰ ਸਮਝਦਾ ਹੈ।

ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ *ਪਛਾਣੀ* ਦੁਖ ਕਾਟੈ ਹਉ ਮਾਰਾ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1153)

ਅਰਥਾਤ ਜਿਸ ਮਨੁੱਖ ਉਤੇ ਪ੍ਰਭੂ ਧੁਰੋਂ ਬਖ਼ਸ਼ਿਸ਼ ਕਰਦਾ ਹੈ ਉਹ ਗੁਰੂ ਦੇ ਸ਼ਬਦ ਦੀ ਵਿਚਾਰ ਰਾਹੀਂ ਇਹ ਪਛਾਣ ਲੈਂਦਾ ਹੈ ਕਿ ਹਰੇਕ ਜੀਵ-ਆਤਮਾ ਵਿਚ ਉਹ ਆਪ ਮੌਜੂਦ ਹੈ, ਉਹ ਮਨੁੱਖ ਗੁਰੂ ਦੇ ਸ਼ਬਦ ਵਿਚ ਜੁੜ ਕੇ ਆਤਮਕ ਜੀਵਨ ਦੇਣ ਵਾਲੀ ਸਿਫਤ ਸਲਾਹ ਦੀ ਬਾਣੀ ਦੀ ਕਦਰ ਸਮਝ ਲੈਂਦਾ ਹੈ, ਹਉਮੈ ਨੂੰ ਆਪਣੇ ਅੰਦਰੋਂ ਮੁਕਾ ਲੈਂਦਾ ਹੈ ਤੇ ਇਸ ਤੋਂ ਪੈਦਾ ਹੋਣ ਵਾਲੇ ਦੁੱਖ ਦੂਰ ਕਰ ਲੈਂਦਾ ਹੈ।

ਹੁਕਮੇ ਬਾਧਾ ਕਾਰ ਕਮਾਇ॥
ਏਕ ਸਬਦਿ ਰਾਚੈ ਸਚਿ ਸਮਾਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1275)

ਅਰਥਾਤ ਇਹ ਪ੍ਰਭੂ ਦੀ ਮਿਹਰ ਹੀ ਹੈ ਕਿ ਕੋਈ ਵਡਭਾਗੀ ਜੀਵ ਇਕ ਪਰਮਾਤਮਾ ਦੀ ਸਿਫਤਿ-ਸਲਾਹ ਦੇ ਸ਼ਬਦ ਵਿਚ ਜੁੜਦਾ ਹੈ, ਸਦਾ ਥਿਰ ਰਹਿਣ ਵਾਲੇ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹੈ।

ਸਗਲੇ ਕਰਮ ਧਰਮ ਸੁਚਿ ਸੰਜਮ
ਜਪ ਤਪ ਤੀਰਥ ਸਬਦਿ ਵਸੇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1332)

ਅਰਥਾਤ ਕਰਮ-ਕਾਂਡ ਦੇ ਸਾਰੇ ਧਰਮ ਜਿਵੇਂ ਬਾਹਰਮੁਖੀ ਸੁੱਚ, ਬਾਹਰੀ ਸੰਜਮ, ਜਪ, ਤਪ ਤੇ ਤੀਰਥ-ਇਸ਼ਨਾਨ ਇਹ ਸਾਰੇ ਹੀ ਗੁਰੂ ਦੇ ਸ਼ਬਦ ਵਿਚ ਵੱਸਦੇ ਹਨ। ਭਾਵ, ਪ੍ਰਭੂ ਦੀ ਸਿਫਤਿ ਸਾਲਾਹ ਦੀ ਬਾਣੀ ਵਿਚ ਜੁੜਨ ਵਾਲੇ ਨੂੰ ਇਨ੍ਹਾਂ ਕਰਮਾਂ ਧਰਮਾਂ ਦੀ ਲੋੜ ਨਹੀਂ ਰਹਿ ਜਾਂਦੀ।

ਸਬਦਿ ਭੇਦਿ ਜਾਣੈ ਜਾਣਾਈ॥
ਨਾਨਕ ਹਉਮੈ ਜਾਲਿ ਸਮਾਈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 941)

ਅਰਥਾਤ ਗੁਰੂ ਦੇ ਦੱਸੇ ਰਸਤੇ 'ਤੇ ਤੁਰਨ ਵਾਲਾ ਮਨੁੱਖ ਗੁਰੂ ਦੇ ਸ਼ਬਦ ਨਾਲ ਆਪਣੇ ਮਨ ਨੂੰ ਪਰੋ ਕੇ ਪ੍ਰਭੂ ਨੂੰ ਪਛਾਣਦਾ ਹੈ ਤੇ ਹੋਰਨਾਂ ਨੂੰ ਪਛਾਣ ਕਰਾਂਦਾ ਹੈ। ਹੇ ਨਾਨਕ! ਗੁਰਮੁਖ ਆਪਣੀ ਹਉਮੈ ਸਾੜ ਕੇ ਪ੍ਰਭੂ ਵਿਚ ਲੀਨ ਰਹਿੰਦਾ ਹੈ।

ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ॥
ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 908)

ਅਰਥਾਤ ਜਿਸ ਮਨੁੱਖ ਨੂੰ ਪਰਮਾਤਮਾ ਉਧਾਰਦਾ ਹੈ, ਉਹ ਗੁਰੂ ਦੇ ਦੱਸੇ ਰਾਹ 'ਤੇ ਤੁਰਦਾ ਹੈ। ਇਹੀ ਜੋਗ ਉਹ ਕਮਾਂਦਾ ਹੈ, ਗੁਰੂ ਦੇ ਸ਼ਬਦ ਵਿਚ ਜੁੜ ਕੇ, ਉਹ ਉੱਚੇ ਆਤਮਿਕ ਵਿਚਾਰਾਂ ਦਾ ਮਾਲਕ ਬਣਦਾ ਹੈ। ਇਹ ਹੈ ਉਸਦਾ ਜਤ-ਸਤ ਉਤੇ ਕਾਇਮ ਰਹਿਣ ਦਾ ਤਰੀਕਾ।

ਪੇਈਅੜੈ ਘਰਿ ਸਬਦਿ ਪਤੀਣੀ
ਸਾਹੁਰੜੈ ਪਿਰ ਭਾਣੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1111)

ਅਰਥਾਤ ਜਿਹੜੀ ਜੀਵ-ਇੰਸਤ੍ਰੀ ਇਸ ਲੋਕ ਵਿਚ ਗੁਰੂ ਦੇ ਸ਼ਬਦ ਵਿਚ ਪਰਚੀ ਰਹਿੰਦੀ ਹੈ, ਉਹ ਪਰਲੋਕ ਵਿਚ (ਜਾ ਕੇ) ਪ੍ਰਭੂ-ਪਤੀ ਨੂੰ ਭਾ ਜਾਂਦੀ ਹੈ। ਭਾਵ ਜਿਸ ਜੀਵ-ਇਸਤ੍ਰੀ ਨੂੰ ਗੁਰੂ ਨੇ ਆਪਣੇ ਸ਼ਬਦ ਵਿਚ ਜੋੜ ਕੇ ਪ੍ਰਭੂ ਨਾਲ ਮਿਲਾ ਦਿੱਤਾ ਹੈ ਉਸਨੂੰ ਦੁਨੀਆਂ ਦੀ ਮੁਥਾਜੀ ਨਹੀਂ ਰਹਿ ਜਾਂਦੀ।

ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ॥
ਖ੍ਯ੍ਯਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ॥
ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1353)

ਅਰਥਾਤ ਵਰਨ-ਵੰਡ ਦੇ ਵਿਤਕਰੇ ਪਾਉਣ ਵਾਲੇ ਆਖਦੇ ਹਨ ਕਿ ਜੋਗ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ, ਬ੍ਰਹਮ ਦੀ ਵਿਚਾਰ ਕਰਨਾ ਹੈ; ਬ੍ਰਾਹਮਣਾਂ ਦਾ ਧਰਮ ਵੇਦਾਂ ਦੀ ਵਿਚਾਰ ਹੈ; ਖਤ੍ਰੀਆਂ ਦਾ ਧਰਮ ਸੂਰਮਿਆਂ ਵਾਲੇ ਕੰਮ ਕਰਨਾ ਹੈ ਅਤੇ ਸੂਦਰਾਂ ਦਾ ਧਰਮ ਦੂਜਿਆਂ ਦੀ ਸੇਵਾ ਕਰਨੀ ਹੈ। ਪ੍ਰੰਤੂ ਸਭ ਤੋਂ ਸ੍ਰੇਸ਼ਟ ਧਰਮ

ਇਹ ਹੈ ਕਿ ਪਰਮਾਤਮਾ ਦਾ ਸਿਮਰਨ ਕੀਤਾ ਜਾਵੇ। ਇਥੇ ਸਬਦ ਨੂੰ 'ਧਰਮ' ਦੇ ਅਰਥਾਂ ਵਿਚ ਲਿਆ ਗਿਆ ਹੈ।

'ਸਬਦ' ਦੇ ਇਨ੍ਹਾਂ ਪ੍ਰਸੰਗਾਂ ਦੀ ਇਸ ਵਿਆਖਿਆ ਤੋਂ ਸਪੱਸ਼ਟ ਹੈ ਕਿ 'ਸ਼ਬਦ' ਦੀ 'ਪਛਾਣ' ਨਾਲ ਹੀ ਅੰਮ੍ਰਿਤ ਬਾਣੀ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਨਾਲ ਹੀ ਦੁੱਖ ਕੱਟੇ ਅਤੇ ਹਉਂ ਮਾਰੀ ਜਾਂਦੀ ਹੈ। ਸਬਦ ਵਿਚ 'ਰਚ' ਕੇ ਹੀ 'ਸਚ' ਵਿਚ ਸਮਾਇਆ ਜਾ ਸਕਦਾ ਹੈ। ਸਾਰੇ ਕਰਮ, ਧਰਮ, ਸੁੱਚ, ਸੰਜਮ, ਜਪ, ਤਪ, ਤੀਰਥ, 'ਸਬਦ' ਵਿਚ ਹੀ 'ਵਸਦੇ' ਹਨ। 'ਸਬਦ' ਰਾਹੀਂ ਹੀ ਪ੍ਰਭੂ ਦੀ ਪਹਿਚਾਣ ਹੁੰਦੀ ਹੈ। 'ਸਬਦ' ਨੂੰ ਵਿਚਾਰਨਾ ਹੀ ਜਤ ਤੇ ਸਤ ਹੈ। ਇਸ ਨਾਲ ਹੀ ਮਨ ਨੂੰ ਮਾਰਿਆ ਜਾ ਸਕਦਾ ਹੈ। ਜਿਸ ਨੇ ਪੇਕੇ ਘਰ 'ਸਬਦ' ਨੂੰ 'ਵੇਖ ਲਿਆ' ਉਹ ਹੀ ਸਹੁਰੇ ਘਰ ਪਰਵਾਨ ਹੋਵੇਗੀ। ਗੁਰਬਾਣੀ ਅਨੁਸਾਰ ਮਨੁੱਖ ਦੀ ਸਾਰੀ (ਪਦਾਰਥਕ ਤੇ ਸੰਕਲਪਿਕ) ਸੋਚ, ਸੂਝ ਅਤੇ ਸਮਝ ਦਾ ਸਿਰਜਣਾ-ਸਰੋਤ 'ਸਬਦ' ਹੈ। ਉਸਦੇ ਦਿਸਦੇ ਵਸਤੂ-ਜਗਤ ਵਿਚ ਜੋਗ, ਗਿਆਨ, ਵੇਦ, ਬ੍ਰਾਹਮਣ, ਖੱਤਰੀ, ਸ਼ੂਦਰ ਦੇ ਵਖਰੇਵਿਆਂ ਦਾ ਪ੍ਰਤੱਖਣ 'ਸਬਦ' ਦੇ ਮਾਧਿਅਮ ਰਾਹੀਂ ਹੀ ਹੋ ਸਕਦਾ ਹੈ। ਇਥੇ (ਪੇਈਅੜੈ) ਦੀ ਪ੍ਰਾਪਤੀ (ਪਤੀਣੀ) ਤੇ ਉਥੇ (ਸਾਹੁਰੜੇ) ਦੀ ਪਰਵਾਨਗੀ (ਪਿਰ-ਭਾਵੀ) ਦਾ ਸੰਬੰਧ ਵੀ 'ਸਬਦ' ਦੀ ਸੁਰਤ ਨਾਲ ਹੀ ਪਤਾ ਚਲਦਾ ਹੈ। ਇਸ ਤੋਂ ਭਾਵ ਹੈ ਕਿ ਜੇ ਮਨੁੱਖ ਨੇ ਆਪਣੇ ਵਸਤੂ-ਜਗਤ ਨੂੰ ਅਚੇਤ ਅਤੇ ਅਬੋਧ ਪ੍ਰਾਣੀ ਦੇ ਪੱਧਰ ਤੋਂ ਸੁਚੇਤ ਅਤੇ ਸੁਜੱਗ ਸਮਾਜਿਕ ਪ੍ਰਾਣੀ ਵਿਚ ਪਰਿਵਰਤਿਤ ਕਰਨਾ ਹੈ ਤਾਂ ਉਸਨੂੰ 'ਸਬਦ' ਨੂੰ ਹੀ ਗੁਰੂ' ਬਣਾਉਣਾ ਪਵੇਗਾ। 'ਸਬਦ ਗੁਰੂ' ਉਸਦੀ 'ਸੁਰਤ' ਨੂੰ ਨਿਮਨ ਜੀਵ-ਵਿਗਿਆਨਕ ਪੱਧਰ ਤੋਂ ਉਠਾ ਕੇ ਸਰਵ ਉੱਚ ਅਧਿਆਤਮਿਕ ਮੰਡਲਾਂ 'ਤੇ ਪਹੁੰਚਾ ਦੇਣ ਦੀ ਸਮਰੱਥਾ ਦੀਆਂ ਸੰਭਾਵਨਾਵਾਂ ਦਾ ਧਾਰਨੀ ਹੈ। ਇਹ ਹੀ ਉਸ ਲਈ ਸਤਹੀ ਵਰਤਾਰਿਆਂ ਦੇ ਵਖਰੇਵਿਆਂ ਦੀਆਂ ਤਹਿਆਂ ਵਿਚ ਵਿਚਰਦੀ ਇਕਸਾਰਤਾ ਨਾਲ ਇਕਸੁਰ ਕਰਨ ਦਾ ਮਾਰਗ ਉਜਾਗਰ ਕਰ ਸਕਣ ਦੇ ਸਮਰੱਥ ਹੈ।

5. ਉਪਰੋਕਤ ਵੇਰਵਿਆਂ, ਵਰਣਨ ਅਤੇ ਵਿਚਾਰ ਤੋਂ ਸਪੱਸ਼ਟ ਹੈ ਕਿ 'ਸਬਦ' ਨੂੰ ਗੁਰੂ ਮੰਨਣ ਦਾ ਭਾਵ ਹੈ ਮਾਨਵੀਂ ਸੰਚਾਰਤਮਿਕਤਾ ਨੂੰ ਸਰਵ ਉੱਚ ਸਥਾਨ ਪ੍ਰਦਾਨ ਕਰਨਾ। 'ਸਬਦ ਸਭਿਆਚਾਰ' ਮਾਨਵੀ ਸਮਾਜ ਦੇ ਵਿਕਾਸ ਦੀ ਅਤੀ ਉੱਤਮ ਪ੍ਰਾਪਤੀ ਹੈ। ਅਨੁਸ਼ਠਾਨੀ ਕਰਮ-ਕਾਂਡ, ਦਿਸ਼ਾਵਾਂ, ਸਥਾਨਾਂ, ਮੂਰਤੀਆਂ ਨਾਲ ਸੰਬੰਧਿਤ ਸੰਚਾਰਾਤਮਿਕਤਾ 'ਸਬਦ ਸਭਿਆਚਾਰ' ਦੀ ਅਣਹੋਂਦ ਜਾਂ ਇਸ ਦੀ ਸਮਰੱਥਾ ਤੋਂ ਅਣਜਾਣ ਹੋਣ ਦੀ ਸਥਿਤੀ ਦੀ ਸੂਚਕ ਹੈ। ਇਸ ਸੰਚਾਰਾਤਮਿਕਤਾ ਨੂੰ ਮਾਨਵੀਂ ਵਿਕਾਸ ਦੇ ਮੁੱਢਲੇ ਪੜਾਵਾਂ ਵਜੋਂ ਵੀ ਲਿਆ ਜਾ ਸਕਦਾ ਹੈ। ਇਨ੍ਹਾਂ ਮੁੱਢਲੇ ਪੜਾਵਾਂ ਉੱਤੇ ਵੀ

ਮਨੁੱਖ ਨੇ ਆਪਣੇ ਵਜੂਦਾਤਮਕ ਵਰਤਾਰੇ ਦੇ ਆਧਾਰ ਕਾਰਨ ਨੂੰ ਖੋਜਣ ਅਤੇ ਇਸ ਦਾ ਪ੍ਰਤੱਖਣ ਕਰਨ ਦਾ ਯਤਨ ਕੀਤਾ। ਉਸ ਵੇਲੇ ਉਸ ਦੁਆਰਾ ਸਿਰਜੇ ਗਏ 'ਕਰਮ' ਅਤੇ 'ਆਕਾਰ' ਉਸਦੀ ਸੁਰਤ-ਸੀਮਾ ਦੀ ਅੱਕਾਸੀ ਕਰਦੇ ਹਨ। ਜਦੋਂ ਮਾਨਵੀਂ ਸਮਾਜ ਵਿਚ ਸ਼ਬਦ ਸਭਿਆਚਾਰ ਦਾ ਵਿਕਾਸ ਹੋਇਆ ਤਾਂ ਧਾਰਮਿਕ ਅਤੇ ਅਧਿਆਤਮਿਕ ਗ੍ਰੰਥਾਂ ਦੀ ਸਿਰਜਣਾ ਹੋਈ। ਇਸ ਨਾਲ ਹੀ 'ਸਬਦ' ਦਾ 'ਵਿਅਕਤੀ' ਅਤੇ ਉਸ ਦੁਆਰਾ ਸਿਰਜੀ 'ਕਿਰਤ' ਵਿਚਕਾਰ ਸੰਬੰਧ, ਚਰਚਾ ਅਤੇ ਵਾਦ-ਵਿਵਾਦ ਦਾ ਵਿਸ਼ਾ ਬਣਿਆ। ਗੁਰਬਾਣੀ ਵਿਚਲੇ 'ਸਬਦ' ਦੇ ਸਾਰੇ ਪ੍ਰਸੰਗਾਂ ਦੇ ਹੱਥਲੇ ਅਧਿਐਨ ਮਗਰੋਂ ਅਸੀਂ ਸਮਝਦੇ ਹਾਂ ਕਿ ਇਹ ਸਾਰੇ ਪ੍ਰਸੰਗ ਕਾਲ-ਯੁਕਤ 'ਆਪਤ' (ਵਿਅਕਤੀ) ਦੀ ਥਾਂ ਕਾਲ-ਮੁਕਤ 'ਆਪਤ' (ਸਬਦ) ਨੂੰ ਪ੍ਰਮਾਣਿਕਤਾ ਪ੍ਰਦਾਨ ਕਰਦੇ ਜਾਪਦੇ ਹਨ। ਸਤਹੀ ਪੱਧਰ 'ਤੇ 'ਸਬਦ' ਭਾਸ਼ਾਈ ਸੰਚਾਰ ਦਾ ਸਮਾਨਾਰਥਕ ਜਾਪਦਾ ਹੈ ਪਰ ਭਾਵ ਪੱਧਰ 'ਤੇ ਇਹ ਮਨੁੱਖ ਦੀ 'ਸੁਰਤ' ਦਾ ਵਿਕਾਸ ਕਰਨ ਦੀਆਂ ਸੰਭਾਵਨਾਵਾਂ ਰੱਖਦਾ ਹੈ ਅਤੇ ਉਸਦੇ ਵਸਤੂ-ਜਗਤ ਦੀਆਂ ਸੀਮਾਵਾਂ ਦੇ ਪਰਿਵਰਤਨ ਅਤੇ ਵਿਸਤਾਰਨ ਦੀਆਂ ਸਮਰੱਥਾਵਾਂ ਦਾ ਮਾਲਕ ਹੈ। ਇਸ ਲਈ ਇਹ ਭਾਸ਼ਾਈ ਸੰਚਾਰ ਨਾ ਰਹਿ ਕੇ ਇਸਦਾ ਨਿਰਦੇਸ਼ਕ (ਸਬਦ ਗੁਰੂ) ਬਣ ਗਿਆ ਹੈ। ਕਾਲ, ਸਥਾਨ ਅਤੇ ਆਂਚਲਿਕਤਾ ਦੀਆਂ ਸੀਮਾਵਾਂ ਤੋਂ ਮੁਕਤ ਹੋਣ ਕਰਕੇ ਇਹ 'ਸਬਦ ਗੁਰੂ' ਇਕ ਸਮਾਜ-ਸਮੂਹ ਦੀ ਥਾਂ ਸਰਬੱਤ ਤੇ ਸਮੁੱਚੀ ਮਾਨਵਤਾ ਦਾ ਗੁਰੂ ਬਣ ਗਿਆ ਹੈ।

## ਹਵਾਲੇ ਅਤੇ ਟਿੱਪਣੀਆਂ


1. ਡਾ. (ਮਿਸਿਜ਼) ਤਾਂਦਰਾ ਪਟਨਾਇਕ, *ਸ਼ਬਦ (ਏ ਸਟੱਡੀ ਆਫ਼ ਭਰਤ੍ਰਹਰਿ'ਜ ਫਿਲਾਸਫੀ ਆਫ਼ ਲੈਂਗੁਏਜ਼)*, ਨਿਊ ਦਿੱਲੀ, ਪੰਨਾ 4.
2. *ਉਹੀ,* ਪੰਨਾ 5.
3. *ਉਹੀ,* ਪੰਨਾ 8.
4. *ਉਹੀ,* ਪੰਨਾ 28.

# ਰਹਾਓ : ਬਾਣੀ ਪਰਿਪੇਖ

*ਅੰਮ੍ਰਿਤਪਾਲ ਕੌਰ**

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਗੁਰੂ ਸਾਹਿਬਾਨ ਅਤੇ ਵੱਖ ਵੱਖ ਅਧਿਆਤਮਿਕ ਸੰਪ੍ਰਦਾਵਾਂ ਨਾਲ ਜੁੜੇ ਸੰਤਾਂ ਭਗਤਾਂ ਦੀ ਬਾਣੀ ਦੇ ਸ਼ਾਬਦਿਕ ਰੂਪ ਦਾ ਸੰਗ੍ਰਹਿਤ ਸਰੂਪ ਹੈ। ਬਾਣੀ ਦੀ ਅਲਪਤਮ ਇਕਾਈ ਸ਼ਬਦ ਹੈ। ਸ਼ਬਦ ਦੇ ਅੰਤਰਗਤ ਰਹਾਓ ਨੂੰ ਥਾਂ ਪੁਰ ਥਾਂ ਪ੍ਰਯੁਕਤ ਕੀਤਾ ਗਿਆ। ਰਹਾਓ ਦਾ ਪ੍ਰਯੋਗ ਵਿਸ਼ਿਸ਼ਟ ਮਹੱਤਵ ਦਾ ਧਾਰਣੀ ਹੈ। ਸਮੇਂ ਸਮੇਂ 'ਰਹਾਓ' ਸਬੰਧੀ ਵਿਦਵਾਨਾਂ ਵਲੋਂ ਵਿਚਾਰ ਪ੍ਰਸਤੁਤ ਹੁੰਦੇ ਰਹੇ ਹਨ ਪਰੰਤੂ 'ਰਹਾਓ' ਦੀ ਵਿਗਿਆਨਿਕ ਦ੍ਰਿਸ਼ਟੀ ਤੋਂ ਵਿਆਖਿਆ ਸੰਭਵ ਨਹੀਂ ਹੋ ਸਕੀ। 'ਰਹਾਓ' ਦੇ ਵਿਸਤ੍ਰਤ ਅਧਿਐਨ ਨੂੰ ਬਾਣੀ ਪ੍ਰਸਤੁਤੀ ਦੇ ਸਮੁੱਚ ਵਿਚ ਪ੍ਰਸਤੁਤ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਬਾਣੀ ਦਾ ਲਿਖਤ ਸਰੂਪ ਨਿਰੋਲ ਸਿਧਾਂਤਕ ਫਲਸਫੇ ਦਾ ਧਾਰਣੀ ਨਹੀਂ ਬਲਕਿ ਇਹ ਤਾਂ ਮਨੁੱਖੀ ਜੀਵਨ ਵਿਚ ਪ੍ਰਤਿਪਾਦਤ ਉਹਨਾਂ ਜੀਵਨ ਮੁੱਲਾਂ ਨਾਲ ਦਰਪੇਸ਼ ਹੈ ਜੋ ਕਿ ਮਨੁੱਖੀ ਜੀਵਨ ਦੇ ਵਿਵਹਾਰਿਕ ਰੂਪ ਤੋਂ ਅਧਿਆਤਮਿਕ, ਸਮਾਜਿਕ, ਬੌਧਿਕ ਰੂਪਾਂਤਰਣ ਨੂੰ ਨਿਰਮਿਤ ਕਰਨ ਲਈ ਸਜੀਵ ਰੂਪ ਵਿਚ ਕ੍ਰਿਆਸ਼ੀਲ ਹੋ ਰਿਹਾ ਹੈ।

ਬਾਣੀ ਦੀ ਸਿਰਜਣ ਪ੍ਰਕ੍ਰਿਆ, ਰਚਨਾਪਾਠ ਅਤੇ ਪ੍ਰਸਤੁਤੀ ਵਿਧਾਨ ਇਸ ਨੂੰ ਸਿੱਧੇ ਤੌਰ ਤੇ ਸੰਚਾਰ ਨਾਲ ਜੋੜਦਾ ਹੈ। ਬਾਣੀ ਦਾ ਇਹ ਸੰਚਾਰ ਵਿਧਾਨ ਕਿਸੇ ਵੀ ਸਾਧਾਰਨ ਕਿਰਤ ਨਾਲੋਂ ਮੂਲੋਂ ਭਿੰਨ ਹੈ। ਇਹ ਭਿੰਨਤਾ ਬਾਣੀ ਦੇ ਵਿਚਾਰਧਾਰਾਈ ਪਰਿਪੇਖ ਨੂੰ ਸਿੱਖ ਗੁਰੂਆਂ ਦੇ ਦੈਵੀ ਵਿਅਕਤੀਤਵ ਦੀ ਜੀਵਨ ਲੋਅ ਦੇ ਅੰਤਰਗਤ ਸਮਝਣ ਦੀ ਪ੍ਰਕ੍ਰਿਆ ਵਿਚ ਨਿਹਿਤ ਹੈ। ਗੁਰੂ ਸਾਹਿਬਾਨ ਦੁਆਰਾ ਬਾਣੀ ਦੀ ਸਿਰਜਨਾ, ਬਾਣੀ ਦਾ ਸੰਪਾਦਿਤ ਸਰੂਪ ਅਤੇ ਇਸ ਸਰੂਪ ਤੋਂ ਪ੍ਰਾਪਤ ਹੋਣ ਵਾਲੇ ਅਨੇਕ ਦ੍ਰਿਸ਼ਟਾਂਤ, ਸੰਕੇਤ ਅਤੇ ਨਿਰਦੇਸ਼ ਸਮੁੱਚ ਰੂਪ ਵਿਚ ਬਾਣੀ ਸੰਚਾਰ ਵਿਧਾਨ ਨੂੰ ਪ੍ਰਤੱਖ ਕਰਦੇ ਹਨ।

ਬਾਣੀ ਸੰਚਾਰ ਦਾ ਵਿਸ਼ਿਸ਼ਟ ਪਹਿਲੂ ਇਹ ਹੈ ਕਿ ਸ਼ਾਬਦਿਕ ਰੂਪ ਵਿਚ ਹੋਣ ਕਰਕੇ ਆਪਣੇ ਆਰੰਭਿਕ ਸੰਚਾਰਮੁਖੀ ਪ੍ਰਕ੍ਰਿਤੀ ਜਾਂ ਉਚਾਰ ਮੁਖਤਾ ਤੋਂ ਵਿਛੁੰਨੀ ਨਹੀਂ। ਇਸ ਦਾ ਆਦਿ ਤੇ ਆਰੰਭ ਉਚਾਰ ਦੁਆਰਾ ਇਕ ਵਿਸ਼ਿਸ਼ਟ ਸੰਚਾਰ ਵਿਧਾਨ ਨਾਲ

* ਮੁਖੀ, ਪੰਜਾਬੀ ਸਾਹਿਤ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਜੁੜਿਆ ਹੋਇਆ ਹੈ। ਬਾਣੀ ਦੇ ਸ਼ਾਬਦਿਕ ਅਰਥ 'ਬਾਣੀ' ਬੋਲ ਜਾਂ ਉਚਾਰ ਨਾਲ ਸਬੰਧਿਤ ਹਨ। ਸਾਧਾਰਨ ਪ੍ਰਕ੍ਰਿਆ ਤੋਂ ਵਾਚੀਏ ਤਾਂ ਕਿਸੇ ਮੌਖਿਕ ਬੋਲ ਦੁਆਰਾ ਬੋਲ ਦੇ ਕਰਤਾ ਤੇ ਸਰੋਤਾ ਵਿਚ ਸਿੱਧੀ ਤੇ ਸਪਸ਼ਟ ਸਾਂਝ ਹੁੰਦੀ ਹੈ ਪਰੰਤੂ ਜਿਉਂ ਹੀ ਬੋਲ ਕਰਤਾ ਦੇ ਮੁਖੋਂ ਬੋਲਿਆ ਜਾਂਦਾ ਹੈ ਤਾਂ ਆਪਣੇ ਮੂਲ ਨਾਲੋਂ ਅਲਗ ਹੋ ਜਾਂਦਾ ਹੈ। ਫਿਰ ਇਸ ਬੋਲ ਦੀ ਪੁਨਰ ਪ੍ਰਸਤੁਤੀ, ਕਿਸੇ ਨਾ ਕਿਸੇ ਮਾਧਿਅਮ ਤੇ ਆਸ਼੍ਰਿਤ ਹੁੰਦੀ ਹੈ ਜੋ ਇਸ ਨੂੰ ਪੁਨਰ ਪ੍ਰਸਤੁਤ ਕਰ ਸਕੇ। ਇਹ ਬੋਲ ਭਾਵੇਂ ਉਚਾਰ ਰੂਪ ਵਿਚ ਹੋਵੇ ਤੇ ਭਾਵੇਂ ਸ਼ਬਦ ਰੂਪ ਵਿਚ ਹੋਵੇ ਇਸ ਦੀ ਧੁਨੀ ਉਠਾਉਣ ਲਗਿਆਂ ਇਸ ਦੀ ਪੁਨਰ ਪ੍ਰਸਤੁਤੀ ਇਸ ਦੀ ਮੂਲ ਪ੍ਰਸਤੁਤੀ ਤੋਂ ਨਿਸ਼ਚੇ ਹੀ ਭਿੰਨ ਹੋਵੇਗੀ। ਕਈ ਵਾਰ ਇਹਨਾਂ ਬੋਲਾਂ ਦੀ ਪੁਨਰ ਅਭਿਵਿਅਕਤੀ ਸੰਭਵ ਹੀ ਨਹੀਂ ਹੁੰਦੀ ਅਤੇ ਬੋਲ ਦੇ ਸਹੀ ਮਾਅਨੇ ਅਪ੍ਰਗਟ ਹੀ ਰਹਿ ਜਾਂਦੇ ਹਨ। ਬਾਣੀ ਭਾਵੇਂ ਬੋਲ ਜਾਂ ਉਚਾਰ ਦੀ ਧਾਰਨੀ ਹੈ ਪਰ ਇਸ ਨੂੰ ਬੋਲ ਦੀ ਸੰਭਾਵੀ ਅਵਸਥਾ ਤੋਂ ਸੁਚੇਤ ਰੂਪ ਵਿਚ ਨਿਖੇੜਿਆ ਗਿਆ ਜਾਂ ਇੰਝ ਕਹਿ ਲਈਏ ਕਿ ਬਾਣੀ ਵਿਚ ਬੋਲ ਦੀ ਪੁਨਰ ਪ੍ਰਸਤੁਤੀ ਲਈ ਸੰਚਾਰ ਦਾ ਇਕ ਸਿਸਟਮ ਸੁਚੇਤ ਰੂਪ ਦਰਸਾਇਆ ਗਿਆ ਹੈ। ਸੰਚਾਰ ਦੀ ਦ੍ਰਿਸ਼ਟੀ ਤੋਂ ਇਹ ਪੱਖ ਵੀ ਮਹੱਤਵਪੂਰਨ ਹੈ ਕਿ ਬਾਣੀ ਰਚੈਤਾ ਇਸ ਨੂੰ ਆਪਣੀ ਕਿਰਤ ਨਹੀਂ ਸਵੀਕਾਰਦੇ। ਉਹਨਾਂ ਅਨੁਸਾਰ ਇਹ ਖਸਮ ਕੀ ਬਾਣੀ[1], ਖਾਲਕ ਦਾ ਆਦੇਸ਼[2], ਪਰਮ ਪਿਤਾ ਪਰਮਾਤਮਾ ਦਾ ਹੁਕਮ[3] ਹੈ। ਇਸ ਰੱਬੀ ਹੁਕਮ ਨੂੰ ਗੁਰੂ ਸਾਹਿਬਾਨ ਪਰਮ ਪੁਰਖ ਦੀ ਰਜ਼ਾ/ਹੁਕਮ ਵਿਚ ਹੀ ਪ੍ਰਸਤੁਤ ਕਰ ਰਹੇ ਹਨ, ਜਿਸ ਦਾ ਮਾਧਿਅਮ ਸ਼ਬਦ ਹੈ। ਬਾਣੀ ਦੇ ਅੰਤਰਗਤ ਸ਼ਬਦ ਨੂੰ ਸ਼ਬਦਾਤਮਿਕ ਅਤੇ ਨਾਦਾਤਮਿਕ ਦੋਹਾਂ ਰੂਪਾਂ ਵਿਚ ਲਿਆ ਗਿਆ ਹੈ। ਇਥੇ ਸ਼ਬਦ ਮੂਲ ਰੂਪ ਵਿਚ ਅਧਿਆਤਮਿਕ ਸਤਿ ਦੇ ਗੁੱਝੇ ਭੇਦਾਂ ਦਾ ਰਹੱਸਮਈ ਪ੍ਰਕਾਸ਼ਨ ਵੀ ਹੈ ਅਤੇ ਜਗਤ ਤੋਂ ਪਾਰ ਨਿਸਤਾਰੇ ਦਾ ਇਕੋ ਇਕ ਸੁਨਿਸ਼ਚਿਤ ਮਾਰਗ ਵੀ। ਇਸ ਪ੍ਰਕਾਰ ਸ਼ਬਦ ਨੂੰ ਦੂਵਲੇ ਅਰਥਾਂ ਵਿਚ ਪ੍ਰਯੋਗ ਕਰਦਿਆਂ 'ਨਿਰਭਉ ਪਦ' ਦੀ ਪ੍ਰਾਪਤੀ ਲਈ ਸੁਰਤਿ ਤੇ ਸ਼ਬਦ ਦੀ ਧੁਨੀ ਦੁਆਰਾ 'ਅਨਹਤ ਸ਼ਬਦ' ਜਗਾਉਣ ਦੇ ਸੰਕੇਤ ਮਿਲਦੇ ਹਨ।[4] ਨਾਦ ਰੂਪੀ ਸ਼ਬਦ ਪ੍ਰਭੂ ਰੂਪੀ ਨਾਮ ਦਾ ਲਖਾਇਕ ਹੈ ਜਿਸ ਵਿਚ ਅਧਿਆਤਮਿਕ ਅਨੁਭਵ ਤੇ ਉਸ ਅਗਮ, ਅਗੋਚਰ, ਅਕਥ, ਅਜੂਨੀ, ਅਕਾਲ ਪੁਰਖ ਦੀ ਸਿਫਤ ਸਲਾਹ ਲਈ ਗੁਰੂ ਸਾਹਿਬਾਨ ਸ਼ਬਦ ਦੀਆਂ ਵਿਭਿੰਨ ਸ਼ਕਤੀਆਂ ਨੂੰ ਭਿੰਨ ਭਿੰਨ ਅਰਥਾਂ ਵਿਚ ਪ੍ਰਯੋਗ ਹਿਤ ਲਿਆ ਰਹੇ ਹਨ। ਬਾਣੀ ਦਾ ਖਸਮ ਕੀ ਬਾਣੀ, ਖਾਲਕ ਦਾ ਆਦੇਸ਼ ਜਾਂ ਹੁਕਮ ਹੋਣਾ ਵੀ ਇਸ ਗੱਲ ਦਾ ਸੰਕੇਤ ਹੈ ਕਿ 'ਗਿਆਨ' ਆਦੇਸ਼ ਆਧਾਰਿਤ ਹੈ। ਇਥੇ ਗਿਆਨ ਦਰਸ਼ਨ ਨਹੀਂ ਅਤੇ ਨਾ ਹੀ ਗਿਆਨ ਪਾਠਕ ਸ੍ਰੋਤੇ ਦੇ ਮਨ ਵਿਚ ਕਿਸੇ ਪੂਰਵ ਨਿਸ਼ਚਿਤ ਸੋਚ ਜਾਂ ਸਿਧਾਂਤ ਦਾ ਧਾਰਣੀ ਹੁੰਦਾ ਹੈ। ਬਾਣੀ ਸੰਦੇਸ਼ ਦੀ ਰਹੱਸਮਈ ਪ੍ਰਕ੍ਰਿਤੀ ਆਪਣੇ ਪਾਠਕ/ਸ੍ਰੋਤੇ ਦੀ

ਮਾਨਸਿਕ ਬਣਤਰ, ਉਸ ਦੇ ਚੇਤਨ-ਅਵਚੇਤਨ ਪਿਛੋਕੜ ਦੇ ਸੰਪੂਰਨ ਸੰਦਰਭਾਂ ਅਤੇ ਵਿਵਧਤਾ ਨੂੰ ਪਛਾਣਦਿਆਂ ਭਿੰਨ ਭਿੰਨ ਸੰਚਾਰ ਵਿਧੀਆਂ ਦੁਆਰਾ ਸੰਦੇਸ਼ ਨੂੰ ਗ੍ਰਹਿਣ ਕਰਤਾ ਦੀ ਸਹਿਜ ਸਵਿਕ੍ਰਿਤੀ ਦਾ ਹਿੱਸਾ ਬਣਾਉਂਦੀਆਂ ਹਨ ਜਿਸ ਦੇ ਅੰਤਰਨਿਹਿਤ ਭਿੰਨ ਭਿੰਨ ਸੰਚਾਰ ਜੁਗਤਾਂ, ਕਾਵਿ, ਭਾਸ਼ਾ, ਲੋਕਧਾਰਾ ਅਤੇ ਸੰਗੀਤ ਕਾਰਜਸ਼ੀਲ ਹੁੰਦੀਆਂ ਹਨ।

ਬਾਣੀ ਆਪਣੇ ਲਿਖਿਤ ਸਰੂਪ ਵਿਚ ਕਵਿਤਾ ਵਿਚ ਹੈ। ਬਾਣੀ ਦਾ ਕਾਵਿਕ ਸਰੂਪ ਭਿੰਨ ਭਿੰਨ ਸੌਂਦਰਯਮੂਲਕ ਤੱਤਾਂ ਦਾ ਧਾਰਣੀ ਹੈ। ਕਾਵਿ ਦੇ ਵਿਭਿੰਨ ਕਾਵਿ-ਰੂਪ, ਤੱਤ, ਉਪਕਰਣ ਆਪਣੀ ਕਲਾਤਮਿਕਤਾ ਦੇ ਅੰਹ ਤੋਂ ਮੁਕਤ ਹੋ ਕੇ ਬਾਣੀ ਸੰਚਾਰ ਵਿਧਾਨ ਦੇ ਅਨੁਸ਼ਾਸਨ ਵਿਚ ਨੇਮਬਧ ਹਨ। ਕਾਵਿ ਵਿਚਲੇ ਸੰਦੇਸ਼ ਦਾ ਮਾਧਿਅਮ ਭਾਸ਼ਾ ਹੈ ਜੋ ਕਿ ਸੰਚਾਰ ਦੀ ਸਸ਼ਕਤ ਵਿਧਾ ਹੈ। ਬਾਣੀ ਵਿਚ ਭਾਸ਼ਾ ਦਾ ਪ੍ਰਯੋਗ ਬਹੁ ਮੰਤਵੀ ਹੋਇਆ ਮਿਲਦਾ ਹੈ। ਪ੍ਰਥਮ ਰੂਪ ਵਿਚ ਇਸ ਦੀ ਅਭਿਵਿਅੰਜਨਾ ਦੀ ਕਲਾਤਮਿਕਤਾ ਸ਼ਬਦ ਸ਼ਕਤੀਆਂ ਦੀ ਵਿਲੱਖਣ ਕਾਵਿ ਕੌਸ਼ਲਤਾ ਨੂੰ ਪ੍ਰਗਟ ਕਰਦੀ ਹੋਈ ਇਸ ਦੇ ਸੰਦਰਭਿਕ ਪਿਛੋਕੜ ਤੇ ਸਮਕਾਲੀਨ ਇਤਿਹਾਸਿਕ ਸਬੰਧਾਂ ਨੂੰ ਵੀ ਰੂਪਮਾਨ ਕਰਦੀ ਹੈ ਜਦੋਂ ਕਿ ਇਸ ਦੀ ਸ਼ੈਲੀਗਤ ਵਿਸ਼ਿਸ਼ਟਤਾ ਅਭਿਵਿਅਕਤੀ ਦੇ ਪੱਧਰ ਤੇ ਅਨੇਕ ਸੰਚਾਰ ਵਿਧੀਆਂ ਦੀ ਧਾਰਣੀ ਹੈ। ਇਹ ਵਿਧੀਆਂ ਦੁਆਰਾ ਦਿੱਤਾ ਗਿਆ ਬਾਣੀ ਸੰਦੇਸ਼ ਸਿੱਧੇ ਤੌਰ ਤੇ ਲੋਕਾਂ ਨੂੰ ਸੰਬੋਧਿਤ ਹੈ। ਇਸ ਕਰਕੇ ਲੋਕ ਮਨ ਅਤੇ ਲੋਕ ਚੇਤਨਾ ਨਾਲ ਜੁੜੇ ਹੋਏ 'ਲੋਕ ਤੱਤ' ਇਸ ਦਾ ਅਹਿਮ ਹਿੱਸਾ ਹਨ। ਬਾਣੀ ਸੰਦੇਸ਼ ਦੀ ਰਹੱਸਾਤਮਿਕਤਾ ਨੂੰ ਸਾਧਾਰਨ ਮਤਿ-ਬੁਧਿ ਤੱਕ ਪਹੁੰਚਾਉਣ ਹਿਤ ਲੋਕਧਾਰਾਈ ਅਭਿਵਿਅੰਜਨ ਵਿਧੀਆਂ ਨੂੰ ਵੀ ਸੁਚੇਤ ਤੌਰ ਤੇ ਇਸਤੇਮਾਲ ਕੀਤਾ ਗਿਆ ਹੈ। ਬਾਣੀ ਦਾ ਸਮੁੱਚਾ ਪ੍ਰਬੰਧ ਸੰਗੀਤ-ਪ੍ਰਬੰਧ ਦੇ ਅਨੁਸ਼ਾਸਨ ਵਿਚ ਨੇਮਬਧ ਹੈ। ਬਾਣੀ ਦਾ ਬਾਹਰੀ ਦਿੱਖ ਰੂਪ ਸਮੁੱਚਾ ਸੰਕਲਨ ਰਾਗਬੱਧ ਰੂਪ ਵਿਚ ਹੈ ਅਤੇ ਇਸ ਉਤੇ ਅੰਕਿਤ ਵਿਭਿੰਨ ਸੰਕੇਤ ਜਿਨ੍ਹਾਂ ਵਿਚ ਰਾਗ, ਮਹਲਾ, ਘਰ, ਕਾਵਿ ਰੂਪ/ਗਾਇਨ ਰੂਪ, ਧੁਨੀ ਅੰਕ, 'ਰਹਾਓ' ਆਦਿ ਵਿਸ਼ੇਸ਼ ਹਨ। ਇਹ ਸੰਕੇਤ ਸੰਚਾਰ ਦੀ ਦ੍ਰਿਸ਼ਟੀ ਤੋਂ ਅਤਿ ਮਹੱਤਵਪੂਰਨ ਹਨ ਕਿਉਂਕਿ ਬਾਣੀ ਸੰਚਾਰ ਪ੍ਰਕ੍ਰਿਆ ਦੇ ਅੰਤਰਗਤ ਸੰਯੁਕਤ ਤੇ ਸਮਿਲਿਤ ਰੂਪ ਵਿਚ ਕਾਰਜਸ਼ੀਲ ਹੁੰਦੇ ਹਨ। ਬਾਣੀ ਦੀਆਂ ਵਿਭਿੰਨ ਸੰਚਾਰਕ ਜੁਗਤਾਂ (ਕਾਵਿ, ਭਾਸ਼ਾ, ਲੋਕਧਾਰਾ ਅਤੇ ਸੰਗੀਤ) ਆਪੋ ਆਪਣੇ ਸੌਂਦਰਯਮੂਲਕ ਤੱਤਾਂ ਦੀਆਂ ਧਾਰਣੀ ਹਨ, ਪਰੰਤੂ ਇਹਨਾਂ ਦੀ ਕਾਰਜਸ਼ੀਲਤਾ ਅਤੇ ਵਿਭਿੰਨ ਸੰਚਾਰਕ ਤੱਤਾਂ ਦੀ ਸੰਚਾਰ ਪ੍ਰਕਿਰਿਆ ਸਮੁੱਚੇ ਰੂਪ ਵਿਚ ਬਾਣੀ ਵਿਧਾਨ ਦੇ ਨੇਮ ਅਧੀਨ ਕਾਰਜਸ਼ੀਲ ਹੁੰਦੀ ਹੈ। ਇਸ ਸੰਚਾਰ ਪ੍ਰਕ੍ਰਿਆ ਵਿਚ 'ਰਹਾਓ' ਦਾ ਵਿਸ਼ਿਸ਼ਟ ਮਹੱਤਵ ਹੈ। ਇਥੇ 'ਰਹਾਓ' ਅਤਿਅੰਤ ਸੰਕਲਪਸ਼ੀਲ ਇਕਾਈ ਹੈ ਜੋ ਬਾਣੀ/ਸ਼ਬਦ ਦੇ ਅੰਤਰੀਵ ਵਿਚ ਵਿਆਪਕ ਥੀਮ ਨੂੰ ਨਿਯੰਤ੍ਰਿਤ ਸੰਚਾਰ

ਵਿਚ ਸੰਚਾਰਿਤ ਕਰਨ ਹਿਤ ਕ੍ਰਿਆਸ਼ੀਲ ਰਹਿੰਦੀ ਹੈ।

'ਰਹਾਓ' ਦੇ ਸ਼ਾਬਦਿਕ ਅਰਥ ਰਹਿਣ ਦੀ ਕ੍ਰਿਆ ਜਾਂ ਠਹਿਰਾਓ ਹਨ। ਇਸ ਤੋਂ ਇਲਾਵਾ ਰਹਾਓ ਦੇ ਅਰਥ, ਸੁਰ ਜਾਂ ਪਾਠ ਕਰਨ ਦੀ ਧਾਰਨਾ ਵੀ ਹੈ।[5] ਰਾਗ ਵਿਦਿਆ ਵਿਚ ਵੀ ਰਹਾਓ ਨੂੰ ਸਥਾਈ ਜਾਂ ਟੇਕ ਕਿਹਾ ਗਿਆ ਹੈ।[6] ਮੱਧਕਾਲੀਨ ਸੰਤਾਂ, ਭਗਤਾਂ, ਕਵੀਆਂ ਨੇ ਵੀ ਆਪਣੀ ਬਾਣੀ ਵਿਚ 'ਟੇਕ' ਸ਼ਬਦ ਦਾ ਪ੍ਰਯੋਗ ਕੀਤਾ ਹੈ। ਸੰਤਾਂ, ਭਗਤਾਂ ਦੀ ਬਾਣੀ ਅਤੇ ਗੁਰਬਾਣੀ ਵਿਚ ਟੇਕ ਦੇ ਸਥਾਨ ਨੂੰ ਵੇਖੀਏ ਤਾਂ ਸੰਤ, ਭਗਤ, ਕਵੀ 'ਪਦ' ਦੇ ਆਰੰਭ ਵਿਚ 'ਟੇਕ' ਦਿੰਦੇ ਹਨ ਪਰ ਗੁਰਬਾਣੀ ਅਧੀਨ ਇਹ ਇਕ ਜਾਂ ਦੋ ਅੰਕਾਂ ਵਿਚ ਦਰਸਾਏ ਗਏ ਵਿਚਾਰ/ਪ੍ਰਮਾਣਾਂ ਦੇ ਬਾਅਦ ਦਿੱਤੀ ਜਾਂਦੀ ਹੈ, ਜਿਸ ਦਾ ਨਿਰਧਾਰਣ ਅੰਕ ਕਰਦੇ ਹਨ। ਇਸ ਤਰ੍ਹਾਂ ਬਾਣੀ ਵਿਚ ਰਹਾਓ ਦੇ ਸੰਕੇਤ ਦਾ ਸਥਾਨ 'ਪ੍ਰਬੰਧ ਗਾਇਨ' ਦੇ ਪ੍ਰਸੰਗ ਵਿਚ ਵਾਚੀਏ ਤਾਂ ਪ੍ਰਬੰਧ ਗਾਇਨ ਵਿਚ ਉਦਗ੍ਰਹ, ਮੇਲਾਪਕ, ਧਰੁਵ, ਸੰਚਾਰੀ ਅਤੇ ਆਭੋਗ ਪ੍ਰਬੰਧ ਦੇ ਵਿਭਿੰਨ ਅੰਗ ਮੰਨੇ ਜਾਂਦੇ ਹਨ। ਇਨ੍ਹਾਂ ਵਿਚੋਂ 'ਧਰੁਵ' ਅਜਿਹਾ ਅੰਗ ਹੈ ਜੋ ਇਸ ਰਚਨਾ ਦਾ 'ਧੁਰਾ' ਹੈ ਜਿਸ ਦੇ ਦੁਆਲੇ ਪ੍ਰਬੰਧ ਗਾਇਨ ਦਾ ਕਾਰਜ ਕੇਂਦ੍ਰਿਤ ਰਹਿੰਦਾ ਹੈ। ਇਸੇ 'ਧਰੁਵ' ਨੇ ਧਰੁਪਦ ਗਾਇਨ ਵਿਚ ਸਥਾਈ ਰੂਪ ਗ੍ਰਹਿਣ ਕਰ ਲਿਆ। ਇਸ ਨੂੰ ਗੁਰਬਾਣੀ ਵਿਚ ਰਹਾਓ ਦੇ ਸੰਕੇਤ ਵਜੋਂ ਅੰਕਿਤ ਕੀਤਾ ਗਿਆ ਹੈ। ਧਰੁਵ (ਧਰੁਵ ਪਦ) ਨੂੰ ਪਰਿਭਾਸ਼ਿਤ ਕਰਦਿਆਂ 'ਧਰੁਵ' ਨੂੰ 'ਅਚਲ' ਜਾਂ 'ਚਿਰਸਥਾਈ' ਕਿਹਾ ਗਿਆ ਹੈ। ਇਨ੍ਹਾਂ ਅਰਥਾਂ ਵਿਚ ਇਕ ਮਾਤਰ ਈਸ਼ਵਰ ਹੀ 'ਧਰੁਵ' ਹੈ ਅਤੇ ਉਸ ਦੇ ਗੁਣ ਕੀਰਤਨ ਸੂਚਕ ਪਦ ਨੂੰ 'ਧਰੁਵ ਪਦ' ਕਿਹਾ ਜਾਂਦਾ ਹੈ।[7]

ਮੱਧਕਾਲੀਨ ਭਗਤੀ ਕਾਵਿ ਵਿਚ 'ਟੇਕ' ਕੇਂਦਰੀ ਭਾਵ ਦੀ ਵਿਅੰਜਕ ਹੈ। ਇਥੇ ਆਮ ਕਰਕੇ ਪਦਿਆਂ ਦੀ ਪਹਿਲੀਆਂ ਪੰਕਤੀਆਂ ਵਿਚੋਂ ਪਹਿਲੀ ਜਾਂ ਦੂਜੀ ਪੰਕਤੀ ਟੇਕ ਮੰਨੀ ਜਾਂਦੀ ਹੈ। ਇਹ ਟੇਕ ਦੀ ਪੰਕਤੀ ਬਾਕੀ ਪੰਕਤੀਆਂ ਨਾਲੋਂ ਆਕਾਰ ਵਿਚ ਕੁਝ ਛੋਟੀ ਹੁੰਦੀ ਹੈ। ਭਗਤੀ ਕਾਵਿ ਦੇ ਇਸ ਟੇਕ ਪ੍ਰਬੰਧ ਵਿਚ ਟੇਕ ਨਿਰਧਾਰਣ ਦਾ ਅਧਿਐਨ ਕਰੀਏ ਤਾਂ ਸਾਡੇ ਸਾਹਮਣੇ ਤਿੰਨ ਕਿਸਮ ਦੇ ਟੇਕ-ਰੂਪ ਦ੍ਰਿਸ਼ਟੀਗੋਚਰ ਹੁੰਦੇ ਹਨ :

1. ਕੁਝ ਪਦਾਂ ਵਿਚ ਟੇਕ ਦੀਆਂ ਪੰਕਤੀਆਂ ਦੀ ਮਾਤਰਾ ਅਤੇ ਲੱਛਣ ਉਸ ਦੀਆਂ ਬਾਕੀ ਪੰਕਤੀਆਂ ਸਮਾਨ ਹੀ ਹੁੰਦਾ ਹੈ। ਉਦਾਹਰਨ ਵਜੋਂ :

   ਰਾਮ ਗੋਵਿੰਦ ਕਮੋਦਨਿ ਚੰਦਾ (16 ਮਾਤਰਾ)
   ਛਿਨ ਛਿਨ ਪਾਨ ਕਰੇ ਮਕਰੰਦਾ (16 ਮਾਤਰਾ)

2. ਉਹ ਪਦ ਜਿਨ੍ਹਾਂ ਵਿਚ ਟੇਕ ਦੀ ਪੰਕਤੀ ਬਾਕੀ ਪੰਕਤੀਆਂ ਨਾਲੋਂ ਭਿੰਨ ਹੈ:

   ਏਸੈ ਜਗਥੈ ਦਾਸ ਨਿਆਰਾ (16 ਮਾਤਰਾ)
   ਵੇਦ ਪੁਰਾਨ ਸਿਮਰਤ ਕਿਨ ਦੋਸ਼ੀ, ਪੰਡਿਤ ਕਰਓ ਵਿਚਾਰਾ
   (16+12=28 ਮਾਤਰਾ)

3. ਕਈ ਪਦਾਂ ਵਿਚ ਟੇਕ ਸਬੰਧੀ ਮੌਲਿਕ ਯੋਜਨਾਵਾਂ ਵੀ ਵਿਖਾਈ ਦਿੰਦੀਆਂ ਹਨ ਜੋ ਸ਼ਾਸਤ੍ਰਬੱਧ ਨਹੀਂ। ਪਦਾਂ ਵਿਚ ਲੈਅ ਦੇ ਨਾਲ ਤਾਲਮੇਲ ਕਰਨ ਹਿਤ ਕਿਧਰੇ 10 ਮਾਤਰਾ ਦੀ ਟੇਕ ਦੇ ਨਾਲ 5 ਮਾਤਰਾ ਦਾ ਟੁਕੜਾ ਜੋੜ ਦਿੱਤਾ ਗਿਆ ਹੈ। ਇਸੇ ਤਰ੍ਹਾਂ 10 ਮਾਤਰਾ ਤੋਂ 30-34 ਮਾਤਰਾ ਤੱਕ ਦੀਆਂ ਟੇਕਾਂ ਪ੍ਰਾਪਤ ਹੁੰਦੀਆਂ ਹਨ। ਸੰਤ ਭਗਤ ਕਵੀਆਂ ਤੋਂ ਇਲਾਵਾ ਸੂਫ਼ੀ ਸੰਤਾਂ ਨੇ ਵੀ ਆਪਣੀ ਬਾਣੀ ਵਿਧਾਨ ਦੇ ਅੰਤਰਗਤ 'ਰਹਾਓ' ਦਾ ਇਸਤੇਮਾਲ ਕੀਤਾ ਹੈ। ਸੂਫ਼ੀਆਂ ਦਾ ਪ੍ਰਿਯ ਕਾਵਿ ਰੂਪ/ਗਾਇਨ ਸ਼ੈਲੀ 'ਕਾਫ਼ੀ' ਦੇ ਮੂਲ ਪਾਠ ਤੋਂ ਸਪਸ਼ਟ ਹੈ ਕਿ ਇਹਨਾਂ ਦੀ ਬਾਣੀ ਵਿਚ ਜਿਥੇ ਰਾਗ ਅਤੇ ਅੰਕ ਦਾ ਮਹੱਤਵ ਹੈ ਉਥੇ 'ਰਹਾਓ' ਵੀ ਪ੍ਰਸਤੁਤੀ ਦਾ ਇਕ ਵਿਸ਼ਿਸ਼ਟ ਅੰਗ ਹੈ।

   ਅਬ ਲਗਨ ਲਗੀ ਕਿਆ ਕਰੀਐ॥
   ਨ ਜੀਉ ਸਕੀਐ ਨ ਮਰੀਐ॥੧॥ ਰਹਾਓ
   ਤੁਮ ਸੁਣੋ ਮਹਾਰੇ ਬੈਨ।
   ਮੋਹਿ ਰਾਤ ਦਿਵਸ ਨਹੀ ਚੈਨ।
   ਹੁਣ ਪੀਆ ਬਿਨੁ ਲਪਕ ਨ ਸਰੀਐ॥ (ਬੁਲੇ ਸ਼ਾਹ)

ਸੂਫ਼ੀ ਕਾਵਿ ਵਿਚ ਕਾਫ਼ੀ ਗਾਇਨ ਸ਼ੈਲੀ ਦੇ ਅੰਤਰਗਤ ਵਧੇਰੇ ਕਰਕੇ ਆਰੰਭ ਵਿਚ ਅਤੇ ਕਿਤੇ ਕਿਤੇ ਕਾਵਿ ਰੂਪ ਦੇ ਅੰਦਰ 'ਰਹਾਓ' ਨੂੰ ਸਥਿਤ ਕੀਤਾ ਗਿਆ ਹੈ। ਉਦਾਹਰਣ ਵਜੋਂ :

ਅਸਾਂ ਬਹੁਰ ਨ ਦੁਨੀਆਂ ਆਵਣਾ॥੧॥ ਰਹਾਓ
ਸਦਾ ਨ ਫੁਲਨਿ ਤੋਰੀਆ
ਸਦਾ ਨ ਲਗਦੇ ਨੀ ਸਾਵਣਾ॥੧॥
ਸੋਈ ਕੰਮ ਵਿਚਾਰ ਕੇ ਕੀਜੀਏ ਜੀ
ਜਾਂ ਤੇ ਅੰਤ ਨਹੀਂ ਪਛਤਾਵਣਾ॥੨॥
ਕਹੈ (ਸ਼ਾਹ) ਹੁਸੈਨ ਸੁਣਾਇਕੇ
ਅਸਾਂ ਖ਼ਾਕ ਦੇ ਨਾਲਿ ਸਮਾਵਣਾ॥੩॥

(ਸ਼ਾਹ ਹੁਸੈਨ, ਰਾਗ ਧਨਾਸਰੀ)

ਉਪਰੋਕਤ ਤੋਂ ਸਪਸ਼ਟ ਹੈ ਕਿ ਭਗਤੀ ਕਾਵਿ ਅਤੇ ਸੂਫ਼ੀ ਕਾਵਿ ਵਿਚ ਰਹਾਓ ਦਾ ਪ੍ਰਯੋਗ ਕੇਂਦਰੀ ਭਾਵ ਦੀ ਅਭਿਵਿਅਕਤੀ ਦੇ ਨਾਲ ਸਬੰਧਿਤ ਹੈ। ਇਥੇ ਇਹ ਭਾਵ ਅਨੁਭੂਤੀ ਦੀ ਅਭਿਵਿਅਕਤੀ ਦੀ ਸੰਕਲਪਾਤਮਿਕਤਾ ਨਾ ਹੋ ਕੇ ਕਾਵਿ ਪ੍ਰਗੀਤਕ ਲੈਅ ਨਾਲ ਸਬੰਧਿਤ ਹੈ। ਰਹਾਓ ਦੀ ਪੰਕਤੀ ਦਾ ਬਾਰ ਬਾਰ ਦੁਹਰਾਓ ਅਭਿਵਿਅਕਤੀਸ਼ੀਲ ਭਾਵੁਕਤਾ ਨਾਲ ਸਬੰਧਿਤ ਹੁੰਦਾ ਹੈ, ਪਰੰਤੂ ਬਾਣੀ ਦੇ ਅੰਤਰਗਤ 'ਰਹਾਓ' ਦਾ ਪ੍ਰਯੋਗ ਵਿਸ਼ਿਸ਼ਟ ਅਤੇ ਵਿਗਿਆਨਿਕਤਾ ਦਾ ਧਾਰਣੀ ਹੈ।

ਬਾਣੀ ਦੇ ਅੰਤਰਗਤ ਕਾਵਿ ਦੀ ਅਲਪਤਮ ਸੰਯੁਕਤ ਇਕਾਈ ਨੂੰ ਸ਼ਬਦ ਦਾ ਨਾਮ ਦਿਤਾ ਜਾਂਦਾ ਹੈ। ਇਥੇ ਇਸ ਦਾ ਭਾਵ ਅੱਖਰਾਂ ਦੇ ਅਰਥ ਭਰਪੂਰ ਸਾਰਥਕ ਸਮੂਹ ਤੋਂ ਨਹੀਂ ਸਗੋਂ ਇਹ ਕਾਵਿ ਵਿਚ ਇਕ ਤੋਂ ਵਧੀਕ ਕਾਵਿ ਬੰਦਾਂ (ਪਦਾਂ) ਦੀ ਸੰਯੁਕਤਤਾ ਦੁਆਰਾ ਹੋਂਦ ਵਿਚ ਆਉਂਦਾ ਹੈ। 'ਸ਼ਬਦ' ਦੇ ਵਿਭਿੰਨ ਸਿਰਲੇਖਾਂ ਅਤੇ ਸੰਕੇਤਾਂ ਵਿਚ ਇਕ ਸੰਕੇਤ 'ਰਹਾਓ' ਦਾ ਹੈ। ਰਹਾਓ ਸੰਕੇਤ ਨਾਲ ਇਸ ਦੀ ਗਿਣਤੀ ਦਰਸਾਉਣ ਲਈ ਅੰਕ ੧, ੨, ੩, ੪ ਦਾ ਅੰਕਣ ਪ੍ਰਾਪਤ ਹੁੰਦਾ ਹੈ। ਇਹ ਗਿਣਤੀ ਵਧੇਰੇ ਕਰਕੇ ਇਕ (੧) ਤੱਕ ਹੀ ਸੀਮਿਤ ਹੁੰਦੀ ਹੈ, ਪਰੰਤੂ ਕਈ ਸ਼ਬਦਾਂ ਵਿਚ ਰਹਾਓ ਦੇ ਨਾਲ ਦੋ[8], ਤਿੰਨ[9] ਅਤੇ ਚਾਰ[10] ਤੱਕ ਦਾ ਅੰਕਣ ਵੀ ਪ੍ਰਾਪਤ ਹੁੰਦਾ ਹੈ। ਇਥੇ 'ਰਹਾਓ' ਸ਼ਬਦ ਦੀ ਕੇਂਦਰੀਕਾਰੀ ਸ਼ਕਤੀ ਹੈ। ਇਸ ਵਿਚ ਕਿਰਤ ਦਾ ਆਂਤਰਿਕ ਤੇ ਕੇਂਦਰੀ ਪ੍ਰਸੰਗ ਮੌਜੂਦ ਹੈ ਜਿਸ ਦੇ ਅੰਤਰਗਤ ਅੰਤਿਮ ਸਤਿ/ਅਧਿਆਤਮਿਕ ਮੁੱਲਾਂ ਨੂੰ ਪ੍ਰਕਾਸ਼ਮਾਨ ਕੀਤਾ ਜਾਂਦਾ ਹੈ। ਇਸ ਕੇਂਦ੍ਰੀਕਾਰੀ ਤੱਤ ਨਾਲ ਸੰਚਾਲਿਤ ਹੋ ਕੇ ਸ਼ਬਦ ਦੇ ਬਾਕੀ ਤੱਤਾਂ ਨੇ ਕਾਰਜਸ਼ੀਲ ਹੋਣਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਰਚਨਾ ਜੋ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਚਿਤ ਆਸਾ ਰਾਗ ਵਿਚ ਹੈ, ਦਾ ਅਧਿਐਨ 'ਰਹਾਓ' ਦੇ ਉਕਤ ਮਹੱਤਵ ਨੂੰ ਉਜਾਗਰ ਕਰਦਾ ਹੈ:

ਏਕ ਨ ਭਰੀਆ ਗੁਣ ਕਰਿ ਧੋਵਾ॥
ਮੇਰਾ ਸਹੁ ਜਾਗੈ ਹਉ ਨਿਸਿ ਭਰਿ ਸੋਵਾ॥੧॥
ਇਉ ਕਿਉ ਕੰਤ ਪਿਆਰੀ ਹੋਵਾ॥
ਸਹੁ ਜਾਗੈ ਹਉ ਨਿਸ ਭਰਿ ਸੋਵਾ॥੧॥ ਰਹਾਉ॥
ਆਸ ਪਿਆਸੀ ਸੇਜੈ ਆਵਾ॥
ਆਗੈ ਸਹ ਭਾਵਾ ਕਿ ਨ ਭਾਵਾ॥੨॥
ਕਿਆ ਜਾਨਾ ਕਿਆ ਹੋਇਗਾ ਰੀ ਮਾਈ॥
ਹਰਿ ਦਰਸਨ ਬਿਨੁ ਰਹਨੁ ਨ ਜਾਈ॥ਰਹਾਉ॥
ਪ੍ਰੇਮੁ ਨ ਚਾਖਿਆ ਮੇਰੀ ਤਿਸ ਨ ਬੁਝਾਨੀ॥

ਗਇਆ ਸੁ ਜੋਬਨੁ ਧਨ ਪਛੁਤਾਨੀ॥੩॥
ਅਜੈ ਸੁ ਜਾਗਉ ਆਸ ਪਿਆਸੀ॥
ਭਈਲੇ ਉਦਾਸੀ ਰਹਉ ਨਿਰਾਸੀ॥੧॥ ਰਹਾਉ॥
ਹਉਮੈ ਖੋਇ ਕਰੇ ਸੀਗਾਰੁ॥
ਤਉ ਕਾਮਣਿ ਸੇਜੈ ਰਵੈ ਭਤਾਰੁ॥੪॥
ਤਉ ਨਾਨਕ ਕੰਤੈ ਮਨਿ ਭਾਵੈ॥
ਛੋਡਿ ਵਡਾਈ ਅਪਣੇ ਖਸਮ ਸਮਾਵੈ॥੧॥ਰਹਾਉ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 357-58)

ਉਪਰੋਕਤ ਸ਼ਬਦ ਉਪਰ ਰਾਗ ਆਸਾ ਮਹਲਾ ੧ ਦਾ ਸਿਰਲੇਖ ਅੰਕਿਤ ਹੈ ਜਿਸ ਤੋਂ ਭਾਵ ਹੈ ਕਿ ਇਹ ਸ਼ਬਦ ਰਚਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਾਗ ਆਸਾ ਵਿਚ ਰਚਿਤ ਹੈ। ਇਥੇ ਰਾਗ ਇਸ ਦੇ ਬਾਣੀ ਰੂਪ ਜਿੰਨਾ ਹੀ ਮਹੱਤਵਪੂਰਣ ਹੈ। ਬਾਣੀ ਦੇ ਰਚੈਤਾ ਰਾਗ ਦਾ ਪ੍ਰਯੋਗ ਬਾਣੀ ਦੀ ਪ੍ਰਕ੍ਰਿਤੀ ਅਨੁਸਾਰ ਹੀ ਕਰ ਰਹੇ ਹਨ। ਇਸੇ ਕਰਕੇ ਬਾਣੀ ਦੀ ਪ੍ਰਕ੍ਰਿਤੀ ਦੇ ਪਰਿਵਰਤਨ ਸਮੇਂ ਰਾਗਾਂ ਅਤੇ ਇਹਨਾਂ ਦੇ ਭਿੰਨ ਭਿੰਨ ਪ੍ਰਕਾਰਾਂ ਦਾ ਪ੍ਰਯੋਗ ਵੇਖਣ ਵਿਚ ਆਉਂਦਾ ਹੈ। ਅਸੀਂ ਆਪਣੇ ਵਿਸ਼ਲੇਸ਼ਣ ਦਾ ਆਰੰਭ ਆਸਾ ਰਾਗ ਦੀ ਪ੍ਰਕ੍ਰਿਤੀ ਅਤੇ ਬਾਣੀ ਨਾਲ ਇਸ ਦੀ ਸਮਰਸਤਾ ਦੇ ਵਿਸ਼ਲੇਸ਼ਣ ਤੋਂ ਕਰ ਰਹੇ ਹਾਂ।

ਰਾਗ ਆਸਾ ਸਵੇਰ ਸਮੇਂ ਦਾ ਰਾਗ ਹੈ। ਇਸ ਦੀ ਸੁਰਾਤਮਕ ਅਤੇ ਰਾਗਾਤਮਕ ਪ੍ਰਕ੍ਰਿਤੀ ਨੂੰ ਜੇਕਰ ਸ਼ਾਬਦਿਕ ਰੂਪ ਦੇਣਾ ਹੋਵੇ ਤਾਂ ਅਸੀਂ ਇਸ ਨੂੰ ਸ਼ਾਂਤ ਅਤੇ ਗੰਭੀਰ ਪ੍ਰਕ੍ਰਿਤੀ ਦਾ ਰਾਗ ਆਖਾਂਗੇ। ਸ਼ਬਦ ਦੇ ਸਾਧਾਰਨ ਅਧਿਐਨ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ ਇਸ ਵਿਚ ਮੋਹ-ਨੀਂਦ ਵਸ ਸੁੱਤੀ ਜੀਵ ਰੂਪੀ ਇਸਤ੍ਰੀ ਦੀ ਆਪਣੇ ਸਹੁ ਨੂੰ ਮਿਲਣ ਦੀ ਤੀਬਰ ਇੱਛਾ ਅਤੇ ਆਪਣੇ ਔਗੁਣਹਾਰੀ ਹੋਣ ਦਾ ਅਹਿਸਾਸ ਮੌਜੂਦ ਹੈ। ਸ਼ਬਦ ਵਿਚ ਜੀਵ ਇਸਤ੍ਰੀ ਮੋਹ ਦੀ ਗਫਲਤ ਨਾਲ ਗ੍ਰਸੀ ਹੋਈ ਹੈ ਪਰ ਸ਼ਹੁ ਪਰਮਾਤਮਾ ਆਪਣੇ ਸਦੀਵੀ ਗੁਣਾਂ ਦੇ ਅਨੁਰੂਪ ਸਦੈਵ ਜਾਗ ਰਿਹਾ ਹੈ। ਦੋਵਾਂ ਦੇ ਮੂਲ ਸੁਭਾਅ ਤੇ ਗੁਣਾਂ ਵਿਚ ਬੁਨਿਆਦੀ ਅੰਤਰ ਸਦਕਾ ਹੀ ਸਮੱਸਿਆ ਉਤਪੰਨ ਹੋਈ ਹੈ। ਸ਼ਬਦ ਅਧੀਨ ਇਸਤ੍ਰੀ ਦੇ ਨਿਜੀ ਅਨੁਭਵ ਨੂੰ ਸ਼ਾਬਦਿਕ ਚਿਤ੍ਰਣ ਪ੍ਰਯੋਗ ਕਰਕੇ ਗੁਰੂ ਸਾਹਿਬ ਇਸ ਦੀ ਸੰਚਾਰ ਸਮਰੱਥਾ ਦੀਆਂ ਹੋਰ ਵਡੇਰੀਆਂ ਸੰਭਾਵਨਾਵਾਂ ਸਿਰਜ ਦਿੰਦੇ ਹਨ। ਰਾਗ ਦੀ ਪ੍ਰਕ੍ਰਿਤੀ, ਰਾਗ ਦਾ ਸਮਾਂ ਅਤੇ ਸੁਰਾਤਮਕ ਸਰੂਪ ਇਸ ਸ਼ਬਦ ਦੇ ਭਾਵ ਚਿਤ੍ਰਣ ਨਾਲ ਸਮਰਸਤਾ (ਰਾਗ-ਬਾਣੀ-ਸੰਵਾਦ) ਰਖਦੇ ਹਨ।

ਸ਼ਬਦ ਦੇ ਚਾਰ ਪਦੇ ਹਨ। ਹਰ ਪਦੇ ਦੇ ਅੰਤ ਵਿਚ 'ਰਹਾਓ' ਦਾ ਸੰਕੇਤ

ਹੈ। 'ਰਹਾਓ' ਸ਼ਬਦ ਦੀ ਕੇਂਦਰੀ ਇਕਾਈ ਵਜੋਂ ਕਾਰਜਸ਼ੀਲ ਰਹਿੰਦੀ ਹੈ ਕਿਉਂਕਿ 'ਰਹਾਓ' ਸ਼ਬਦ ਵਿਚ ਨਿਹਿਤ ਅਰਥ ਸੰਚਾਰਿਤ ਕਰਨ ਦੀ ਅਜਿਹੀ ਸੰਚਾਲਕ ਸ਼ਕਤੀ ਹੈ ਜਿਸ ਵਿਚ ਸ਼ਬਦ ਦਾ ਕੇਂਦਰੀ ਭਾਵ (ਸੰਦੇਸ਼) ਮੌਜੂਦ ਹੈ।

ਕੇਂਦਰੀ ਸੰਚਾਲਿਕ ਸ਼ਕਤੀ ਰਹਾਓ ਨਾਲ ਅੰਤਰ ਸੰਬੰਧਿਤ ਹੋ ਕੇ ਸ਼ਬਦ ਦੇ ਬਾਕੀ ਤੱਤਾਂ (ਰੂਪ+ਵਸਤੂ) ਨੇ ਕਾਰਜਸ਼ੀਲ ਹੋਣਾ ਹੈ।

ਸ਼ਬਦ ਰਚਨਾ ਦੇ ਅੰਤਰਗਤ ਬਾਣੀ ਦੀ ਅਰਥ ਉਤਪਾਦਕਤਾ ਅਤੇ ਵਿਆਖਿਆ ਦਾ ਕੇਂਦਰ ਵੀ ਰਹਾਓ ਹੀ ਨਿਸ਼ਚਤ ਹੁੰਦਾ ਹੈ।

ਭਾਸ਼ਾਈ ਦ੍ਰਿਸ਼ਟੀ ਤੋਂ 'ਰਹਾਓ' ਦਾ ਮਹੱਤਵ ਹੋਰ ਵੀ ਵਧੇਰੇ ਹੈ ਕਿਉਂਕਿ ਉਕਤ ਭਾਸ਼ਾ ਦੀਆਂ ਅਭਿਵਿਅੰਜਨ ਵਿਧੀਆਂ ਦੇ ਅੰਤਰਗਤ ਪ੍ਰਸ਼ਨੋਤਰ ਵਿਧਾ ਵਿਚ 'ਰਹਾਓ' ਦੀ ਉਕਤ ਕਾਰਜਸ਼ੀਲਤਾ ਵਖਰੀ ਪੱਧਰ 'ਤੇ ਪ੍ਰਕਾਰਜ ਨਿਭਾਉਂਦੀ ਹੈ। ਇਥੇ ਭਾਸ਼ਾ ਦੀ ਪ੍ਰਕਾਰਜਸ਼ੀਲਤਾ ਨੂੰ ਪ੍ਰਕਾਸ਼ਮਾਨ ਕਰਦਿਆਂ ਸੁਹਜਾਤਮਕ ਮਨੋਰਥ ਦੀ ਪੂਰਤੀ ਕੀਤੀ ਗਈ ਹੈ।

ਸ਼ਬਦ ਪਦ ਦੀਆਂ ਬਾਕੀ ਤੁਕਾਂ ਨੂੰ ਅੰਤਰੇ ਦੇ ਰੂਪ ਵਿਚ ਗਾਇਆ ਜਾਣਾ ਹੈ। ਇਨ੍ਹਾਂ ਤੁਕਾਂ ਦੇ ਅਖੀਰ ਵਿਚ ਅੰਕਿਤ ਅੰਕ ਇਨ੍ਹਾਂ ਅੰਤਰਿਆਂ ਦੀ ਕੁਲ ਗਿਣਤੀ ਨਿਰਧਾਰਿਤ ਕਰਦੇ ਹਨ। ਉਦਾਹਰਣ ਦੇ ਤੌਰ 'ਤੇ ਚੌਪਦੇ ਵਿਚ ਰਹਾਓ ਤੋਂ ਬਿਨਾਂ ਚਾਰ ਤੁਕਾਂ (ਅੰਤਰੇ) ਵਿਦਮਾਨ ਹੁੰਦੀਆਂ ਹਨ ਅਤੇ ਪੰਜ ਪਦੇ ਵਿਚ ਰਹਾਓ ਤੋਂ ਬਿਨਾਂ ਪੰਜ। ਇਹ ਸ਼ਬਦ ਜੋ ਕਿ ਚੌਪਦਾ ਹੈ, ਵਿਚ ਇਕ ਤੋਂ ਵਧੀਕ ਕੁਲ ਚਾਰ ਰਹਾਓ ਹਨ ਅਤੇ ਚਾਰ ਹੀ ਅੰਤਰੇ ਦੀਆਂ ਤੁਕਾਂ ਹਨ। ਇਸ ਤਰ੍ਹਾਂ ਇਸ ਸ਼ਬਦ ਦੀ ਸੰਰਚਨਾ ਹੋਰ ਵੀ ਵਿਸ਼ਿਸ਼ਟ ਹੋ ਗਈ ਹੈ ਅਤੇ ਇਹ ਚਾਰ ਰਹਾਓ ਸ਼ਬਦ ਦੇ ਅੰਤਰ ਨਿਹਿਤ ਭਾਵਾਂ ਦੇ ਬੋਧ ਅਤੇ ਸੰਚਾਰ ਪ੍ਰਕ੍ਰਿਆ ਵਿਚ ਤੀਬਰਤਮ ਦੇ ਅੰਤਰਗਤ ਸੰਬੰਧਿਤ ਸਮਸਿਆ ਦੇ ਸਮਾਧਾਨ ਲਈ ਅਤੇ ਰਹਾਓ ਦੇ ਕੇਂਦਰੀ ਭਾਵ ਨੂੰ ਦ੍ਰਿੜ੍ਹ ਕਰਾਉਣ ਲਈ ਪ੍ਰਮਾਣ, ਉਕਤੀਆਂ, ਉਦਾਹਰਣਾਂ ਅਤੇ ਦਲੀਲਾਂ ਦੇ ਰੂਪ ਵਿਚ ਸਰੂਪਿਤ ਹੁੰਦੀਆਂ ਹਨ।

ਰਹਾਓ ਅਤੇ ਅੰਤਰੇ ਦੀ ਕਾਰਜ ਪ੍ਰਕ੍ਰਿਆ ਬਹੁਰੂਪੀ ਤੇ ਵਿਵਿਧਗੁਣੀ ਹੈ। ਹਰ ਅੰਤਰੇ ਦੇ ਗਾਇਨ ਤੋਂ ਬਾਅਦ ਉਸ ਦੀ ਕੇਂਦਰੀ ਸੰਚਾਲਕ ਇਕਾਈ ਰਹਾਓ ਵੱਲ ਪਰਤਣਾ ਹੁੰਦਾ ਹੈ ਅਤੇ ਇਸ ਪ੍ਰਕ੍ਰਿਆ ਦੀ ਪੁਨਰਵ੍ਰਿਤੀ ਸਰੋਤੇ ਨੂੰ ਭਾਵ ਪ੍ਰਕਾਸ਼ਨ ਅਤੇ ਭਾਵ ਸੁਦ੍ਰਿੜ੍ਹਤਾ ਪ੍ਰਦਾਨ ਕਰਦੀ ਹੈ।

ਉਕਤ ਸ਼ਬਦ ਰਚਨਾ ਦੀ ਸੰਚਾਰ ਪ੍ਰਕ੍ਰਿਆ ਦੇ ਅੰਤਰਗਤ ਰਹਾਓ ਆਦਿ, ਅੰਤ ਤੇ ਮੱਧ ਵਿਚ ਨਿਰੰਤਰ ਕਾਰਜਸ਼ੀਲ ਹੈ। ਰਹਾਓ ਦੇ ਉਕਤ ਕਾਵਿਕ ਭਾਸ਼ਕ ਤੇ ਸੰਗੀਤਕ ਮਹੱਤਵ ਤੋਂ ਸਹਿਜੇ ਹੀ ਪ੍ਰਤਖ ਹੈ ਕਿ 'ਰਹਾਓ' ਸ਼ਬਦ ਦੀ ਅਜਿਹੀ ਸੰਚਾਲਕ ਸ਼ਕਤੀ

ਹੈ ਜੋ ਆਪਣੀਆਂ ਪੂਰਨ ਸਮਰਥਾਵਾਂ ਸਹਿਤ ਸ਼ਬਦ ਰਚਨਾ ਵਿਚ ਕਾਰਜਸ਼ੀਲ ਹੈ। ਇਸ ਦੇ ਪ੍ਰਥਮ ਰੂਪ ਵਿਚ ਸ਼ਬਦ ਦਾ ਕੇਂਦਰੀ ਭਾਵ ਮੌਜੂਦ ਹੈ, ਦੂਸਰੇ ਰੂਪ ਵਿਚ ਇਹ ਵਿਭਿੰਨ ਭਾਸ਼ਾਈ ਅਭਿਵਿਅੰਜਨ ਵਿਧੀਆਂ ਦੁਆਰਾ ਬਹੁਮੰਤਵੀ ਹੋ ਨਿਬੜਦਾ ਹੈ ਅਤੇ ਤੀਸਰੇ ਰੂਪ ਵਿਚ 'ਰਹਾਓ' ਵਾਲੀ ਤੁਕ ਨੂੰ ਗਾਇਨ ਦੇ ਆਰੰਭ ਵਿਚ ਅਤੇ ਹਰ ਪਦੇ ਤੋਂ ਬਾਰ ਬਾਰ ਗਾਉਣਾ ਹੈ। ਬਾਣੀ ਦੀ ਸੰਚਾਰ ਪ੍ਰਕ੍ਰਿਆ ਦੇ ਅੰਤਰਗਤ ਰਹਾਓ ਦੀ ਉਕਤ ਬਹੁਮੰਤਵੀ ਕਾਰਜ ਪ੍ਰਕ੍ਰਿਆ ਸਮਿਲਿਤ ਅਤੇ ਸੰਯੁਕਤ ਰੂਪ ਵਿਚ ਕੇਂਦਰੀ ਸੰਚਾਲਕ ਸ਼ਕਤੀ ਵਜੋਂ ਮਾਨਤਾ ਦੀ ਲਖਾਇਕ ਹੈ। ਸ਼ਬਦ ਪ੍ਰਕ੍ਰਿਆ ਅਧੀਨ ਰਹਾਓ ਦੀ ਉਪਰੋਕਤ ਪ੍ਰਸੰਗਿਕਤਾ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ ਅਤੇ ਇਹੋ ਜੁਗਤ ਹੈ ਜੋ ਥੀਮ ਨੂੰ ਕ੍ਰਿਆਸ਼ੀਲ, ਸੰਚਾਰਿਤ ਅਤੇ ਭਾਵਬੋਧ ਕਰਾਉਣ ਵੱਲ ਰੁਚਿਤ ਹੁੰਦੀ ਹੈ। ਇਸ ਦੀ ਮਾਨਤਾ ਉਪਰੰਤ ਹੀ ਬਾਕੀ ਆਂਤੌਰਿਕ ਸੰਚਾਰ ਜੁਗਤਾਂ ਕਾਵਿ, ਭਾਸ਼ਾ ਅਤੇ ਸੰਗੀਤ ਆਦਿ ਆਪਣੀਆਂ ਵਿਸ਼ਿਸ਼ਟਤਾਵਾ ਸਹਿਤ ਕਾਰਜਸ਼ੀਲ ਹੁੰਦੀਆਂ ਹਨ।

## ਹਵਾਲੇ


1. ਜੈਸੀ ਮੈ ਆਵੈ ਖਸਮ ਕੀ ਬਾਣੀ
   ਤੈਸੜਾ ਕਰੀ ਗਿਆਨੁ ਵੇ ਲਾਲੋ॥ *ਗੁਰੂ ਗ੍ਰੰਥ ਸਾਹਿਬ*, ਪੰਨਾ 722.
2. ਖਾਲਕ ਕਉ ਆਦੇਸੁ ਢਾਢੀ ਗਾਵਣਾ॥ *ਉਹੀ*, ਪੰਨਾ 148.
3. ਹਉ ਆਪਹੁ ਬੋਲਿ ਨ ਜਾਣਦਾ
   ਮੈ ਕਹਿਆ ਸਭੁ ਹੁਕਮਾਉ ਜੀਉ॥ *ਉਹੀ*, ਪੰਨਾ 763.
4. ਖਟੁ ਮਟੁ ਦੇਹੀ ਮਨੁ ਬੈਰਾਗੀ॥
   ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
   ਵਾਜੈ ਅਨਹਦੁ ਮੇਰਾ ਮਨੁ ਲੀਣਾ॥
   ਗੁਰ ਬਚਨੀ ਸਚਿ ਨਾਮਿ ਪਤੀਣਾ॥ *ਉਹੀ*, ਪੰਨਾ 903.
5. *ਪੰਜਾਬੀ ਸਾਹਿਤ ਕੋਸ਼*, ਪੰਨਾ 420.
6. ਭਾਈ ਵੀਰ ਸਿੰਘ, *ਗੁਰੂ ਗ੍ਰੰਥ ਕੋਸ਼*, ਪੰਨਾ 779.
7. ਗੁਰਨਾਮ ਸਿੰਘ, *ਪੰਜਾਬੀ ਲੋਕ ਸੰਗੀਤ, ਸਿਧਾਂਤ ਤੇ ਸਰੂਪ*, ਪੰਨੇ 102-3.
8. *ਗੁਰੂ ਗ੍ਰੰਥ ਸਾਹਿਬ*, ਪੰਨੇ 175-76.
9. *ਉਹੀ*, ਪੰਨਾ 154.
10. *ਉਹੀ*, ਪੰਨੇ 86-87.

# ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦੁੱਖ ਦੀ ਪ੍ਰਕ੍ਰਿਤੀ

*ਇੰਦਰਜੀਤ ਕੌਰ**

ਡਾਕਟਰੀ ਸਾਇੰਸ ਦੇ ਮੁਤਾਬਕ ਦੁੱਖ ਤਿੰਨ ਪ੍ਰਕਾਰ ਦੇ ਹਨ : ਸਰੀਰਿਕ, ਮਾਨਸਿਕ ਤੇ ਸਮਾਜਿਕ। ਸਰੀਰਿਕ ਦੁੱਖਾਂ ਬਾਰੇ ਅਸੀਂ ਜਾਣਦੇ ਹੀ ਹਾਂ ਪਰ ਕਦੀ ਡੂੰਘਾਈ ਵਿਚ ਸੋਚਣ ਦੀ ਕੋਸ਼ਿਸ਼ ਹੀ ਨਹੀਂ ਕੀਤੀ ਕਿ ਬਹੁਤੀਆਂ ਬਿਮਾਰੀਆਂ ਦਾ ਜ਼ਿੰਮੇਵਾਰ ਇਨਸਾਨ ਆਪ ਹੀ ਹੈ। ਪੈਸੇ ਨਾਲ ਤਿਆਰ ਕੀਤੀਆਂ ਹੋਈਆਂ ਅਰਾਮਦੇਹ ਵਸਤੂਆਂ ਇਕੱਠੀਆਂ ਕਰਨ ਵਿਚ ਅਤੇ ਉਨ੍ਹਾਂ ਨੂੰ ਗਲਤ ਢੰਗ ਨਾਲ ਵਰਤਣ ਨੂੰ ਮਨੁੱਖ ਸੁਖ ਸਮਝਦਾ ਹੈ ਪਰ ਇਨ੍ਹਾਂ ਚੀਜ਼ਾਂ ਦੀ ਸਹੀ ਵਰਤੋਂ ਨਾ ਕਰਨਾ ਹੀ ਦੁੱਖ ਦਾ ਕਾਰਨ ਬਣਦਾ ਹੈ। ਪੈਦਲ ਨ ਤੁਰਨਾ, ਸਾਈਕਲ ਨਾ ਚਲਾਉਣਾ, ਪੈਟਰੋਲ ਤੇ ਡੀਜ਼ਲ ਦੀ ਅੰਨ੍ਹੇਵਾਹ ਵਰਤੋਂ ਕਰੀ ਜਾਣਾ, ਫਸਲਾਂ ਤੇ ਜ਼ਹਿਰੀਲੀਆਂ ਦਵਾਈਆਂ ਦਾ ਛਿੜਕਾਅ ਕਰਨਾ ਆਦਿ ਹੀ ਅੰਤ ਸਰੀਰਿਕ ਦੁਖ ਦਾ ਕਾਰਣ ਬਣਦੇ ਹਨ। ਇਨ੍ਹਾਂ ਕਾਰਨਾਂ ਕਰਕੇ ਸਾਹ ਨਾਲ ਜ਼ਹਿਰੀਲੀਆਂ ਗੈਸਾਂ ਸਰੀਰ ਵਿਚ ਜਾਂਦੀਆਂ ਹਨ ਅਤੇ ਰੋਟੀ ਨਾਲ ਵੀ ਜ਼ਹਿਰ ਖਾਈਦਾ ਹੈ। ਇਸ ਤਰ੍ਹਾਂ ਹੀ ਏਅਰ ਕੰਡੀਸ਼ਨ ਦੀ ਵਰਤੋਂ ਕਰਨਾ ਸਰੀਰ ਨੂੰ ਆਲਸੀ ਬਣਾਉਂਦਾ ਹੈ। ਅੱਜ ਦਾ ਇਨਸਾਨ ਸਰੀਰ ਨੂੰ ਮੁਸ਼ੱਕਤ ਕਰਨ ਹੀ ਨਹੀਂ ਦਿੰਦਾ ਜਿਸ ਕਰਕੇ ਬਿਮਾਰੀਆਂ ਆਪ ਮੁਹਾਰੇ ਲਗਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੱਡਭੰਨਵੀਂ ਮਿਹਨਤ ਕਰਨ ਦੇ ਸੰਕੇਤ ਹਨ :

ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥
ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥
(ਗੁਰੂ ਗ੍ਰੰਥ ਸਾਹਿਬ, ਪੰਨਾ 1245)

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (ਉਹੀ, ਪੰਨਾ 8)

ਮੁਸ਼ੱਕਤ ਨਾ ਕਰਨ ਨਾਲ ਸਰੀਰ ਵਿਚ ਆਉਣ ਵਾਲੀ ਅਤੇ ਜਾਣ ਵਾਲੀ ਸ਼ਕਤੀ

---

* ਪ੍ਰਧਾਨ, ਆੱਲ ਇੰਡੀਆ ਪਿੰਗਲਵਾੜਾ ਚੈਰੀਟੇਬਲ ਟ੍ਰਸਟ (ਰਜਿ.), ਅੰਮ੍ਰਿਤਸਰ।

ਦਾ ਅਨੁਪਾਤ ਠੀਕ ਨਹੀਂ ਰਹਿੰਦਾ। ਜਿਤਨਾ ਭੋਜਨ ਪ੍ਰਾਣੀ ਕਰਦਾ ਹੈ ਉਤਨੀ ਸ਼ਕਤੀ ਦੀ ਵਰਤੋਂ ਨਾ ਕਰਨ ਕਾਰਣ ਦਿਲ ਦੇ ਰੋਗ, ਮਧੂਮੇਹ ਰੋਗ, ਖ਼ੂਨ ਦਾ ਦਬਾਅ, ਅਲਸਰ ਆਦਿ ਰੋਗ ਹੋ ਰਹੇ ਹਨ। ਦੂਸਰਾ ਗੁਰਬਾਣੀ ਵਿਚ ਅਲਪ-ਆਹਾਰ ਦੀ ਵੀ ਸਿੱਖਿਆ ਹੈ। ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਸ਼ਬਦ ਹਜ਼ਾਰੇ' ਵਿਚ ਕਿਹਾ ਹੈ :

ਅਲਪ ਅਹਾਰ ਸੁਲਪ ਸੀ ਨਿਦ੍ਰਾ ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬੈਹੰਬੋ ਹੈਬੋ ਤ੍ਰੈ ਗੁਣ ਅਤੀਤ॥

ਪ੍ਰਮਾਣੂ ਪਰੀਖਣਾਂ ਵੇਲੇ ਅਜਿਹਾ ਹਾਦਸਾ ਹੋਇਆ ਕਿ ਵਾਤਾਵਰਣ ਜਿਸ ਕਰਕੇ ਦੂਸ਼ਿਤ ਹੋਈਆ ਅਤੇ ਦੁਨੀਆਂ ਦੇ ਬਹੁਤੇ ਸਾਰੇ ਲੋਕਾਂ ਨੂੰ ਕੈਂਸਰ ਅਤੇ ਕਈ ਹੋਰ ਬਿਮਾਰੀਆਂ ਲੱਗ ਗਈਆਂ।

ਮਾਨਸਿਕ ਰੋਗ : ਜਿਉਂ ਜਿਉਂ ਮਸ਼ੀਨੀ ਯੁੱਗ ਤਰੱਕੀ ਕਰ ਰਿਹਾ ਹੈ, ਮਾਨਸਿਕ ਰੋਗ, ਮਾਨਸਿਕ ਤਣਾਅ ਵਧ ਰਿਹਾ ਹੈ, ਜਿਸ ਦਾ ਮੂਲ ਕਾਰਨ ਤ੍ਰਿਸ਼ਨਾ ਅਤੇ ਮਾਇਕ ਚੀਜ਼ਾਂ ਦੀ ਲਾਲਸਾ ਹੈ। ਬਚਪਨ ਵਿਚ ਮਾਂ-ਬਾਪ ਬੱਚਿਆਂ ਵਿਚ ਐਸੇ ਸੰਸਕਾਰ ਪੈਦਾ ਕਰ ਦਿੰਦੇ ਹਨ ਕਿ ਬੱਚੇ ਪੜ੍ਹਦੇ ਹੀ ਪੈਸੇ ਕਮਾਉਣ ਲਈ ਹਨ। ਟੀ.ਵੀ. ਉੱਤੇ ਖਿਡੌਣਿਆਂ ਦੀ ਅਤੇ ਹੋਰ ਚੀਜ਼ਾਂ ਦੀ ਮਸ਼ਹੂਰੀ ਬੱਚਿਆਂ ਦੀਆਂ ਖ਼ਾਹਿਸ਼ਾਂ ਵਧਾਉਂਦੀ ਹੈ। ਸਭ ਦੀਆਂ ਖ਼ਾਹਿਸ਼ਾਂ ਪੂਰੀਆਂ ਨਹੀਂ ਹੁੰਦੀਆਂ ਅਤੇ ਨਤੀਜਾ ਤਣਾਅ। ਇਸੇ ਤਰ੍ਹਾਂ ਹੀ ਆਪਣੇ ਆਪ ਨੂੰ ਦੂਜਿਆਂ ਨਾਲੋਂ ਵੱਡਾ ਸਿੱਧ ਕਰਨ ਲਈ ਵੀ ਮਾਇਆ ਦੀ ਦੌੜ ਲੱਗੀ ਰਹਿੰਦੀ ਹੈ। ਜੇ ਪਿੱਛੇ ਰਹਿ ਜਾਓ ਤਾਂ ਈਰਖਾ ਦਵੈਸ਼।

'ਸੁਖਮਨੀ ਸਾਹਿਬ' ਵਿਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

ਸਹਸ ਖਟੇ ਲਖ ਕਉ ਉਠਿ ਧਾਵੈ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
(*ਗੁਰੂ ਗ੍ਰੰਥ ਸਾਹਿਬ*, ਪੰਨੇ 278-79)

ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥
(*ਉਹੀ*, ਪੰਨਾ 278)

ਗੁਰੂ ਅਮਰਦਾਸ ਜੀ ਆਨੰਦ ਸਾਹਿਬ ਵਿਚ ਫੁਰਮਾਉਂਦੇ ਹਨ :

ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ॥
ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥
ਕਹੈ ਨਾਨਕੁ ਜਿਨ ਸਚੁ ਤਜਿਆ ਕੂੜੇ ਲਾਗੇ
ਤਿਨੀ ਜਨਮੁ ਜੂਐ ਹਾਰਿਆ॥ (*ਉਹੀ*, ਪੰਨਾ 919)

ਸਾਨੂੰ ਗੁਰਬਾਣੀ ਕਦਮ ਕਦਮ ਤੇ ਇਨ੍ਹਾਂ ਰੋਗਾਂ ਤੋਂ ਬਚੇ ਰਹਿਣ ਲਈ ਸਹਾਇਤਾ ਕਰਦੀ ਹੈ। ਨਿਰਭਉ ਅਤੇ ਨਿਰਵੈਰ ਹੋਣ ਦਾ ਉਪਦੇਸ਼ ਦਿੰਦੀ ਹੈ। ਡਰ ਵੀ ਮਾਨਸਿਕ ਬਿਮਾਰੀਆਂ ਦੀ ਜੜ੍ਹ ਹੈ। ਜਿਨ੍ਹਾਂ ਮਨੁੱਖਾਂ ਦੇ ਸੁਭਾਅ ਵਿਚ ਡਰ ਹੁੰਦਾ ਹੈ ਉਹ ਮਾਨਸਿਕ ਰੋਗਾਂ ਦੇ ਸ਼ਿਕਾਰ ਹੋ ਜਾਂਦੇ ਹਨ। ਤਾਂ ਤੇ ਗੁਰੂ ਸਾਹਿਬ ਕਹਿੰਦੇ ਹਨ :

ਨਿਰਭਉ ਜਪੈ ਸਗਲ ਭਉ ਮਿਟੈ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 293)

ਸਰੀਰਿਕ ਤੇ ਮਾਨਸਿਕ ਦੁੱਖ ਇਕ-ਦੂਜੇ ਤੋਂ ਭਿੰਨ ਨਹੀਂ ਹਨ। ਸਰੀਰਿਕ ਦੁੱਖ, ਮਾਨਸਿਕ ਦੁੱਖ ਨੂੰ ਜਨਮ ਦਿੰਦੇ ਹਨ ਅਤੇ ਮਾਨਸਿਕ ਦੁੱਖ ਸਰੀਰਿਕ ਦੁੱਖਾਂ ਨੂੰ। ਉਦਾਹਰਣ ਦੇ ਤੌਰ ਤੇ ਕਿਸੇ ਨੂੰ ਸੱਟ ਲੱਗੀ ਹੈ, ਕੈਂਸਰ ਹੈ, ਜੋੜਾਂ ਦੀ ਦਰਦ ਹੈ ਤਾਂ ਇਨਸਾਨ ਮਾਨਸਿਕ ਤਣਾਅ ਵਿਚ ਰਹਿੰਦਾ ਹੈ। ਜੇ ਮਾਨਸਿਕ ਤਣਾਅ ਹੈ ਤਾਂ ਖ਼ੂਨ ਦਾ ਦਬਾਅ, ਦਿਲੀ ਰੋਗ, ਅਲਸਰ ਆਦਿ ਬਿਮਾਰੀਆਂ ਲਗਦੀਆਂ ਹਨ।

**ਸਮਾਜਿਕ ਦੁੱਖ**

1. ਭੁੱਖ ਅਤੇ ਗਰੀਬੀ ਦਾ ਦੁੱਖ
2. ਵਿਛੋੜੇ ਦਾ ਦੁੱਖ
3. ਮਾਇਆ ਦੇ ਖੁੱਸ ਜਾਣ ਦਾ ਦੁੱਖ
4. ਭੈਣਾਂ-ਭਰਾਵਾਂ ਅਤੇ ਰਿਸ਼ਤੇਦਾਰਾਂ ਦਾ ਦੁੱਖ
5. ਖ਼ਾਹਿਸ਼ਾਂ ਨਾ ਪੂਰੀਆਂ ਹੋਣ ਦਾ ਦੁੱਖ
6. ਨਸ਼ਿਆਂ ਤੋਂ ਉਪਜੇ ਦੁੱਖ
7. ਜਨਮ ਮਰਨ ਦਾ ਦੁੱਖ

ਗੁਰੂ ਨਾਨਕ ਦੇਵ ਜੀ ਮਲਾਰ ਰਾਗ ਵਿਚ ਫੁਰਮਾਉਂਦੇ ਹਨ :

ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਇਕੁ ਦੁਖੁ ਸਕਤਵਾਰ ਜਮਦੂਤ॥
ਇਕੁ ਦੁਖੁ ਰੋਗੁ ਲਗੈ ਤਨਿ ਧਾਇ॥ ਵੈਦ ਨ ਭੋਲੇ ਦਾਰੂ ਲਾਇ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1256)

ਗੁਰਬਾਣੀ ਦਰਸਾਉਂਦੀ ਹੈ ਕਿ ਇਹ ਸਾਰੇ ਸੋਗ ਪ੍ਰਭੂ ਤੋਂ ਵਿਛੜਨ ਕਰਕੇ ਲਗਦੇ ਹਨ। ਜੇ ਅਕਾਲ ਪੁਰਖ ਨਾਲ ਜੁੜੇ ਰਹੀਏ, ਜਾਂ ਕਹਿ ਲਵੋ ਸ਼ਬਦ ਦੀ ਵਿਚਾਰ ਨਾਲ ਜੁੜੇ ਰਹੀਏ ਤਾਂ ਕੋਈ ਦੁੱਖ ਨਹੀਂ:

ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 135)

ਸ੍ਰੀ ਗੁਰੂ ਅਰਜਨ ਦੇਵ ਜੀ ਬਿਲਾਵਲੁ ਰਾਗ ਵਿਚ ਫੁਰਮਾਉਂਦੇ ਹਨ :

ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ॥
ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 813)

ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥
ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥

(*ਉਹੀ*, ਪੰਨਾ 661)

ਫਰੀਦ ਜੀ ਦਾ ਕਥਨ ਹੈ :

ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥
ਐਥੈ ਦੁਖ ਘਣੇਰਿਆ ਅਗੈ ਠਉਰ ਨਾ ਠਾਉ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1383)

ਪਰਮੇਸ਼ਵਰ ਨੂੰ ਯਾਦ ਕੀਤਿਆਂ ਇਨਸਾਨ ਵਿਚ ਪਰਮੇਸ਼ਰ ਦੇ ਗੁਣ ਆ ਜਾਂਦੇ ਹਨ। ਉਹ ਨਿਰਭਉ ਅਤੇ ਨਿਰਵੈਰ ਹੋ ਜਾਂਦਾ ਹੈ ਅਤੇ ਸਾਰਿਆਂ ਵਿਚ ਵਾਹਿਗੁਰੂ ਦੀ ਜੋਤ ਵੇਖਦਾ ਹੈ। ਫਿਰ ਉਸ ਨੂੰ ਕਈ ਬਿਮਾਰੀਆਂ ਤੋਂ ਛੁਟਕਾਰਾ ਮਿਲ ਜਾਂਦਾ ਹੈ ਜਿਹੜੀਆਂ ਕਿ ਈਰਖਾ ਅਤੇ ਦਵੈਸ਼ ਕਰਕੇ ਲਗਦੀਆਂ ਹਨ। ਸਾਡੇ ਸਾਹਮਣੇ ਉਦਾਹਰਣ ਹੈ ਭਗਤ ਪੂਰਨ ਸਿੰਘ ਜੀ ਦੀ ਜਿਨ੍ਹਾਂ ਨੂੰ 88 ਸਾਲ ਕੋਈ ਬਿਮਾਰੀ ਨਹੀਂ ਲੱਗੀ।

ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ, ਜੋ ਕਿ ਪਰਮੇਸ਼ਵਰ ਨੇ ਇਸ ਸੰਸਾਰ ਨੂੰ ਠੀਕ ਢੰਗ ਨਾਲ ਚਲਾਉਣ ਲਈ ਬਣਾਏ ਹਨ, ਦੀਆਂ ਵਾਗਾਂ ਜੇ ਢਿੱਲੀਆਂ ਹੋ ਜਾਣ ਤਾਂ ਕਈ ਤਰ੍ਹਾਂ ਦੇ ਦੁੱਖ ਪੈਦਾ ਹੁੰਦੇ ਹਨ।

ਕਾਮ : ਇਸ ਨਾਲ ਏਡਜ਼ ਅਤੇ ਵੀ.ਡੀ.ਆਰ.ਐਲ. ਵਰਗੀਆਂ ਭਿਆਨਕ ਬਿਮਾਰੀਆਂ ਲੱਗਦੀਆਂ ਹਨ। ਇਕ ਹੋਰ ਦੁੱਖ ਅਜਿਹਾ ਹੈ ਕਿ ਇਨਸਾਨ ਆਪਣੇ ਆਪ ਤੋਂ ਘਿਰਣਾ ਕਰਨ ਲੱਗ ਪੈਂਦਾ ਹੈ। ਜਿਹੜੇ ਕੰਮ ਇਨਸਾਨ ਸਹਿਜੇ ਹੀ ਕਰਨ ਦੇ ਕਾਬਲ ਹੁੰਦਾ ਹੈ ਉਸ ਤੋਂ ਪਛੜ ਜਾਂਦਾ ਹੈ। ਇਥੇ ਮੈਂ ਭਗਤ ਪੂਰਨ ਸਿੰਘ ਜੀ ਦੀ ਉਦਾਹਰਣ ਦੇਵਾਂਗੀ। ਉਹ ਆਪਣੀ ਕਿਤਾਬ *ਕਹਾਣੀਆਂ* ਵਿਚ ਲਿਖਦੇ ਹਨ ਕਿ 'ਮੈਂ ਇਕ ਦਿਨ ਕੁਟੀਆ ਵਿਚ ਇਕੱਲਾ ਬੈਠਾ ਸਾਂ, ਇਕ ਸੇਵਾਦਾਰਨੀ ਆ ਕੇ ਭੁੰਜੇ ਬੈਠ ਗਈ, ਕਹਿਣ ਲੱਗੀ ਮੇਰੇ ਬੱਚਾ ਨਹੀਂ ਹੈ ਇਸ ਕਰਕੇ ਮੇਰਾ ਘਰ ਵਾਲਾ ਮੇਰੇ ਨਾਲ ਲੜਦਾ ਹੈ।' ਭਗਤ ਜੀ ਲਿਖਦੇ ਹਨ ਕਿ ਮੈਂ ਅੱਖਾਂ ਮੀਚ ਕੇ ਉੱਚੀ-ਉੱਚੀ ਬੋਲਣ ਲੱਗ ਪਿਆ, 'ਧੰਨ ਭਾਈ ਮਨੀ ਸਿੰਘ, ਧੰਨ ਭਾਈ ਮਨੀ ਸਿੰਘ' ਅਤੇ ਇਸ ਤਰ੍ਹਾਂ ਪੰਜ ਮਿੰਟ ਕਰਦਾ ਰਿਹਾ। ਉਹ ਬੀਬੀ ਉੱਠ ਕੇ ਚਲੀ ਗਈ। ਜੇ ਮੈਂ ਇਸ ਤਰ੍ਹਾਂ

ਨਾ ਕਰਦਾ ਅਤੇ ਕੁਝ ਹੋਰ ਘਟਨਾ ਹੋ ਜਾਂਦੀ ਤਾਂ ਪਿੰਗਲਵਾੜਾ ਕਿਸ ਤਰ੍ਹਾਂ ਬਣਨਾ ਸੀ:

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ, ਫਿਰਿ ਬਹੁਰਿ ਬਹੁਰਿ ਪਛੁਤਾਵਹਿ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 403)

ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥
(*ਉਹੀ,* ਪੰਨਾ 932)

ਆਸਾ ਰਾਗ ਵਿਚ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਸਾਰਾ ਸੰਸਾਰ ਹੀ ਕਾਮ, ਕ੍ਰੋਧ, ਅਹੰਕਾਰ ਦੀ ਅਗਨਿ ਵਿਚ ਸੜ ਰਿਹਾ ਹੈ। ਇਥੋਂ ਤਕ ਕਿ ਦੇਵਤੇ ਵੀ ਇਸ ਤੋਂ ਨਹੀਂ ਬਚੇ ਹੋਏ। ਕੋਈ ਵਿਰਲਾ ਹੀ ਹੈ ਜੋ ਬਚਿਆ ਹੋਇਆ ਹੈ :

ਕਾਮੁ ਕ੍ਰੋਧੁ ਅਹੰਕਾਰੁ ਗਾਖਰੋ ਸੰਜਮਿ ਕਉਨ ਛੁਟਿਓ ਰੀ॥
ਸੁਰਿ ਨਰ ਦੇਵ ਅਸੁਰ ਤ੍ਰੈ ਗੁਨੀਆ ਸਗਲੋ ਭਵਨੁ ਲੁਟਿਓ ਰੀ॥
ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟ ਰਹਿਓ ਰੀ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 384)

ਦੁਨਿਆਵੀ ਤੌਰ ਤੇ ਵੀ ਵੇਖਦੇ ਹਾਂ ਕ੍ਰੋਧੀ ਇਨਸਾਨ ਕੁੜ੍ਹਦਾ ਰਹਿੰਦਾ ਹੈ। ਉਸ ਨੂੰ ਭੁੱਖ ਨਹੀਂ ਲਗਦੀ। ਠੀਕ ਤਰ੍ਹਾਂ ਨੀਂਦ ਨਹੀਂ ਆਉਂਦੀ ਅਤੇ ਕਈ ਵਾਰੀ ਤਾਂ ਕ੍ਰੋਧ ਵਿਚ ਆ ਕੇ ਐਡਾ ਵੱਡਾ ਨੁਕਸਾਨ ਕਰ ਬੈਠਦਾ ਹੈ ਕਿ ਸਾਰੀ ਉਮਰ ਪਛਤਾਉਣਾ ਪੈਂਦਾ ਹੈ।

ਲੋਭ : ਇਹ ਇਕ ਵੱਡੀ ਭਟਕਣਾ ਹੈ। ਇਨਸਾਨ ਕਦੇ ਰੱਜਦਾ ਹੀ ਨਹੀਂ। ਇਸ ਨੂੰ ਵੱਡੀ ਭੁੱਖ ਲੱਗੀ ਰਹਿੰਦੀ ਹੈ। ਮਾਇਆਂ ਹਾਸਿਲ ਕਰਨ ਲਈ ਲੋਭੀ, ਯੋਗ-ਅਯੋਗ ਸਾਰੇ ਢੰਗ ਵਰਤਦਾ ਹੈ। ਖਾਣ ਪੀਣ ਦੀਆਂ ਚੀਜ਼ਾਂ ਵਿਚ ਮਿਲਾਵਟ ਤਾਂ ਆਮ ਜਿਹੀ ਗੱਲ ਹੋ ਗਈ ਹੈ। ਇਥੋਂ ਤਕ ਕਿ ਦਵਾਈਆਂ ਵਿਚ ਵੀ ਹੇਰਾਫੇਰੀ ਕਰ ਦਿੰਦੇ ਹਨ। *ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਸ ਪ੍ਰਥਾਇ ਇੰਜ ਲਿਖਿਆ ਹੈ :

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 23)

ਲੋਭ ਵਿਚ ਇਨਸਾਨ ਅੰਨ੍ਹਾ ਹੀ ਹੋ ਜਾਂਦਾ ਹੈ। ਜਦੋਂ ਮਾਂ-ਬਾਪ ਸਾਰੀ ਜਾਇਦਾਦ

ਬੱਚਿਆਂ ਨੂੰ ਦੇ ਦਿੰਦੇ ਹਨ ਤਾਂ ਬੱਚੇ ਮਾਂ-ਪਿਉ ਨੂੰ ਘਰੋਂ ਕੱਢ ਦਿੰਦੇ ਹਨ। ਇਸ ਤਰ੍ਹਾਂ ਦੇ ਕਈ ਬੁੱਢੇ-ਬੁੱਢੀਆਂ ਪਿੰਗਲਵਾੜੇ ਵਿਚ ਦਾਖ਼ਲ ਹਨ।

ਮੋਹ : ਪਰਿਵਾਰ ਅਤੇ ਬੱਚਿਆਂ ਨਾਲ ਮੋਹ ਇਨਸਾਨ ਨੂੰ ਕਈ ਅਯੋਗ ਢੰਗ ਨਾਲ ਮਾਇਆ ਇਕੱਠੀ ਕਰਵਾਉਂਦਾ ਹੈ। ਉਸ ਨੂੰ ਮੋਹ ਵ੍ਰਿਚ ਇਹ ਵੀ ਭੁੱਲ ਜਾਂਦਾ ਹੈ ਕਿ ਬੁਰੇ ਕੰਮਾਂ ਦਾ ਨਤੀਜਾ ਤਾਂ ਉਸ ਨੂੰ ਭੁਗਤਨਾ ਹੀ ਪਵੇਗਾ :

ਬਹੁ ਪਰਪੰਚ ਕਰਿ ਪਰ ਧਨੁ ਲਿਆਵੈ।। ਸੁਤ ਦਾਰਾ ਪਹਿ ਆਨਿ ਲੁਟਾਵੈ।।
ਮਨ ਮੇਰੇ ਭੂਲੇ ਕਪਟੁ ਨਾ ਕੀਜੈ।। ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ।।
(*ਗੁਰੂ ਗ੍ਰੰਥ ਸਾਹਿਬ*, ਪੰਨਾ 656)

ਅਹੰਕਾਰ : ਸਭ ਤੋਂ ਵੱਡਾ ਰੋਗ ਹੈ ਅਹੰਕਾਰ। ਇਹ ਇਨਸਾਨ ਨੂੰ ਜ਼ਾਲਮ, ਅਗਿਆਨੀ ਅਤੇ ਵਿਸ਼ੇ ਵਿਕਾਰਾਂ ਵਾਲਾ ਬਣਾ ਦਿੰਦਾ ਹੈ। ਅਹੰਕਾਰੀ ਆਦਮੀ ਕੌੜਾ ਤੇ ਰੁੱਖਾ ਬੋਲਦਾ ਹੈ। ਗੱਲ ਕੀ ਅਹੰਕਾਰੀ ਮਨੁੱਖ ਵਿਚ ਸਭ ਅਉਗੁਣ ਆ ਜਾਂਦੇ ਹਨ। ਇਸ ਕਰਕੇ ਵਾਹਿਗੁਰੂ ਤੋਂ ਦੂਰ ਹੁੰਦਾ ਜਾਂਦਾ ਹੈ ਅਤੇ ਆਵਾਗਉਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ :

ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ।।
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ।।
(*ਗੁਰੂ ਗ੍ਰੰਥ ਸਾਹਿਬ*, ਪੰਨਾ 735)

ਅਖ਼ੀਰ ਵਿਚ ਮੈਂ ਕਹਾਂਗੀ ਕਿ ਗਰੀਬੀ ਵੀ ਬਹੁਤ ਭਾਰੀ ਦੁੱਖ ਹੈ। ਗਰੀਬੀ ਦੇ ਦੁੱਖ ਹੱਥੋਂ ਦੱਖਣ ਪ੍ਰਾਂਤਾਂ ਵਿਚ ਬੀਬੀਆਂ ਡਰਾਈਵਰਾਂ ਨਾਲ ਆ ਜਾਂਦੀਆਂ ਹਨ ਫਿਰ ਉਨ੍ਹਾਂ ਨਾਲ ਦੁਰ-ਵਿਵਹਾਰ ਹੁੰਦਾ ਹੈ। ਉਹ ਮਾਨਸਿਕ ਸੰਤੁਲਨ ਗਵਾ ਬੈਠਦੀਆਂ ਹਨ। ਫਿਰ ਉਨ੍ਹਾਂ ਨੂੰ ਉਹ ਲੋਕ ਲਾਵਾਰਿਸ ਕਹਿ ਕੇ ਪਿੰਗਲਵਾੜੇ ਛੱਡ ਜਾਂਦੇ ਹਨ।

ਗੁਰਬਾਣੀ ਅਨੁਸਾਰ ਦੁੱਖ ਅਤੇ ਸੁਖ ਦੀ ਪਰਿਭਾਸ਼ਾ ਹੀ ਹੋਰ ਹੈ। ਦੁਨਿਆਵੀ ਦੁੱਖ ਜਿਨ੍ਹਾਂ ਨੂੰ ਅਸੀਂ ਦੁੱਖ ਸਮਝਦੇ ਹਾਂ ਦਰਅਸਲ ਉਹ ਦੁੱਖ ਹੀ ਨਹੀਂ, ਉਹ ਤਾਂ ਸੁੱਖ ਦਾ ਕਾਰਨ ਬਣਦੇ ਹਨ ਕਿਉਂਕਿ ਉਹ ਸਤਿਗੁਰੂ ਨਾਲ ਮਿਲਾਪ ਕਰਵਾਉਂਦੇ ਹਨ ਅਤੇ ਦੁਨਿਆਵੀ ਸੁੱਖ, ਦੁੱਖ ਨੂੰ ਸੱਦਾ ਦਿੰਦੇ ਹਨ, ਸਰੀਰਿਕ ਪੱਖ ਤੋਂ ਵੀ ਤੇ ਅਧਿਆਤਮਿਕ ਪੱਖੋਂ ਵੀ। ਸਰੀਰਿਕ ਪੱਖ ਪਹਿਲਾਂ ਉਪਰ ਬਿਆਨ ਕੀਤਾ ਜਾ ਚੁੱਕਾ ਹੈ। ਅਧਿਆਤਮਿਕ ਪੱਖ ਦੀ ਗੱਲ ਹੈ ਕਿ ਸੁੱਖਾਂ ਵਿਚ ਅਸੀਂ ਪਰਮਾਤਮਾ ਨੂੰ ਭੁੱਲੇ ਰਹਿੰਦੇ ਹਾਂ। ਸੋ, ਅਸਲੀ ਸੁੱਖ ਤਾਂ ਵਾਹਿਗੁਰੂ ਦੇ ਪਿਆਰ ਵਿਚ ਅਤੇ ਉਸ ਦੀ ਰਜ਼ਾ ਵਿਚ ਰਹਿਣ ਕਰਕੇ ਹੈ। ਜਿਹੜੇ ਭਗਤ ਜਨ ਧੁਰੇ ਨਾਲ ਜੁੜੇ ਰਹਿੰਦੇ ਹਨ, ਭਵਸਾਗਰ ਤਰ ਜਾਂਦੇ ਹਨ। ਹਰ ਵਕਤ ਅਧਿਆਤਮਿਕ ਆਨੰਦ ਵਿਚ ਰਹਿੰਦੇ ਹਨ, ਸੰਸਾਰਿਕ ਦੁੱਖਾਂ ਨੂੰ ਉਹ ਕੁਝ

ਨਹੀਂ ਸਮਝਦੇ। ਗੁਰਬਾਣੀ ਸਾਨੂੰ ਸੇਧ ਦਿੰਦੀ ਹੈ :

ਸੁਖੁ ਮਾਗਤ ਦੁਖੁ ਆਗਲ ਹੋਇ।। ਸਗਲ ਵਿਕਾਰੀ ਹਾਰੁ ਪਰੋਇ।।
(*ਗੁਰੂ ਗ੍ਰੰਥ ਸਾਹਿਬ*, ਪੰਨਾ 222)

ਨਾਮ ਸਿਮਰਨ ਨਾਲ, ਨਾਮ ਨੂੰ ਰੋਮ-ਰੋਮ ਵਿਚ ਵਸਾਉਣ ਕਰਕੇ ਇਨਸਾਨ ਦੀ ਅਧਿਆਤਮਿਕ ਅਵਸਥਾ ਗੁਰਮੁਖਾਂ ਵਾਲੀ ਹੋ ਜਾਂਦੀ ਹੈ, ਉਹ ਦੁੱਖ ਸੁੱਖ ਨੂੰ ਇੱਕ ਸਮਾਨ ਜਾਣਦਾ ਹੈ, ਜਿਸ ਦਾ ਵਖਿਆਨ ਗੁਰੂ ਨਾਨਕ ਦੇਵ ਜੀ ਨੇ ਰਾਮਕਲੀ ਰਾਗ ਵਿਚ ਇਸ ਸ਼ਬਦ ਰਾਹੀਂ ਕੀਤਾ ਹੈ :

ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ।।
ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ।।
(*ਗੁਰੂ ਗ੍ਰੰਥ ਸਾਹਿਬ*, ਪੰਨਾ 907)

# ਗੁਰੂ ਗ੍ਰੰਥ ਸਾਹਿਬ ਦੀ ਸਮਾਜਿਕ ਵਿਚਾਰਧਾਰਾ

*ਗੁਰਸ਼ਰਨਜੀਤ ਸਿੰਘ**

ਸਮਾਜ ਅਤੇ ਧਰਮ ਦਾ ਬਹੁਤ ਕਰੀਬੀ ਸੰਬੰਧ ਰਿਹਾ ਹੈ। ਇਹ ਕਹਿਣਾ ਗਲਤ ਨਹੀਂ ਹੋਵੇਗਾ ਕਿ ਆਦਿ ਕਾਲੀਨ ਸਮਾਜ ਅਤੇ ਅਜੋਕੇ ਸਮਾਜ ਵਿਚ ਜੇਕਰ ਕੋਈ ਸਾਂਝੀ ਕੜੀ ਹੈ ਤਾਂ ਉਹ 'ਧਰਮ' ਹੈ। ਮਨੁੱਖੀ ਸਮਾਜ ਦਾ ਜ਼ਰੂਰੀ ਲੱਛਣ ਧਰਮ ਹੈ। ਸਮਾਜ ਵਿਗਿਆਨੀ ਇਸੇ ਗੱਲ ਨੂੰ ਉਲਟਾਅ ਕੇ ਲਿਖਦੇ ਹਨ ਕਿ ਧਰਮ ਇਕ ਸਮਾਜਿਕ ਵਰਤਾਰਾ ਹੈ। ਸਮਾਜ ਅਤੇ ਧਰਮ ਦੋਵੇਂ ਇਕ-ਦੂਜੇ ਨੂੰ ਪ੍ਰਭਾਵਿਤ ਕਰਦੇ ਹਨ। ਇਹ ਇਕ ਵੱਖਰਾ ਪ੍ਰਸ਼ਨ ਹੈ ਕਿ ਧਰਮ ਕਿਸ ਹੱਦ ਤੀਕ ਸਮਾਜ ਲਈ ਸਹਾਇਕ ਹੈ ਅਤੇ ਕਿਸ ਰੂਪ ਵਿਚ ਸਮਾਜ ਲਈ ਹਾਨੀਕਾਰਕ ਹੈ। ਪਰ ਧਰਮ ਸਮਾਜ ਨੂੰ ਪ੍ਰਭਾਵਿਤ ਕਰਦਾ ਹੈ। ਕਈ ਵੇਰ ਤਾਂ ਧਰਮਾਂ ਦਾ ਇਤਿਹਾਸ ਵਾਚੀਏ ਤਾਂ ਸਮਝ ਆਉਂਦੀ ਹੈ ਕਿ ਧਰਮ ਦਾ ਉਦੇਸ਼ ਸਮਾਜਿਕ ਪਰਿਵਰਤਨ ਨਾਲ ਜੁੜਿਆ ਹੁੰਦਾ ਹੈ। ਧਰਮ, ਕਿਸੇ ਵਿਸ਼ੇਸ਼ ਸਮੇਂ ਦੀ ਸਮਾਜਿਕ ਵਿਵਸਥਾ ਦੇ ਵਿਰੋਧ ਵਿਚ ਪੈਦਾ ਹੋਇਆ ਇਕ ਜਨ-ਅੰਦੋਲਨ ਹੈ।

ਸਿੱਖ ਮਤ ਦੀ ਨੀਂਹ ਗੁਰੂ ਨਾਨਕ ਸਾਹਿਬ ਨੇ ਪੰਦਰ੍ਹਵੀਂ ਸਦੀ ਦੇ ਅੰਤਲੇ ਸਾਲਾਂ ਵਿਚ ਰੱਖੀ। ਜੇ ਗਹੁ ਨਾਲ ਨਜ਼ਰ ਮਾਰੀਏ ਤਾਂ ਇਹ ਉਹ ਯੁਗ ਹੈ ਜਿਸ ਵੇਲੇ ਸਾਰੇ ਵਿਸ਼ਵ ਵਿਚ ਇਕ ਤਬਦੀਲੀ ਦਾ ਦੌਰ ਚੱਲ ਰਿਹਾ ਸੀ। ਪੁਰਾਣੇ ਅਤੇ ਪਰੰਪਰਾਗਤ ਗਿਆਨ ਦੀ ਥਾਂ ਵਿਗਿਆਨ ਲੈਣ ਲਗ ਪਿਆ ਸੀ। ਕਾਪਰਨੀਕਸ ਅਤੇ ਗਲੈਲੀਓ ਦੀਆਂ ਲੱਭਤਾਂ ਨੇ, ਲੋਕਾਂ ਦੀ ਸਮਝ ਨੂੰ ਬਦਲ ਦਿੱਤਾ। ਜਰਮਨ ਦੇ ਮਾਰਟਿਨ ਲੂਥਰ ਨੇ ਧਰਮ ਦੇ ਠੇਕੇਦਾਰ ਬਣ ਬੈਠੇ ਪੁਜਾਰੀਵਾਦ ਵਿਰੁਧ ਸਫਲ ਸੰਘਰਸ ਕਰਕੇ, ਧਰਮ ਵਿਚ ਪਾਏ ਜਾਂਦੇ ਅੰਧ-ਵਿਸ਼ਵਾਸ ਅਤੇ ਕਰਮ-ਕਾਂਡ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਮੱਧਕਾਲ ਦੇ ਇਸ ਦੌਰ ਵਿਚ ਭਾਰਤ ਵੀ ਕਿਸੇ ਕ੍ਰਾਂਤੀ ਲਈ ਅੰਗੜਾਈ ਲੈ ਰਿਹਾ ਪ੍ਰਤੀਤ ਹੁੰਦਾ ਸੀ। ਭਗਤੀ ਲਹਿਰ ਦੇ ਸੰਤਾਂ ਜਿਨ੍ਹਾਂ ਵਿਚ ਕਬੀਰ, ਨਾਮਦੇਵ, ਰਵਿਦਾਸ ਪ੍ਰਮੁੱਖ ਸਨ, ਦੀ ਧਰਮੋ-ਸਮਾਜਿਕ ਵਿਚਾਰਧਾਰਾ ਵਿਚ ਇਕ ਸਾਂਝ ਇਹ ਦਿਸਦੀ ਹੈ ਕਿ ਉਹ ਧਰਮ ਨੂੰ ਵਿਖਾਵੇ ਅਤੇ ਕਰਮ-ਕਾਂਡ ਦੀ ਚੀਜ਼ ਨਾ ਮੰਨ ਕੇ, ਧਰਮ ਨੂੰ

* ਸੀਨੀਅਰ ਲੈਕਚਰਾਰ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ।

ਰਹੱਸਵਾਦ ਨਾਲ ਜੋੜਦੇ ਹਨ। ਉਨ੍ਹਾਂ ਦੀ ਇਹ ਪ੍ਰਾਪਤੀ ਕਿਸੇ ਹੱਦ ਤੀਕ ਸੂਫੀਆਂ ਤੋਂ ਵੀ ਪ੍ਰਭਾਵਿਤ ਸੀ। ਸਪਸ਼ਟ ਹੈ ਕਿ ਇਸਲਾਮਿਕ ਰਹੱਸਵਾਦ ਨੇ ਭਾਰਤੀ ਲੋਕਾਂ ਨੂੰ ਰਵਾਇਤੀ ਧਾਰਮਿਕ ਕਟੱੜਤਾ ਤੋਂ ਵਰਜਿਆ ਸੀ। ਕਿਹਾ ਜਾ ਸਕਦਾ ਹੈ ਕਿ ਉਹ ਸਟੇਜ ਤਿਆਰ ਹੋ ਚੁੱਕੀ ਸੀ, ਜਿਸ ਉਪਰ ਸਿੱਖ ਲਹਿਰ ਨੇ ਆਪਣਾ ਰੋਲ ਨਿਭਾਉਣਾ ਸੀ । ਸਿੱਖ ਲਹਿਰ ਦੇ ਬਾਨੀ ਨੂੰ ਇਕ ਢੁਕਵਾਂ ਮਾਹੌਲ ਵਿਰਸੇ ਵਿਚ ਮਿਲਿਆ ਸੀ, ਜਿਸਦਾ ਭਰਪੂਰ ਪ੍ਰਯੋਗ ਸਭ ਗੁਰੂ ਸਾਹਿਬਾਨ ਨੇ ਕੀਤਾ। ਬਾਅਦ ਵਿਚ ਪੰਜਵੇਂ ਗੁਰੂ, ਅਰਜਨ ਸਾਹਿਬ ਨੇ ਇਨ੍ਹਾਂ ਵਿਚੋਂ ਕਈ ਭਗਤਾਂ ਜਾਂ ਸੰਤਾਂ ਦੀ ਚੋਣਵੀਂ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰਕੇ, ਉਨ੍ਹਾਂ ਪ੍ਰਤੀ ਆਭਾਰ ਪ੍ਰਗਟ ਕੀਤਾ ਸੀ। ਪਰ ਇਸਦਾ ਕਦਾਚਿਤ ਇਹ ਭਾਵ ਨਹੀਂ ਕਿ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਵਿਚ ਕੋਈ ਮੌਲਿਕਤਾ ਨਹੀਂ ਸੀ। ਸਗੋਂ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਵਿਚ ਸਪਸ਼ਟਤਾ ਅਤੇ ਸਪਸ਼ਟ ਅਗਵਾਈ ਹੈ, ਜੋ ਕਿ ਪਹਿਲੇ ਬਾਣੀਕਾਰਾਂ ਦੀ ਬਾਣੀ ਵਿਚ ਨਹੀਂ ਮਿਲਦੀ।

ਜਨਮਸਾਖੀ ਸਾਹਿਤ ਇਹ ਦਸ ਪਾਉਂਦਾ ਹੈ ਕਿ ਸਿੱਖ ਮਤ ਦਾ ਬਾਨੀ ਬਚਪਨ ਤੋਂ ਹੀ ਆਪਣੇ ਸਮੇਂ ਦੀ ਵਿਵਸਥਾ ਤੋਂ ਅਸੰਤੁਸ਼ਟ ਸੀ। ਪਿਤਾ ਕਾਲੂ ਅਤੇ ਬਾਲ ਨਾਨਕ ਦਰਮਿਆਨ ਇਕ ਤਣਾਅ ਬਰਕਰਾਰ ਰਹਿੰਦਾ ਹੈ। ਇਹੀ ਤਣਾਅ ਅਧਿਆਪਕ ਅਤੇ ਵਿਦਿਆਰਥੀ ਨਾਨਕ ਦਰਮਿਆਨ ਵੀ ਕਾਇਮ ਹੈ। ਜਨਮਸਾਖੀਆਂ ਅਨੁਸਾਰ ਚਾਹੇ ਰਾਜਸੀ ਧਿਰ ਹੋਵੇ ਜਾਂ ਧਾਰਮਿਕ ਆਗੂ ਹੋਣ, ਗੁਰੂ ਨਾਨਕ ਸਾਹਿਬ ਹਰੇਕ ਨੂੰ ਤਾੜਨਾ ਭਰਿਆ ਉਪਦੇਸ਼ ਦੇ ਕੇ ਖ਼ੁਦ ਆਪ ਅਤੇ ਫਿਰ ਸਮਾਜ ਵਿਚ ਕੁੱਝ ਤਬਦੀਲੀ ਦੀ ਕਾਮਨਾ ਕਰਦੇ ਹਨ। ਗੁਰੂ ਨਾਨਕ ਸਾਹਿਬ ਨੂੰ ਨਿਰੰਕਾਰ ਨੇ ਜਦੋਂ ਜਗਤ ਤਾਰਨ ਦੀ ਜ਼ਿੰਮੇਵਾਰੀ ਦਿੱਤੀ ਤਾਂ ਉਨ੍ਹਾਂ ਨੇ ਪਹਿਲਾ ਨਾਅਰਾ ਦਿੱਤਾ 'ਨਾ ਕੋ ਹਿੰਦੂ ਨਾ ਮੁਸਲਮਾਨ'। ਉਹ ਮਨੁੱਖ ਨੂੰ ਮਨੁੱਖ ਵਜੋਂ ਪਛਾਣ ਜਾਂ ਮਾਨਤਾ ਦੇਣ ਦੇ ਹਾਮੀ ਸਨ। ਮਜ਼ਬ ਦੇ ਆਧਾਰ 'ਤੇ ਕਿਸੇ ਨੂੰ ਚੰਗਾ ਜਾਂ ਮਾੜਾ ਮੰਨ ਲੈਣਾ ਠੀਕ ਨਹੀਂ। ਸਮਾਜ ਵਿਚ ਮਨੁੱਖ ਨੂੰ ਸਤਿਕਾਰ ਅਤੇ ਬਰਾਬਰੀ ਮਿਲਣ ਦੀ ਹਿਮਾਇਤ ਗੁਰੂ ਨਾਨਕ ਸਾਹਿਬ ਨੇ ਕੀਤੀ ਹੈ। ਇਉਂ ਦੇਖੀਏ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਗੁਰਮਤ ਨੇ ਮਨੁੱਖੀ ਭਾਈਚਾਰੇ ਦੀ ਗੱਲ ਨੂੰ ਬਹੁਤ ਅਹਿਮ ਮੰਨਦਿਆਂ, ਇਸ ਨੂੰ ਬਹੁਤ ਮਹੱਤਾ ਦਿੱਤੀ ਹੈ।

ਇਤਿਹਾਸਿਕ ਪੱਖ ਤੋਂ ਮੱਧਕਾਲੀ ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਦੀ ਸਮਾਜਿਕ ਵਿਵਸਥਾ ਬਿਲਕੁਲ ਸੰਤੋਸ਼ਜਨਕ ਨਹੀਂ ਸੀ। ਡਾ. ਭਗਤ ਸਿੰਘ ਨੇ ਤਾਰੀਖ਼-ਏ-ਫਰਿਸ਼ਤਾ ਦੇ ਹਵਾਲੇ ਨਾਲ ਲਿਖਿਆ ਹੈ ਕਿ, "ਸਿਕੰਦਰ ਲੋਧੀ ਇਕ ਹਿੰਦੂ ਸੁਨਿਆਰੇ ਦੀ ਧੀ ਦੀ ਕੁੱਖੋਂ ਪੈਦਾ ਹੋਇਆ ਸੀ, ਪਰ ਫਿਰ ਵੀ ਉਸਨੇ ਮਾਂ ਦੇ ਧਰਮ ਵੱਲ ਜ਼ਰਾ ਵੀ ਲਿਹਾਜ਼ੀ ਰਵੱਈਆ ਧਾਰਣ ਨਾ ਕੀਤਾ। ਉਸ ਨੇ ਬੋਧਨ ਨਾਮੀ ਇਕ ਬ੍ਰਾਹਮਣ

ਨੂੰ ਇਤਨਾ ਕਹਿਣ 'ਤੇ ਹੀ ਕਿ ਇਸਲਾਮ ਵਾਂਗ ਸੱਚਾ ਹੋਰ ਵੀ ਧਰਮ ਹੋ ਸਕਦਾ ਹੈ, ਮੌਤ ਦੇ ਘਾਟ ਉਤਾਰ ਦਿੱਤਾ ਸੀ।[1]" ਹਾਕਮ ਜਮਾਤ ਨੇ ਹਿੰਦੂਆਂ ਦੇ ਮੌਲਿਕ ਅਧਿਕਾਰਾਂ ਦੀ ਰੱਤੀ ਭਰ ਵੀ ਪਰਵਾਹ ਕਰਨ ਦੀ ਲੋੜ ਨਹੀਂ ਸਮਝੀ ਸੀ। ਇਸ ਬਾਰੇ ਲੇਨ ਪੂਲ ਲਿਖਦਾ ਹੈ, "ਹਿੰਦੂਆਂ ਦਾ ਜੀਵਨ ਬਹੁਤ ਹੀ ਤੰਗ ਕਰ ਦਿੱਤਾ ਗਿਆ ਸੀ ਅਤੇ ਉਨ੍ਹਾਂ ਨੂੰ ਸਵਾਰੀ ਲਈ ਘੋੜੇ ਰੱਖਣ ਅਤੇ ਆਪਣੇ ਨਾਲ ਹਥਿਆਰ ਲਿਜਾਣ ਤੋਂ ਮਨ੍ਹਾਂ ਕਰ ਦਿੱਤਾ ਗਿਆ ਸੀ। ਚੰਗੇ ਕਪੜੇ ਤੇ ਜ਼ਿੰਦਗੀ ਦੇ ਐਸ਼ੋ-ਆਰਾਮ ਮਾਣ ਸਕਣ ਉੱਤੇ ਪਾਬੰਦੀ ਲਾ ਦਿੱਤੀ ਗਈ ਸੀ।...ਸੋਨਾ, ਚਾਂਦੀ ਜਾਂ ਪਾਨ-ਸੁਪਾਰੀ ਕਿਸੇ ਵੀ ਹਿੰਦੂ ਘਰ ਵਿਚ ਰੱਖਣ ਦੀ ਮਨਾਹੀ ਸੀ। ਗਰੀਬ ਕੀਤੇ ਹਿੰਦੂ ਮੁਲਾਜ਼ਮਾਂ ਦੀਆਂ ਇਸਤ੍ਰੀਆਂ ਨੂੰ ਮੁਸਲਮਾਨਾਂ ਦੇ ਘਰਾਂ ਵਿਚ ਮਜਬੂਰ ਹੋ ਕੇ ਕੰਮ ਕਰਨਾ ਪੈਂਦਾ ਸੀ।[2]

ਉਪਰੋਕਤ ਦੋ ਹਵਾਲਿਆਂ ਤੋਂ ਗੁਰੂ-ਕਾਲ ਦੇ ਸਮਾਜ ਦੀ ਹਾਲਤ ਦਾ ਕੁੱਝ ਕੁ ਅੰਦਾਜ਼ਾ ਹੋ ਸਕਦਾ ਹੈ। ਸਾਡੇ ਪਰਚੇ ਦੇ ਸੰਦਰਭ ਵਿਚ ਇਹ ਹਵਾਲੇ ਕਾਫ਼ੀ ਹਨ। ਪਰ ਇਸ ਤੋਂ ਇਹ ਸਿੱਟਾ ਕਢ ਲੈਣਾ ਕਿ ਸਮਾਜ ਵਿਚ ਸਭ ਬੁਰਾਈਆਂ ਦਾ ਕਾਰਣ ਕੇਵਲ ਮੁਸਲਿਮ ਹਾਕਮ ਹੀ ਸਨ, ਨਾ ਕੇਵਲ ਗ਼ਲਤ ਹੋਵੇਗਾ ਸਗੋਂ ਖ਼ਤਰਨਾਕ ਵੀ ਹੋ ਸਕਦਾ ਹੈ। ਮੱਧਕਾਲੀ ਸਮਾਜ ਵਿਚ ਐਸੀਆ ਕਈ ਬੁਰਾਈਆਂ ਸਨ, ਜਿਨ੍ਹਾਂ ਦੇ ਵਧਣ-ਫੁਲਣ ਲਈ ਹਿੰਦੂ ਸਮਾਜ ਜ਼ਿੰਮੇਵਾਰ ਸੀ। ਅਜਿਹੀਆਂ ਬੁਰਾਈਆਂ ਵਿਚ ਜਾਤ-ਪਾਤ, ਵਿਹਲੜ ਲੋਕਾਂ ਦਾ ਸਨਮਾਨ, ਨਾਰੀ ਨੂੰ ਦਬਾਉਣਾ, ਅੰਧ-ਵਿਸ਼ਵਾਸ ਆਦਿ ਸ਼ਾਮਿਲ ਸਨ। ਗੁਰੂ ਸਾਹਿਬਾਨ ਨੇ ਬਿਨਾ ਪੱਖਪਾਤ ਦੇ ਦੋਵੇ ਧਿਰਾਂ (ਮੁਸਲਿਮ ਤੇ ਹਿੰਦੂ) ਦੇ ਭੈੜੇ ਵਤੀਰੇ ਦੀ ਨਿੰਦਾ ਕਰਦਿਆਂ, ਉਨ੍ਹਾਂ ਨੂੰ ਸਮਾਜ ਦੇ ਕਲਿਆਣ ਲਈ ਉਸਾਰੂ ਸੋਚ ਧਾਰਣ ਕਰਨ ਦੀ ਪ੍ਰੇਰਨਾ ਦਿੱਤੀ। ਗੁਰੂ ਸਾਹਿਬਾਨ ਦੇ ਜਨ-ਉਪਕਾਰ ਲਈ ਦਿਤੇ ਉਪਦੇਸ਼ ਗੁਰਬਾਣੀ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਹ ਉਪਦੇਸ਼ ਸਾਰੇ ਵਿਸ਼ਵ ਦੇ ਲੋਕਾਂ ਅਤੇ ਸਾਰੇ ਸਮਾਜਾਂ ਨੂੰ ਸਦਾ-ਸਦਾ ਰੋਸ਼ਨੀ ਦੇਣ ਦੇ ਸਮਰੱਥ ਹਨ। ਆਓ! ਇਨ੍ਹਾਂ ਉਪਦੇਸ਼ਾਂ ਦੀ ਸਮਾਜਿਕ ਸਾਰਥਿਕਤਾ ਨੂੰ ਵਾਚੀਏ:

## ਮਨੁੱਖੀ ਅਧਿਕਾਰ

ਮਨੁੱਖੀ ਸਤਿਕਾਰ ਅਤੇ ਸੁਰੱਖਿਆ ਦਾ ਆਧਾਰ ਕੁੱਝ ਜ਼ਰੂਰੀ ਅਧਿਕਾਰ ਹੁੰਦੇ ਹਨ। ਭਾਵੇਂ ਕਿ ਅਧਿਕਾਰਾਂ ਪ੍ਰਤੀ ਚੇਤਨਤਾ ਪ੍ਰਾਚੀਨ ਸਮੇਂ ਤੋਂ ਹੀ ਮੌਜੂਦ ਰਹੀ ਹੈ; ਪਰ ਗੁਰੂ ਨਾਨਕ ਐਸੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਆਮ ਮਨੁੱਖ ਦੇ ਅਧਿਕਾਰਾਂ ਦੀ ਹਾਮੀ ਭਰੀ ਸੀ। *International Encyclopedia of the Social Sciences* ਅਨੁਸਾਰ ਮਨੁੱਖੀ ਅਧਿਕਾਰਾਂ ਦੀ ਗੱਲ 18 ਵੀਂ ਸਦੀ ਦੇ ਅੰਤਿਮ ਦੋ ਦਹਾਕਿਆਂ ਤੋਂ ਹੀ ਤੁਰੀ ਹੈ।[3] ਥਾਮਸ ਹਾਬਸ (1588-1679) ਨੂੰ ਮਨੁੱਖੀ ਅਧਿਕਾਰਾਂ

ਲਈ ਲਿਖਣ ਵਾਲਿਆਂ ਦੇ ਪਿਤਾਮਾ ਵਜੋਂ ਜਾਣਿਆ ਜਾਂਦਾ ਹੈ। ਪਰ ਉਸਨੇ ਮਨੁੱਖ ਦੇ ਕੁਦਰਤੀ ਅਧਿਕਾਰਾਂ ਦੀ ਗੱਲ ਹੀ ਕੀਤੀ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ 1604 ਵਿਚ ਹੋਈ ਤਾਂ ਥਾਮਸ ਹਾਬਸ ਨੂੰ ਅਤੇ ਪੱਛਮੀ ਜਗਤ ਨੂੰ ਉਸ ਵੇਲੇ ਪਤਾ ਵੀ ਨਹੀਂ ਸੀ ਕਿ ਗੁਰੂ ਸਾਹਿਬਾਨ ਮਨੁੱਖੀ ਅਧਿਕਾਰਾਂ ਨੂੰ ਲੈ ਕੇ ਚਿੰਤਿਤ ਸਨ ਅਤੇ ਗੁਰੂ ਸਾਹਿਬਾਨ ਦੇ ਵਿਚਾਰ ਪੱਛਮੀ ਚਿੰਤਕਾਂ ਤੋਂ ਅਗਾਂਹਵਧੂ ਵੀ ਸੀ। ਉਦਾਹਰਣ ਦੇ ਤੌਰ ਹਾਬਸ ਰਾਜ ਸੱਤਾ ਨੂੰ ਕਾਨੂੰਨ ਤੋਂ ਉਪਰ ਮੰਨਦਾ ਸੀ।[4] ਜਦੋਂ ਕਿ ਗੁਰਬਾਣੀ ਅਨੁਸਾਰ ਰਾਜਾ ਕੋਈ ਦੈਵੀ-ਦੂਤ ਨਹੀਂ, ਸਗੋਂ ਬਲ, ਹਰਣਾਕਸ਼, ਰਾਵਣ, ਦੁਰਯੋਧਨ ਆਦਿ ਲੋਕ-ਵਿਰੋਧੀ ਰਾਜਿਆਂ ਨੂੰ ਰੱਬ ਸਜ਼ਾ ਦਿੰਦਾ ਹੈ।[5] ਸੰਸਾਰ ਦੇ ਲੋਕਾਂ ਲਈ ਇੰਗਲੈਂਡ ਦੇ ਜਾਨ ਲਾਕ ਦੁਆਰਾ 1686 ਈ: ਦੇ Bill of Right ਨੂੰ ਪਾਸ ਕਰਾਉਣ ਤੋਂ ਪਹਿਲਾਂ ਮਨੁੱਖੀ ਅਧਿਕਾਰਾਂ ਦੀ ਚਰਚਾ ਨਹੀ ਸੀ। ਪਰ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਦੇ ਹੇਠ ਲਿਖੇ ਅਧਿਕਾਰਾਂ ਦੇ ਹੱਕ ਵਿਚ ਜ਼ੋਰਦਾਰ ਆਵਾਜ਼ ਉਠਾਈ ਗਈ ਹੈ।

### 1. ਬਰਾਬਰੀ ਦਾ ਅਧਿਕਾਰ:

ਗੁਰਬਾਣੀ ਦੀ ਵਿਚਾਰਧਾਰਾ ਅਨੁਸਾਰ ਸਾਰੇ ਮਨੁੱਖਾਂ ਵਿਚ ਇਕ ਪਰਮਾਤਮਾ ਦੀ ਜੋਤ ਪ੍ਰਕਾਸ਼ਮਾਨ ਹੈ।[6] ਇਸ ਲਈ ਸਿੱਧਾਂਤਕ ਤੌਰ 'ਤੇ ਗੁਰਬਾਣੀ ਸਭ ਮਨੁੱਖਾਂ ਨੂੰ ਬਰਾਬਰ ਮੰਨਦੀ ਹੈ। ਗੁਰਬਾਣੀ ਨੇ ਜ਼ਾਤ, ਨਸਲ, ਰੰਗ ਜਾਂ ਲਿੰਗ ਦੇ ਵਿਤਕਰਿਆਂ ਨੂੰ ਮੂਲੋਂ ਹੀ ਰੱਦ ਕਰ ਦਿੱਤਾ ਹੈ। ਭਾਰਤੀ ਸਮਾਜ ਨੂੰ ਜਾਤ-ਪਾਤੀ ਪ੍ਰਣਾਲੀ ਨੇ ਵਲੂੰਧਰਿਆਂ ਹੋਇਆ ਹੈ। ਇਸ ਤੋਂ ਭਾਰਤੀ ਸਮਾਜ ਛੁਟਕਾਰਾ ਨਹੀਂ ਪਾ ਸਕਿਆ। ਇਸ ਦਾ ਕਾਰਣ ਇਹ ਹੈ ਕਿ ਜ਼ਾਤ-ਪਾਤੀ ਪ੍ਰਣਾਲੀ ਨੂੰ ਵੇਦਾਂ ਨੇ ਧਾਰਮਿਕ ਆਧਾਰ ਮੁਹੱਈਆ ਕਰਵਾਇਆ ਹੈ।[7] ਕਿਹਾ ਜਾ ਸਕਦਾ ਹੈ ਕਿ ਇਸ ਸਮਾਜ-ਵਿਰੋਧੀ ਪ੍ਰਣਾਲੀ ਨੂੰ 'ਦੈਵੀ' ਮੰਨਣ ਕਰਕੇ, ਇਹ ਪ੍ਰਣਾਲੀ ਭਾਰਤੀਆਂ ਦੀ ਭਾਈਚਾਰਕ ਏਕਤਾ ਲਈ ਚੁਣੌਤੀ ਬਣੀ ਰਹੀ ਹੈ। ਮਹਾਤਮਾ ਬੁੱਧ ਅਸੂਲੀ ਤੌਰ 'ਤੇ ਜ਼ਾਤ ਪ੍ਰਥਾ ਦਾ ਵਿਰੋਧੀ ਸੀ, ਪਰ ਮਨੁਸਿਮਰਤੀ ਦੇ ਹੁੰਦਿਆਂ ਬੁੱਧ ਮਤ ਜਾਤ ਪ੍ਰਥਾ ਨੂੰ ਉਖਾੜ ਸਕਣ ਵਿਚ ਸਫਲ ਨਹੀਂ ਹੋਇਆ। ਗੁਰੂ ਸਾਹਿਬਾਨ ਨੇ ਜਾਤ ਪ੍ਰਣਾਲੀ ਦੀ ਜੜ੍ਹ ਉਪਰ ਵਾਰ ਕਰਦਿਆਂ ਫਰਮਾਇਆ ਸੀ ਕਿ ਜਾਤ ਦੀ ਥਾਂ ਜੋਤ ਨੂੰ ਆਦਰ ਦੇਣਾ ਚਾਹੀਦਾ ਹੈ।[8] ਗੁਰਬਾਣੀ ਅਨੁਸਾਰ ਪਰਮਾਤਮਾ ਨੇ ਜਾਤ ਨੂੰ ਕੋਈ ਮਾਨਤਾ ਨਹੀਂ ਦੇਣੀ।[9] ਗੁਰਬਾਣੀ ਜਾਤ-ਪਾਤੀ ਪ੍ਰਣਾਲੀ ਤੋਂ ਪੀੜਿਤ ਦਲਿਤਾਂ ਲਈ ਇਹ ਕਹਿ ਕੇ ਆਸ ਜਗਾਉਂਦੀ ਹੈ ਕਿ ਗੁਰੂ ਦੀ ਸ਼ਰਨੀਂ ਪਿਆਂ, ਜ਼ਾਤ-ਪਾਤ ਆਦਿ ਦੀ ਹਉਮੈ ਮਿਟ ਜਾਂਦੀ ਹੈ।[10] ਸਿੱਖ ਲਹਿਰ ਨੇ ਗੁਰਬਾਣੀ ਤੋਂ ਸੇਧ ਲੈ ਕੇ ਜਾਤ-ਪਾਤ ਦੀ ਪ੍ਰਥਾ ਉਪਰ ਸਫਲਤਾ ਪੂਰਵਕ ਕੁਹਾੜੀ ਚਲਾਈ।[11] 'ਨੀਚਹੁ ਊਚ ਕਰੇ ਮੇਰਾ ਗੋਬਿੰਦ' ਨੇ ਅਜਿਹਾ ਅੰਦੋਲਨ ਚਲਾਇਆ ਕਿ ਅਠਾਰ੍ਹਵੀਂ ਸਦੀ ਵਿਚ

ਨੀਵੀਆਂ ਜਾਤਾਂ ਵਾਲੇ 'ਸਰਦਾਰ' ਬਣ ਗਏ। ਡਾ. ਰਾਧਾਕ੍ਰਿਸ਼ਨਨ ਨੇ ਲਿਖਿਆ ਹੈ:

ਨਾਨਕ ਨੇ ਸਵੈ-ਅਭਿਮਾਨੀ ਨਰ-ਨਾਰੀਆਂ ਜਿਨ੍ਹਾਂ ਵਿਚ ਆਪਣੇ ਨੇਤਾਵਾਂ ਪ੍ਰਤੀ ਸ਼ਰਧਾ ਹੋਵੇ ਅਤੇ ਜੋ ਸਭ ਨਾਲ ਬਰਾਬਰੀ ਅਤੇ ਭਾਈਚਾਰੇ ਵਾਲਾ ਵਿਹਾਰ ਕਰ ਸਕਦੇ ਹੋਣ, ਦਾ ਇਕ ਰਾਸ਼ਟਰ ਬਣਾਉਣ ਦੀ ਕੋਸ਼ਿਸ਼ ਕੀਤੀ।[12] ਹਾਲਾਂਕਿ ਗੁਰੂ-ਕਾਲ ਦਾ ਇਕ ਲਿਖਾਰੀ ਸਪਸ਼ਟ ਦਸਦਾ ਹੈ ਕਿ ਜਾਤ-ਪਾਤੀ ਪ੍ਰਬੰਧ ਨੂੰ ਗੁਰੂ-ਕਾਲ ਵਿਚ ਹੀ ਝਟਕਾ ਲਗ ਚੁੱਕਾ ਸੀ। ਮੋਹਸਿਨ ਫਾਨੀ ਦਾ ਕਥਨ ਹੈ:

There is no restriction among them that a Brahmin may not become the disciple of Khatri.[13]

## 2. ਇਸਤ੍ਰੀ ਦੀ ਪ੍ਰਤਿਸ਼ਠਾ

ਨਵੰਬਰ 1918 ਈ: ਵਿਚ ਵੀ.ਈ. ਲੈਨਿਨ ਨੇ ਲਿਖਿਆ ਸੀ ਕਿ, "ਵਰਤਮਾਨ ਸਮੇਂ ਤੀਕ ਇਕ ਵੀ ਜਨਤੰਤਰ ਔਰਤਾਂ ਨੂੰ ਮੁਕਤ ਕਰਨ ਵਿਚ ਸਮਰੱਥ ਨਹੀਂ ਹੋਇਆ।" ਅੱਜ ਲਗਪਗ ਸੌ ਸਾਲ ਬੀਤ ਜਾਣ ਬਾਅਦ ਵੀ ਲੈਨਿਨ ਦੇ ਸ਼ਬਦ ਮਨੁੱਖਤਾ ਨੂੰ ਇਸਤ੍ਰੀ ਜ਼ਾਤ ਦੇ ਕਲਿਆਣ ਦੀ ਦੁਹਾਈ ਪਾ ਰਹੇ ਹਨ। ਪੁਰਸ਼ ਅਤੇ ਔਰਤ ਦੀ ਬਰਾਬਰੀ ਦੀ ਗੱਲ ਕਈ ਮੰਚਾਂ ਉਪਰ ਹੁੰਦੀ ਹੈ। ਬਹੁਤ ਸਾਰੇ ਕਾਨੂੰਨ ਵੀ ਔਰਤਾਂ ਨਾਲ ਬਰਾਬਰੀ ਵਾਲਾ ਸਲੂਕ ਕਰਨ ਲਈ ਬਣਾਏ ਗਏ ਹਨ। ਪਰ ਗੁਰਬਾਣੀ ਪੰਜ ਸੌ ਵਰ੍ਹਿਆਂ ਤੋਂ ਇਹ ਸੇਧ ਦਿੰਦੀ ਆ ਰਹੀ ਹੈ ਕਿ ਇਸਤ੍ਰੀ, ਸਮਾਜ ਵਲੋਂ ਵਿਸ਼ੇਸ਼ ਸਤਿਕਾਰ ਦੀ ਹੱਕਦਾਰ ਹੈ। ਪੁਰਸ਼ ਅਤੇ ਇਸਤ੍ਰੀ ਦੀ ਬਰਾਬਰੀ ਤੋਂ ਵੀ ਵੱਧ ਗੁਰਬਾਣੀ ਦਾ ਪੈਂਤੜਾ ਇਹ ਹੈ ਕਿ ਇਸਤ੍ਰੀ ਨੂੰ ਸਮਾਜ ਉਸਾਰੀ ਵਿਚ ਸਭ ਤੋਂ ਅਹਿਮ ਜ਼ਿੰਮੇਵਾਰੀ ਲੈ ਕੇ, ਸਰਗਰਮ ਰੋਲ ਨਿਭਾਉਣਾ ਚਾਹੀਦਾ ਹੈ। ਚੰਗੇ ਸ਼ਹਿਰੀ ਪੈਦਾ ਕਰਨੇ, ਮਾਂ ਦੀ ਜ਼ਿੰਮੇਵਾਰੀ ਹੈ। ਇਸ ਕਰਕੇ ਉਸਦਾ ਸਤਿਕਾਰ ਕਰਨਾ ਜ਼ਰੂਰੀ ਹੈ।[14]

ਗੁਰਬਾਣੀ ਦੀ ਇਹ ਸਿੱਖਿਆ, ਸਿੱਖ ਸਮਾਜ ਨੇ ਛੇਤੀ ਹੀ ਵਿਹਾਰ ਵਿਚ ਲਿਆਂਦੀ। ਦੂਜੇ ਗੁਰੂ, ਅੰਗਦ ਦੇਵ ਜੀ ਦੇ ਸਮੇਂ ਲੰਗਰ ਦੇ ਪ੍ਰਬੰਧ ਦੀ ਮੁੱਖ ਪ੍ਰਬੰਧਕ ਉਨ੍ਹਾਂ ਦੀ ਸੁਪਤਨੀ ਬੀਬੀ ਖੀਵੀ ਜੀ ਨੂੰ ਲਗਾਇਆ ਗਿਆ ਸੀ। ਤੀਜੇ ਗੁਰੂ ਅਮਰਦਾਸ ਜੀ ਨੇ ਸਿੱਖੀ ਦੇ ਪਾਸਾਰ ਲਈ ਬਾਈ ਮੰਜੀਆਂ ਦੀ ਸਥਾਪਨਾ ਕੀਤੀ ਤਾਂ ਉਸ ਵਿਚ ਦੋ ਮੰਜੀਦਾਰ ਬੀਬੀਆਂ ਸਨ। ਸਿੱਖ ਇਤਿਹਾਸ ਵਿਚ ਬੀਬੀਆਂ ਦਾ ਯੋਗਦਾਨ ਵਰਣਨਯੋਗ ਹੈ। ਨਿਰਸੰਦੇਹ, ਇਹ ਗੁਰੂ ਗ੍ਰੰਥ ਸਾਹਿਬ ਦੇ ਕਲਿਆਣਕਾਰੀ ਸੰਦੇਸ਼ ਕਰਕੇ ਆਇਆ ਵੱਡਾ ਪਰਿਵਰਤਨ ਸੀ।[15] ਇਹ ਪਹਿਲੀ ਵੇਰ ਸੀ ਕਿ ਔਰਤਾਂ ਨੂੰ ਧਾਰਮਿਕ ਪਦਵੀਆਂ ਦਿੱਤੀਆਂ ਗਈਆਂ ਸਨ।

ਔਰਤਾਂ ਨਾਲ ਜੁੜੀ ਇਕ ਪ੍ਰਥਾ ਸਤੀ ਦੀ ਸੀ। ਪਤੀ ਦੀ ਮੌਤ ਉਪਰੰਤ ਪਤਨੀ ਨੂੰ ਜਿਊਣ ਦੇ ਅਧਿਕਾਰ ਤੋਂ ਵੰਚਿਤ ਕਰਨ ਵਾਲੀ ਇਸ ਮਨੁੱਖਤਾ ਵਿਰੋਧੀ ਪ੍ਰਥਾ ਵਿਰੁਧ ਗੁਰੂ ਅਮਰਦਾਸ ਜੀ ਨੇ ਗੁਰਬਾਣੀ ਵਿਚ ਸੇਧ ਦਿੱਤੀ।[16] ਅਜੋਕਾ ਸਿੱਖ ਸਮਾਜ ਪੂਰਨ ਤੌਰ 'ਤੇ ਇਸ ਪ੍ਰਥਾ ਤੋਂ ਮੁਕਤ ਹੋ ਚੁੱਕਾ ਹੈ।

### 3. ਧਾਰਮਿਕ ਅਤੇ ਸਭਿਆਚਾਰਕ ਸੁਤੰਤ੍ਰਤਾ

ਧਰਮ ਮਨੁੱਖ ਦੇ ਵਿਅਕਤੀਗਤ ਮਾਮਲਿਆਂ ਵਿਚੋਂ ਇਕ ਹੈ। ਧਰਮ ਨੂੰ ਜਬਰੀ ਠੋਸਿਆ ਨਹੀਂ ਜਾ ਸਕਦਾ। ਹਰ ਮਾਨਵ ਇੱਛਤ ਧਰਮ ਅਪਨਾਉਣ ਦੀ ਸੁਤੰਤ੍ਰਤਾ ਰੱਖਦਾ ਹੈ। ਗੁਰੂ ਗ੍ਰੰਥ ਸਾਹਿਬ ਨੇ ਕਿਸੇ ਵੱਲੋਂ ਵੀ ਦੂਜੇ ਧਰਮ ਦੇ ਅਨੁਯਾਈਆਂ ਨਾਲ ਹੁੰਦੇ ਵਿਤਕਰੇ ਦੀ ਨਿੰਦਾ ਕੀਤੀ ਹੈ। ਗੁਰਬਾਣੀ ਨੇ ਰਾਜ ਵੱਲੋਂ ਜਜ਼ੀਏ ਦੇ ਉਗਰਾਹੁਣ ਦੀ ਸਖ਼ਤ ਆਲੋਚਨਾ ਕਰਨ ਦੇ ਨਾਲ ਨਾਲ ਹਿੰਦੂਆਂ ਨੂੰ ਇਹ ਕਰ ਦੇਣ ਕਾਰਨ ਨਿੰਦਿਆਂ ਵੀ ਹੈ।[17] ਗੁਰਬਾਣੀ ਦੀ ਇਸ ਸੇਧ ਕਰਕੇ ਸਿੱਖਾਂ ਨੇ ਧਾਰਮਿਕ ਤੰਗਦਿਲੀ ਅਤੇ ਕਟੜਤਾ ਖ਼ਿਲਾਫ਼ ਲੰਬਾ ਸੰਘਰਸ਼ ਕੀਤਾ।

ਗੁਰਬਾਣੀ ਇਹ ਵੀ ਸਿੱਖਿਆ ਦਿੰਦੀ ਹੈ ਕਿ ਕਿਸੇ ਨੂੰ ਦੂਜੇ ਦੀ ਬੋਲੀ ਜਾਂ ਸਭਿਆਚਾਰ ਵਿਚ ਵੀ ਦਖ਼ਲ ਨਹੀਂ ਦੇਣਾ ਚਾਹੀਦਾ। ਗੁਰਬਾਣੀ ਨੇ ਜਬਰੀ ਭਾਸ਼ਾ ਜਾਂ ਸਭਿਆਚਾਰ ਠੋਸਣ ਦਾ ਵਿਰੋਧ ਕੀਤਾ ਹੈ। ਗੁਰਬਾਣੀ ਨੇ ਹਾਕਮਾਂ ਨੂੰ ਖ਼ੁਸ਼ ਲਈ ਆਪਣੀ ਬੋਲੀ ਅਤੇ ਸਭਿਆਚਾਰ ਨੂੰ ਤਿਲਾਂਜਲੀ ਦੇਣ ਵਾਲਿਆਂ ਦੀ ਨਿੰਦਾ ਕੀਤੀ ਹੈ।[18]

### 4. ਸਮਾਜਿਕ ਨਿਆਂ

ਸਭ ਮਨੁੱਖਾਂ ਨੂੰ ਯੋਗਤਾ ਦੇ ਆਧਾਰ 'ਤੇ ਸਿੱਖਿਆ ਪ੍ਰਾਪਤ ਕਰਨ, ਪਦ-ਪ੍ਰਤੀਸ਼ਠਾ ਲੈਣ, ਜਾਇਦਾਦ ਬਣਾਉਣ ਦਾ ਬਰਾਬਰ ਅਧਿਕਾਰ ਹੋਣਾ ਚਾਹੀਦਾ ਹੈ। ਗੁਰਬਾਣੀ ਦੀ ਸਮਾਜਿਕ ਨੈਤਿਕਤਾ ਦਾ ਆਧਾਰ ਮਾਨਵ-ਹਿਤਕਾਰੀ ਇਨਸਾਫ਼ ਉਪਰ ਹੈ। ਗੁਰਬਾਣੀ ਨੇ ਮਨੁੱਖ ਦੀ ਹੁੰਦੀ ਹਰ ਤਰ੍ਹਾਂ ਦੀ ਲੁਟ-ਖਸੁੱਟ ਦੀ ਵਿਰੋਧਤਾ ਕੀਤੀ ਹੈ। ਗੁਰੂ ਨਾਨਕ ਸਾਹਿਬ ਬਾਣੀ ਵਿਚ ਦੂਜੇ ਦੇ ਅਧਿਕਾਰਾਂ ਨੂੰ ਖੋਹਣ ਨੂੰ 'ਪਾਪ' ਦੱਸਿਆ ਹੈ; ਜਿਵੇਂ ਮੁਸਲਮਾਨ ਲਈ ਸੂਰ ਦਾ ਮਾਸ ਅਤੇ ਹਿੰਦੂ ਲਈ ਗਊ ਦਾ ਮਾਸ ਹਰਾਮ ਹੈ, ਉਸੇ ਤਰ੍ਹਾਂ ਮਨੁੱਖ ਲਈ ਕਿਸੇ ਦੂਜੇ ਦਾ ਹੱਕ ਮਾਰਨਾ ਪਾਪ ਹੈ।[19] ਗੁਰਬਾਣੀ ਦਾ ਕਥਨ ਹੈ ਕਿ ਜਿਹੜੇ ਲੋਕ ਦੂਜਿਆਂ ਦਾ ਹੱਕ ਮਾਰਦੇ ਹਨ, ਉਨ੍ਹਾਂ ਨੂੰ ਸਜ਼ਾ ਜ਼ਰੂਰ ਮਿਲੇਗੀ।[20]

ਜਿਥੇ ਮਨੁੱਖ ਦੇ ਅਧਿਕਾਰਾਂ ਦੀ ਚਰਚਾ ਕੀਤੀ ਗਈ ਹੈ ਉਥੇ ਮਨੁੱਖ ਤੋਂ ਨੈਤਿਕਤਾ ਦੀ ਆਸ ਵੀ ਕੀਤੀ ਗਈ ਹੈ। ਨੈਤਿਕਤਾ, ਵਿਅਕਤੀ ਦਾ ਸਮਾਜ ਪ੍ਰਤੀ ਉਸਾਰੂ ਰਵੱਈਆ ਨਿਸਚਿਤ ਕਰਦੀ ਹੈ। ਨੈਤਿਕਤਾ ਦਾ ਗੁਰਬਾਣੀ ਵਿਚ ਬਹੁਤ ਮਹੱਤਵ ਦਰਸਾਇਆ ਗਿਆ ਹੈ।

## ਨੈਤਿਕਤਾ

ਨੈਤਿਕਤਾ ਅਤੇ ਸਦਾਚਾਰ ਮਨੁੱਖ ਦਾ ਗਹਿਣਾ ਹੈ। ਸਮਾਜ ਵਿਚ ਕਾਨੂੰਨ ਅਤੇ ਪ੍ਰਬੰਧ ਨੂੰ ਬਣਾਈ ਰੱਖਣ ਵਿਚ ਨੈਤਿਕਤਾ ਮਹੱਤਵਪੂਰਣ ਰੋਲ ਨਿਭਾਉਂਦੀ ਹੈ। ਗੁਰੂ ਗ੍ਰੰਥ ਸਾਹਿਬ ਮਨੁੱਖ ਨੂੰ ਹੇਠ ਲਿਖੇ ਸਦਗੁਣਾਂ ਨੂੰ ਧਾਰਣ ਕਰਨ ਦੀ ਸਿੱਖਿਆ ਦਿੰਦਾ ਹੈ।

ਸੱਚ, ਗਿਆਨ, ਪ੍ਰੇਮ, ਦਯਾ, ਸੇਵਾ, ਨਿਡਰਤਾ, ਕੁਰਬਾਨੀ, ਸੰਤੋਖ, ਕਿਰਤ ਕਰਨਾ- ਇਹ ਸਾਰੇ ਸਦਗੁਣ ਵੱਖ-ਵੱਖ ਹੁੰਦੇ ਹੋਏ ਵੀ ਇਕ-ਦੂਜੇ ਦੇ ਪੂਰਕ ਹਨ। ਜਿਥੇ ਇਹ ਸਦਗੁਣ ਧਾਰਣ ਕਰਨੇ ਹਨ, ਉਥੇ ਕੁਝ ਔਗੁਣ ਤਿਆਗਣ ਲਈ ਵੀ ਹਦਾਇਤ ਕੀਤੀ ਗਈ ਹੈ। ਗੁਰਬਾਣੀ ਵਿਚ 'ਧਰਮ' ਸ਼ਬਦ ਦੀ ਵਰਤੋਂ ਮਜ਼੍ਹਬ ਦੇ ਭਾਵ ਵਿਚ ਨਹੀਂ, ਸਗੋਂ ਨੈਤਿਕਤਾ ਦੇ ਅਰਥਾਂ ਵਿਚ ਹੋਈ ਹੈ।[21] ਸਦਗੁਣਾਂ ਨੂੰ ਪ੍ਰਭੂ-ਮਿਲਾਪ ਵਿਚ ਸਹਾਈ ਦੱਸਿਆ ਗਿਆ ਹੈ ਤਾਂ ਔਗੁਣਾਂ ਨੂੰ ਬੰਧਨ ਦੱਸਿਆ ਗਿਆ ਹੈ।[22] ਸੋ, ਪੰਜ ਵਿਕਾਰ-ਕਾਮ, ਕ੍ਰੋਧ ਲੋਭ, ਮੋਹ ਅਤੇ ਅਹੰਕਾਰ ਤੋਂ ਇਲਾਵਾ ਨਿੰਦਾ-ਚੁਗਲੀ, ਪਰ-ਇਸਤ੍ਰੀ ਦਾ ਸੰਗ, ਚੋਰੀ-ਠੱਗੀ ਆਦਿ ਦਾ ਤਿਆਗ ਕਰਨ ਦੇ ਹਵਾਲੇ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ ਦਰਜ ਹਨ। ਇਹ ਕਹਿਣਾ ਅਤਿਕਥਨੀ ਨਹੀਂ ਹੋਵੇਗਾ ਕਿ ਗੁਰੂ ਗ੍ਰੰਥ ਸਾਹਿਬ ਨੈਤਿਕ ਸਿੱਖਿਆਵਾਂ ਦਾ ਭੰਡਾਰ ਹੈ। ਗੁਰਬਾਣੀ ਦਾ ਇਹ ਉਪਦੇਸ਼ ਸਭ ਮਜ਼੍ਹਬਾਂ ਦੇ ਲੋਕਾਂ ਲਈ ਇਕ ਸਮਾਨ ਹੈ। ਹਿੰਦੂ ਨੂੰ ਜਨੇਊ ਪਾਉਣ ਦੇ ਅਰਥ ਨੈਤਿਕਤਾ ਦੇ ਰੂਪ ਵਿਚ ਸਮਝਾ ਦਿੱਤੇ ਹਨ[23] ਅਤੇ ਮੁਸਲਮਾਨ ਨੂੰ ਨਮਾਜ਼ ਦੇ ਅਰਥ ਨੈਤਿਕਤਾ ਦੇ ਰੂਪ ਵਿਚ ਸਮਝਾ ਦਿੱਤੇ ਹਨ।[24] ਸਪਸ਼ਟ ਹੈ ਕਿ ਗੁਰਬਾਣੀ ਸਭ ਮਨੁੱਖਾਂ ਤੋਂ ਨੈਤਿਕਤਾ ਦੀ ਆਸ ਕਰਦੀ ਹੈ।

ਜਿਸ ਨੈਤਿਕਤਾ ਦੀ ਗੱਲ ਗੁਰਬਾਣੀ ਕਰਦੀ ਹੈ ਉਸ ਦਾ ਮਨੋਰਥ ਮਾਨਵ ਅਤੇ ਸਮਾਜ ਦਾ ਕਲਿਆਣ ਹੈ। ਜੇ ਵਿਅਕਤੀ ਚੰਗੇ ਬਣ ਜਾਣ ਤਾਂ ਸਮਾਜ ਆਪ ਹੀ ਭਲਾ ਬਣ ਜਾਵੇਗਾ। ਇਸ ਲਈ ਗੁਰਬਾਣੀ ਵਿਅਕਤੀ ਨੂੰ ਸੁਧਾਰਨ ਦਾ ਯਤਨ ਕਰਦੀ ਹੈ। ਨੈਤਿਕਤਾ ਦੀ ਥਾਂ ਧਾਰਮਿਕ ਕਰਮ-ਕਾਂਡ ਨਹੀਂ ਲੈ ਸਕਦੇ। ਧਾਰਮਿਕ ਕਰਮ-ਕਾਂਡ ਮਨੁੱਖ ਨੂੰ ਇਹ ਗ਼ਲਤ ਫ਼ਹਿਮੀ ਦੇ ਸਕਦੇ ਹਨ, ਉਹ ਬਹੁਤ ਪਵਿੱਤਰ ਹੈ। ਇਉਂ ਸੋਚਦਿਆਂ ਉਸਦਾ ਅਹੰ ਵੱਧ ਸਕਦਾ ਹੈ। ਇਸ ਲਈ ਗੁਰਬਾਣੀ ਦਿਖਾਵੇ ਦੇ ਭੇਖ ਤੇ ਕਰਮ-ਕਾਂਡਾਂ ਦੀ ਥਾਂ ਨੈਤਿਕ ਗੁਣਾਂ ਨੂੰ ਅਪਨਾਉਣ ਦੀ ਗੱਲ ਕਰਦੀ ਹੈ। ਵੇਖੋ, ਇਕ ਥਾਂ ਜੋਗੀ ਦੀਆਂ ਮੁੰਦਰਾਂ, ਝੋਲੀ, ਬਿਭੂਤ ਅਤੇ ਖਿੰਥਾ ਨੂੰ ਸੰਤੋਖ, ਸਰਮ, ਗਿਆਨ ਅਤੇ ਉੱਚ ਸਦਾਚਾਰ ਨਾਲ ਜੋੜ ਕੇ ਅਸਲ ਜੋਗੀ ਦਾ ਚਿੱਤਰ ਖਿੱਚ ਦਿੱਤਾ ਹੈ। ਕਰਮ ਕਾਂਡਾਂ ਨੂੰ 'ਫੋਕਟ ਕਰਮ' ਦਸਦਿਆਂ, ਇਸ ਨੂੰ ਨਿੰਦਿਆ ਗਿਆ ਹੈ।

## ਸਮਾਜਿਕ ਦ੍ਰਿਸ਼ਟੀਕੋਣ

ਕਿਸੇ ਵੀ ਵਿਚਾਰਧਾਰਾ ਦਾ ਸਮਾਜਿਕ ਦ੍ਰਿਸ਼ਟੀਕੋਣ ਉਸਦੀ ਸਾਰਥਿਕਤਾ ਨੂੰ ਸਮਝਣ ਲਈ ਬਹੁਤ ਲਾਹੇਵੰਦ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸਮੁੱਚੀ ਬਾਣੀ ਸਾਹਮਣੇ ਰੱਖੀਏ ਤਾਂ ਸਮਝ ਆਉਂਦੀ ਹੈ ਕਿ ਬਾਣੀ ਦਾ ਉਦੇਸ਼ ਸਮਾਜ ਨੂੰ ਬਿਹਤਰ ਬਣਾਉਣਾ ਹੈ। ਮੱਧਕਾਲ ਵਿਚ ਸੰਨਿਆਸੀਆਂ, ਬ੍ਰਹਮਚਾਰੀਆਂ, ਤਿਆਗੀਆਂ ਅਤੇ ਜੋਗੀਆਂ ਦਾ ਬਹੁਤ ਬੋਲ-ਬਾਲਾ ਸੀ। ਇਹ ਲੋਕ ਜੰਗਲਾਂ-ਪਹਾੜਾਂ ਵਿਚ ਵਿਚਰਦੇ ਸਨ ਅਤੇ ਗ੍ਰਿਹਸਤੀ ਜਾਂ ਕਿਰਤੀ ਲੋਕਾਂ ਨੂੰ ਭੰਡਦੇ ਸਨ। ਗੁਰਬਾਣੀ ਧਰਮ ਨੂੰ ਸਮਾਜ ਤੋਂ ਵੱਖ ਕਰਕੇ ਨਹੀਂ ਵੇਖਦੀ। ਗੁਰਬਾਣੀ ਧਾਰਮਿਕ ਆਗੂ ਜਾਂ ਵਿਅਕਤੀ ਨੂੰ ਸਮਾਜਿਕ ਸਮੱਸਿਆਵਾਂ ਤੋਂ ਮੂੰਹ ਨਾ ਮੋੜਨ ਦੀ ਸਿੱਖਿਆ ਦਿੰਦੀ ਹੈ। ਗੁਰਬਾਣੀ ਇਸ ਧਰਤੀ ਨੂੰ 'ਕਰਮ ਭੂਮੀ' ਕਹਿ ਕੇ ਸਮਾਜਿਕ ਜੀਵਨ ਜਿਊਣ ਦੀ ਪ੍ਰੇਰਨਾ ਦਿੰਦੀ ਹੈ।[26]

ਪਰਿਵਾਰ ਅਤੇ ਬੱਚਿਆਂ ਨੂੰ ਧਾਰਮਿਕ ਮਾਰਗ ਵਿਚ ਰੁਕਾਵਟ ਸਮਝ ਕੇ ਉਨ੍ਹਾਂ ਦਾ ਤਿਆਗ ਕਰਨ ਦੀ ਰੁਚੀ ਨੂੰ ਗੁਰਬਾਣੀ ਮਾਨਤਾ ਨਹੀਂ ਦਿੰਦੀ। ਗੁਰਬਾਣੀ ਨੇ ਕਿਰਤ ਤਿਆਗ ਕੇ ਭੀਖ ਮੰਗਣ ਅਤੇ ਗ੍ਰਿਹਸਥ ਤਿਆਗ ਕੇ ਪਰਾਈਆਂ ਔਰਤਾਂ ਦੀ ਝਾਕ ਰੱਖਣ ਵਾਲੇ ਤਥਾਕਥਿਤ ਤਿਆਗੀਆਂ ਜਾਂ ਸੰਨਿਆਸੀਆਂ ਦੀ ਭਰਪੂਰ ਨਿੰਦਾ ਕੀਤੀ ਹੈ।[27] ਗੁਰਬਾਣੀ ਦਾ ਕਥਨ ਹੈ ਕਿ ਦਸਾਂ ਨਹੁੰਆਂ ਦੀ ਕਿਰਤ ਕਰਕੇ ਕੀਤੀ ਕਮਾਈ ਨੂੰ ਲੋੜਵੰਦਾਂ ਨਾਲ ਵੰਡ ਕੇ ਛਕਣਾ ਵਧੇਰੇ ਚੰਗਾ ਹੈ।[28] ਇਉਂ ਕਰਕੇ ਮਨੁੱਖ ਆਪਣੀ ਅਤੇ ਸਮਾਜ ਦੀ ਖੁਸ਼ਹਾਲੀ ਲਈ ਯੋਗਦਾਨ ਪਾ ਸਕਦਾ ਹੈ।

ਇਥੇ ਇਹ ਗੱਲ ਵਿਸ਼ੇਸ਼ ਤੌਰ 'ਤੇ ਨੋਟ ਕਰਨ ਵਾਲੀ ਹੈ ਕਿ ਸਿੱਖੀ ਵਿਚ ਨਿੱਜੀ ਮੁਕਤੀ ਅਤੇ ਵਿਦੇਹ ਮੁਕਤੀ ਨਾਲੋਂ ਸਮਾਜਿਕ ਮੁਕਤੀ ਅਤੇ ਜੀਵਨ ਮੁਕਤੀ ਨੂੰ ਅਪਣਾਇਆ ਗਿਆ ਹੈ। ਆਪਣੀ ਨਿੱਜੀ ਮੁਕਤੀ ਦੇ ਨਾਲ ਸਮਾਜ ਦੇ ਹੋਰਨਾਂ ਮੈਂਬਰਾਂ ਦੀ ਮੁਕਤੀ ਦਾ ਆਦਰਸ਼ ਬਹੁਤ ਮਹੱਤਾ ਰੱਖਦਾ ਹੈ। ਗੁਰਬਾਣੀ ਨੇ ਕਈ ਥਾਂਵਾਂ ਉਪਰ ਇਨ੍ਹਾਂ ਵਿਚਾਰਾਂ ਦਾ ਸਮਰਥਨ ਕੀਤਾ ਹੈ।[29] ਕਿਹਾ ਜਾ ਸਕਦਾ ਹੈ ਕਿ ਗੁਰਬਾਣੀ ਨੇ ਵਿਅਕਤੀ ਨੂੰ ਨਿੱਜਵਾਦ ਤਿਆਗ ਕੇ ਸਮੂਹ ਦੀ ਉਨੱਤੀ ਲਈ ਪ੍ਰੇਰਨਾ ਦਿੱਤੀ ਹੈ।

ਸਮਾਜਿਕ ਦ੍ਰਿਸ਼ਟੀਕੋਣ ਦੇ ਸੰਦਰਭ ਵਿਚ ਗੁਰਬਾਣੀ ਦੇ ਸਮਾਜਿਕ ਤਬਦੀਲੀ ਪ੍ਰਤੀ ਰੱਵਈਏ ਦੀ ਚਰਚਾ ਕਰਨੀ ਵੀ ਜ਼ਰੂਰੀ ਹੈ। ਗੁਰਬਾਣੀ ਦਾ ਗਹਿਨ ਅਧਿਐਨ ਕਰਨ ਉਪਰੰਤ ਇਸ ਸਿੱਟੇ ਉਪਰ ਪਹੁੰਚਣਾ ਕਠਿਨ ਨਹੀਂ ਕਿ ਗੁਰਬਾਣੀ ਹਰ ਪ੍ਰਕਾਰ ਦੀਆਂ ਸਮਾਜਿਕ ਬੁਰਾਈਆਂ ਨੂੰ ਖ਼ਤਮ ਕਰਕੇ ਇਕ ਸਿਹਤਮੰਦ ਸਮਾਜ ਸਿਰਜਣ ਦੀ ਪ੍ਰੇਰਣਾ ਦਿੰਦੀ ਪ੍ਰਤੀਤ ਹੁੰਦੀ ਹੈ।

ਗੁਰਬਾਣੀ ਦੇ ਇਸ ਮਨੋਰਥ ਨੂੰ ਲੈ ਕੇ ਚੱਲੀ ਸਿੱਖ ਲਹਿਰ ਨੇ ਵਿਸ਼ੇਸ਼ ਤੌਰ

'ਤੇ ਪੰਜਾਬੀ ਸਮਾਜ ਅਤੇ ਆਮ ਤੌਰ 'ਤੇ ਭਾਰਤੀ ਸਮਾਜ ਨੂੰ ਬੜੀ ਸਾਰਥਿਕ ਅਗਵਾਈ ਦਿੱਤੀ। ਸਮਾਜ ਦੇ ਕਮਜ਼ੋਰ ਵਰਗਾਂ ਵਿਚ ਜੀਵਨ ਪ੍ਰਤੀ ਉਤਸ਼ਾਹ ਅਤੇ ਸਾਕਾਰਾਤਮਕ ਰੱਵਈਆ ਪੈਦਾ ਹੋ ਗਿਆ। ਇਨ੍ਹਾਂ ਲੋਕਾਂ ਨੇ ਇੱਕਠੇ ਹੋ ਕੇ 'ਸਾਂਝੀਵਾਲਤਾ' ਨੂੰ ਹੰਢਾਇਆ। ਸੰਗਤ-ਪੰਗਤ ਦੀਆਂ ਸੰਸਥਾਂਵਾਂ ਨੇ ਐਸਾ ਸਮਾਜ ਹੋਂਦ ਵਿਚ ਲਿਆਂਦਾ, ਜਿਸਦੀ ਕਲਪਨਾ ਪੂਰਵ-ਨਾਨਕ ਕਾਲ ਵਿਚ ਕਰਨੀ ਅਸੰਭਵ ਸੀ। ਊਚ-ਨੀਚ, ਜਾਤ-ਪਾਤ, ਗ਼ਰੀਬ-ਅਮੀਰ ਅਤੇ ਸੰਪ੍ਰਦਾਇਕ ਵਖਰੇਂਵੇਂ ਖ਼ਤਮ ਹੋ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤੀਕ ਇਹ ਨਵਾਂ ਸਮਾਜ ਪ੍ਰੋਢ ਹੋ ਚੁੱਕਾ ਸੀ। ਗੁਰੂ ਗ੍ਰੰਥ ਸਾਹਿਬ ਦੀ ਛਾਂ ਹੇਠ ਵਿਕਸਿਤ ਹੋਏ ਇਸੇ ਸਮਾਜ ਨੂੰ 'ਖ਼ਾਲਸਾ ਪੰਥ' ਦੀ ਸੰਗਿਆ ਦਿੱਤੀ ਗਈ, ਜਿਸਦੀ ਅਗਵਾਈ ਸਦਾ ਲਈ ਗੁਰੂ ਗ੍ਰੰਥ ਸਾਹਿਬ ਨੂੰ ਸੌਂਪ ਦਿੱਤੀ। ਅੱਜ ਦੇਸ਼ਾਂ-ਵਿਦੇਸ਼ਾਂ ਵਿਚ ਸਿੱਖ ਸਮਾਜ ਨੇ ਆਪਣੀ ਪਹਿਚਾਣ ਮਿਹਨਤੀ, ਬਹਾਦਰ ਅਤੇ ਅਗਾਂਹਵਧੂ ਸਮਾਜ ਵਜੋਂ ਕਰਵਾਈ ਹੈ। ਨਿਰਸੰਦੇਹ, ਇਹ ਸਭ ਗੁਣ ਗੁਰਬਾਣੀ ਦੀ ਸ਼ਕਤੀ ਦਾ ਹੀ ਸਿੱਟਾ ਹਨ।

## ਹਵਾਲੇ ਅਤੇ ਟਿੱਪਣੀਆਂ

1. *ਮੱਧਕਾਲੀਨ ਭਾਰਤ ਦੀਆਂ ਸੰਸਥਾਵਾਂ,* ਪੰਨਾ 167.
2. *Medeival India,* p. 104.
3. *International Encyclopedia of Social Sciences,* Vol. 6, p. 540.
4. *Leviathan,* pp. 90-94.
5. ੳ. ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ॥
   ਨਾਮਹੁ ਭੂਲੇ ਜਮ ਕਾ ਦੁਖੁ ਸਹਨਾ॥
   ਮੈ ਧਰ ਨਾਮੁ ਜਿਉ ਰਾਖਉ ਰਹਨਾ॥
   ਚਉਧਰੀ ਰਾਜੇ ਨਹੀ ਕਿਸੈ ਮੁਕਾਮ॥
   ਸਾਹ ਮਰਹਿ ਸਚ ਮਾਇਆ ਦਾਮ॥
   *ਗੁਰੂ ਗ੍ਰੰਥ ਸਾਹਿਬ,* ਪੰਨਾ 227.

   ਅ. ਬੂਡਾ ਦੁਰਜੋਧਨੁ ਪਤਿ ਖੋਈ॥
   ਰਾਮੁ ਨ ਜਾਨਿਆ ਕਰਤਾ ਸੋਈ॥
   *ਉਹੀ,* ਪੰਨਾ 225.
6. ਸਭ ਮਹਿ ਜੋਤਿ ਜੋਤਿ ਹੈ ਸੋਈ॥ *ਉਹੀ,* ਪੰਨਾ 663.
7. ब्राह्मणो अस्य मुखवासी द्वाहु राजन्यः कृतः।।
   ऊरु तदस्य यद्वैश्यः यद्वचां शुद्रो अजायत।। ऋग्वेदः 10.90.12.

8. ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਂਤਿ ਨ ਹੇ।। *ਗੁਰੂ ਗ੍ਰੰਥ ਸਾਹਿਬ,* ਪੰਨਾ 349.
9. ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ।।

   *ਉਹੀ,* ਪੰਨਾ 469.
10. ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ।।

    *ਉਹੀ,* ਪੰਨਾ 1198.
11. ਇਸ ਵਿਸ਼ੇ ਬਾਰੇ ਵਿਸਥਾਰ ਲਈ ਦੇਖੋ, ਜਗਜੀਤ ਸਿੰਘ ਰਚਿਤ ਪੁਸਤਕ *ਸਿੱਖ ਇਨਕਲਾਬ*
12. *Religion and Culture,* p. 142.
13. ਦਾਬਿਸਤਾਨ ਏ-ਮਜ਼ਾਹਬ, Tr. by Dr. Ganda Singh in *The Punjab Past and Present,* Vol. III, 1969, p. 52.
14. ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।।

    *ਗੁਰੂ ਗ੍ਰੰਥ ਸਾਹਿਬ,* ਪੰਨਾ 473.
15. ਵਿਸਥਾਰ ਲਈ ਦੇਖੋ, ਮੇਰੀ ਪੁਸਤਕ, *ਗੁਰੂ ਨਾਨਕ ਬਾਣੀ ਦਾ ਸਮਾਜ ਸ਼ਾਸਤਰੀ ਪਰਿਪੇਖ*
16. ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨਾ ਜਾਈ।।

    *ਗੁਰੂ ਗ੍ਰੰਥ ਸਾਹਿਬ,* ਪੰਨਾ 471.
17. ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ।।
    ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ।।

    *ਉਹੀ,* ਪੰਨਾ 787.
18. ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ।।

    *ਉਹੀ,* ਪੰਨਾ 663.
19. ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।।

    *ਉਹੀ,* ਪੰਨਾ 140.
20. ਵਸਤੁ ਪਰਾਈ ਆਪੁਨੀ ਕਰਿ ਜਾਨੈ,
    ਹਉਮੈ ਵਿਚਿ ਦੁਖੁ ਘਾਲੈ।।

    *ਉਹੀ,* ਪੰਨਾ 139.
21. ਕਲਿ ਕਾਤੀ ਰਾਜੇ ਕਾਸਾਈ ਧਰਮੁ ਪਖ ਕਰਿ ਉਡਰਿਆ।।
    ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ।।

    *ਉਹੀ,* ਪੰਨਾ 145.
22. ਨਾਨਕ ਅਉਗਣ ਜੇਤੜੇ ਤੇਤੇ ਗਲੀ ਜੰਜੀਰ।।
    ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ।।

    *ਉਹੀ,* ਪੰਨਾ 595.

23. ਦਇਆ ਕਪਾਹੁ ਸੰਤੋਖੁ ਸੂਤੁ ਜਤ ਗੰਢੀ ਸਤੁ ਵਟੁ॥
ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥
*ਉਹੀ,* ਪੰਨਾ 471.

24. ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥
ਪਹਿਲਾ ਸਚੁ ਹਲਾਲ ਦੁਇ ਤੀਜੀ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥
*ਉਹੀ, ਪੰਨਾ* 141.

25. ਮੁੰਦਾ ਸੰਤੋਖ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
*ਉਹੀ,* ਪੰਨਾ ਪੰਨਾ 6.

26. ਕੇਤੀਆ ਕਰਮ ਭੂਮੀ........ *ਉਹੀ,* ਪੰਨਾ 7.

27. ੳ. ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋਲਾਈ॥
ਉਹੀ, ਪੰਨਾ 939.

ਅ. ਨਿਰੰਕਾਰਿ ਜੋ ਰਹੈ ਸਮਾਇ॥
ਕਾਹੇ ਭੀਖਿਆ ਮੰਗਣਿ ਜਾਇ॥
*ਉਹੀ,* ਪੰਨਾ 953.

ੲ. ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥
*ਉਹੀ, ਪੰਨਾ* 1012.

28. ਘਾਲਿ ਖਾਇ ਕਿਛੁ ਹਥਹੁ ਦੇਇ॥
ਨਾਨਕ ਰਾਹੁ ਪਛਾਣਹਿ ਸੇਇ॥
ਉਹੀ, ਪੰਨਾ 1243.

29. ਮੰਨੈ ਤਰੈ ਤਾਰੇ ਗੁਰੁ ਸਿਖ॥ *ਉਹੀ, ਪੰਨਾ* 3.

# ਗੁਰੂ ਗ੍ਰੰਥ ਸਾਹਿਬ: ਸਭਿਆਚਾਰ ਦੇ ਸ੍ਰੋਤ ਵਜੋਂ

*ਬਲਵਿੰਦਰ ਸਿੰਘ ਜੌੜਾਸਿੰਘਾ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦਾ ਆਸ਼ਾ ਮਨੁੱਖੀ ਜ਼ਿੰਦਗੀ ਦੀ ਬੇਹਤਰੀ ਲਈ ਸੇਧ ਦੇਣਾ ਹੈ। ਵਿਸ਼ੈ ਸਰੂਪ, ਕਾਰਜ ਖੇਤਰ ਤੇ ਕਾਰਜ ਕਰਨ ਦੀਆਂ ਵਿਧੀਆਂ, ਸੀਮਾਵਾਂ, ਰਾਹਾਂ ਏਨੀਆਂ ਵਿਸ਼ਾਲ ਹਨ ਕਿ ਉਨ੍ਹਾਂ ਦੀ ਥਹੁ ਪਾਉਣ ਲਈ ਇਕ ਲੰਮੀ ਘਾਲਣਾ, ਸਿਰੜ ਤੇ ਪਿਆਰ ਅਵੱਸ਼ਕ ਹੁੰਦਾ ਹੈ। ਵਿਸ਼ੈ ਸਰੂਪ ਨੂੰ ਜਦੋਂ ਅਸੀਂ ਦੇਖਦੇ ਹਾਂ ਤਾਂ ਸੂਖਮ ਤੋਂ ਸਥੂਲ, ਭੌਤਿਕ ਤੋਂ ਪਰਾਭੌਤਿਕ, ਆਤਮਾ ਤੋਂ ਪਰਮਾਤਮਾ ਤਕ ਅਤੇ ਇਸ ਵਿਚਕਾਰ ਆਉਂਦੇ ਹਰ ਤਰ੍ਹਾਂ ਦੇ ਵਿਸ਼ੈ ਨੂੰ ਛੂਹਿਆ, ਦਰਸਾਇਆ ਅਤੇ ਪਕਿਆਇਆ ਗਿਆ ਹੈ। ਜਿੰਨੇ ਵਿਸ਼ੇ ਅਣਗਿਣਤ ਹਨ ਓਨੇ ਹੀ ਉਨ੍ਹਾ ਵਿਸ਼ਿਆਂ ਦੇ ਕਾਰਜ ਖੇਤਰ ਵੀ ਵਿਸ਼ਾਲ ਹਨ। ਇਨ੍ਹਾਂ ਵਿਸ਼ਿਆਂ ਦੇ ਕਾਰਜ ਖੇਤਰ ਦੀ ਥਹੁ ਲਈ ਅਗੋਂ ਅਨੇਕਾਂ ਰਸਤੇ ਦੱਸੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਾਣੀਮਾਤਰ ਲਈ ਅਜਿਹੇ ਪਵਿੱਤਰ ਸੋਮੇ ਹਨ ਜਿਥੇ ਉਸਨੂੰ ਹਰ ਤਰ੍ਹਾਂ ਦੇ ਦੁੱਖਾਂ ਦਾ ਦਾਰੂ, ਭਟਕਣਾ ਲਈ ਸਥਿਰਤਾ, ਆਤਮਿਕ ਤੇ ਸਰੀਰਿਕ ਭੁੱਖ ਲਈ ਅੰਮ੍ਰਿਤਮਈ ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਲੋਕ ਤੇ ਪਰਲੋਕ ਦੇ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ। ਮਨੁੱਖ ਨਾਲ ਸੰਬੰਧਿਤ ਹਰੇਕ ਵਿਗਿਆਨ ਭਾਵੇਂ ਉਹ ਸਮਾਜ ਵਿਗਿਆਨ, ਮਾਨਵ ਵਿਗਿਆਨ, ਦਰਸ਼ਨ, ਧਰਮ ਮੀਮਾਂਸਾ, ਨੈਤਿਕ ਵਿਗਿਆਨ, ਇਤਿਹਾਸ ਆਦਿ ਦੇ ਨਜ਼ਰੀਏ ਤੋਂ ਜਦੋਂ ਅਸੀਂ ਗੁਰੂ ਗ੍ਰੰਥ ਜੀ ਦਾ ਪਠਨ ਪਾਠਨ ਕਰਦੇ ਹਾਂ ਤਾਂ ਸਾਹਿਬ ਹਰ ਪੱਖ ਤੋਂ ਸਾਡੀ ਅਗਵਾਈ ਕਰਦੇ ਹਨ। ਸਾਨੂੰ ਰਸਤਾ ਦਿੰਦੇ ਚਲੇ ਜਾਂਦੇ ਹਨ, ਗਿਆਨ ਰੂਪ ਰੋਸ਼ਨੀ ਰਾਹੀਂ ਪੈੜ ਵਿਖਾਉਂਦੇ ਚਲੇ ਜਾਂਦੇ ਹਨ। ਇਸ ਲਈ ਬਸ ਲੋੜ ਹੈ ਇਕ ਸਿਰੜ ਦੀ, ਘਾਲਣਾ ਦੀ ਅਤੇ ਗੁਰੂ ਗ੍ਰੰਥ ਸਾਹਿਬ ਜੀ ਨਾਲ ਪਿਆਰ ਦੀ ਸਾਂਝ ਪਾਉਣ ਦੀ।

ਹੱਥਲੇ ਪਰਚੇ ਦੀ ਮੂਲ ਅਧਿਐਨ ਭਾਵਨਾ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਸਰੂਪ ਹੋ ਕੇ ਸਭਿਆਚਾਰ ਬਾਰੇ ਜੋ ਆਪਣਾ ਨਜ਼ਰੀਆ ਦੱਸਦੇ ਹਨ ਉਸ ਬਾਰੇ ਜਾਣਨ ਦਾ ਇਕ ਛੋਟਾ ਜਿਹਾ ਯਤਨ, ਸਾਡਾ ਕਾਰਜ ਖੇਤਰ ਹੈ। ਗੁਰੂ ਗ੍ਰੰਥ ਸਾਹਿਬ ਜੀ ਨੂੰ ਸਭਿਆਚਾਰ ਦੇ ਸੋਮੇ ਵਜੋਂ ਵੇਖਣ ਤੋਂ ਪਹਿਲਾਂ 'ਸਭਿਆਚਾਰ' ਕੀ ਹੈ ਬਾਰੇ ਜਾਣਨਾ ਅਵੱਸ਼ਕ ਹੈ। 'ਸਭਿਆਚਾਰ' ਦੀ ਕੋਈ ਇਕ ਪਰਿਭਾਸ਼ਾ ਨਿਸ਼ਚਿਤ ਕਰਨੀ ਔਖੀ ਹੈ।

---

* ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ, ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

'ਸਭਿਆਚਾਰ' ਆਪਣੇ ਆਪ ਵਿਚ ਇਕ ਅਤਿ ਵਿਸ਼ਾਲ ਸੰਕਲਪ ਅਤੇ ਵਿਸ਼ਾ ਹੈ, ਜਿਸ ਵਿਚ ਕਿਸੇ ਜਨ ਸਮੂਹ ਜਾਂ ਮਨੁੱਖੀ ਸਮਾਜ ਦੇ ਜੀਵਨ ਦੇ ਹਰ ਖੇਤਰ ਵਿਚਲੀਆਂ ਕਿਰਿਆਵਾਂ ਅਤੇ ਉਨ੍ਹਾਂ ਨੂੰ ਕਰਨ ਦੇ ਢੰਗ ਆ ਜਾਂਦੇ ਹਨ। ਸਭਿਆਚਾਰ ਦੇ ਕਲਾਵੇ ਵਿਚ ਜੀਵਨ ਦੇ ਸਾਰੇ ਖੇਤਰ ਆ ਜਾਂਦੇ ਹਨ।[1] ਆਪਣੇ ਵਿਸ਼ਾਲ ਘੇਰੇ ਕਰਕੇ 'ਸਭਿਆਚਾਰ' ਬਹੁ ਅਰਥਕ ਵੀ ਹੈ। 'ਇਸ ਵਿਚ ਨਿਸ਼ਚਿਤ ਠੋਸ ਪਦਾਰਥਾਂ ਅਤੇ ਸਮਾਜਿਕ ਵਰਤਾਰਿਆਂ ਤੋਂ ਲੈ ਕੇ ਨਿਰੋਲ ਭਾਵਵਾਚਕ ਸੰਕਲਪਾਂ ਤਕ ਕਈ ਕੁਝ ਆ ਜਾਂਦਾ ਹੈ। ਜੋ ਵੱਖ-ਵੱਖ ਵਿਚਾਰਧਾਰਕ ਪ੍ਰਣਾਲੀਆਂ ਅਨੁਸਾਰ ਵੱਖ-ਵੱਖ ਅਰਥ ਵਸਤੂ ਦਾ ਸੂਚਕ ਹੁੰਦਾ ਹੈ।[2] ਸਾਧਾਰਨ ਸ਼ਬਦ ਵਿਚ 'ਸਭਿਆਚਾਰ' ਨੂੰ ਅੰਗਰਜ਼ੀ ਦੇ Cultured ਦਾ ਅਨੁਵਾਦ ਮੰਨਿਆ ਗਿਆ ਹੈ। ਇਸ ਨੂੰ ਆਮ ਭਾਰਤੀ ਬੋਲਚਾਲ ਦੀ ਭਾਸ਼ਾ ਵਿਚ 'ਸੰਸਕ੍ਰਿਤੀ' ਕਰਕੇ ਵੀ ਜਾਣਿਆ ਹੈ ਤੇ ਅਧਿਐਨ ਕੀਤਾ ਜਾਂਦਾ ਹੈ। ਅੰਗਰੇਜ਼ੀ 'Cultur' ਦੇ ਸ਼ਾਬਦਿਕ ਅਰਥ 'Cultivate' ਕਰਨਾ ਭਾਵ ਉਨਤੀ, ਵਿਕਾਸ ਵੱਲ ਲਗਾਤਾਰ ਵਧਣੀ ਜਾਂ ਵਧਣਾ, ਫੁੱਲਣ, ਫਲਣਾ ਅਤੇ ਫੈਲਣਾ ਵੀ ਹੈ।[3] 'ਸੰਸਕ੍ਰਿਤੀ' ਦੇ ਕੋਸ਼ਿਕ ਅਰਥ ਹਨ-ਪਰਿਸ਼ਕਾਰ, ਤਿਆਰੀ, ਪੂਰਨਤਾ, ਮਨੋਵਿਕਾਸ।[4] ਪ੍ਰਸਿੱਧ ਮਾਨਵ ਵਿਗਿਆਨੀ ਐਡਵਰਡ.ਬੀ.ਟਾਈਲਰ ਨੇ 'ਸਭਿਆਚਾਰ' ਦੀ ਸਭ ਤੋਂ ਪਹਿਲਾਂ ਪਰਿਭਾਸ਼ਾ ਦਿੱਤੀ ਹੈ। ਟਾਇਲਰ ਅਨੁਸਾਰ ਸਭਿਆਚਾਰ ਉਹ ਜਟਿਲ ਸਮੂਹ ਹੈ ਜਿਸ ਵਿਚ ਗਿਆਨ, ਵਿਸ਼ਵਾਸ, ਕਲਾ, ਨੈਤਿਕਤਾ, ਕਾਨੂੰਨ, ਰੀਤੀ-ਰਿਵਾਜ਼ ਅਤੇ ਹੋਰ ਸਭ ਸਮਰੱਥਾਵਾਂ ਅਤੇ ਆਦਤਾਂ ਆ ਜਾਂਦੀਆ ਹਨ ਜਿਹੜੀਆਂ ਮਨੁੱਖ ਸਮਾਜ ਦੇ ਇਕ ਮੈਂਬਰ ਹੋਣ ਦੇ ਨਾਤੇ ਗ੍ਰਹਿਣ ਕਰਦਾ ਹੈ।[5] ਅਮਰੀਕੀ ਮਾਨਵ ਵਿਗਿਆਨੀ ਕਰੋਬਰ ਤੇ ਕਲੱਕਹੌਨ ਨੇ 'ਸਭਿਆਚਾਰ' ਦੀ ਪਰਿਭਾਸ਼ਾ ਕਰਦਿਆਂ ਕਿਹਾ ਕਿ 'ਸਭਿਆਚਾਰ' ਵਿਚ ਵਿਹਾਰ ਦੇ ਅਤੇ ਵਿਹਾਰ ਲਈ ਪ੍ਰਤੱਖ (explicit) ਤੇ ਪਰੋਖ (implicit) ਪੈਟਰਨ ਆ ਜਾਂਦੇ ਹਨ। ਜਿਹੜੇ ਪ੍ਰਤੀਕਾਂ ਰਾਹੀਂ ਗ੍ਰਹਿਣ ਕੀਤੇ ਜਾਂਦੇ ਹਨ ਅਤੇ ਦੂਜਿਆਂ ਤਕ ਪੁਚਾਏ ਜਾਂਦੇ ਹਨ। ਇਹ ਪੈਟਰਨ ਮਨੁੱਖੀ ਸਮੂਹਾਂ ਦੀ ਵਿਲੱਖਣ ਪ੍ਰਾਪਤੀ ਹੁੰਦੇ ਹਨ ਅਤੇ ਇਹਨਾਂ ਵਿਚ ਮਨੁੱਖ ਸਿਰਜੀਆਂ ਵਸਤਾਂ ਵੀ ਆ ਜਾਂਦੀਆਂ ਹਨ, ਜਿਹੜੀਆਂ ਉਨ੍ਹਾਂ ਨੂੰ ਸਾਕਾਰ ਕਰਦੀਆਂ ਹਨ।[6] ਸਭਿਆਚਾਰ' ਬਾਰੇ ਵਰਣਨ ਕਰਦਿਆਂ ਪ੍ਰੋ. ਐਸ.ਪੀ. ਕਨਲ ਅਨੁਸਾਰ 'ਉਹ ਕੀਮਤਾਂ ਤੇ ਕਦਰਾਂ ਜਿਨ੍ਹਾਂ ਨੂੰ ਅਸੀਂ ਸਖਸ਼ੀਅਤ ਜਾਂ ਸਮਾਜ ਦੀ ਉਨਤੀ ਤੇ ਪ੍ਰਫੁੱਲਤਾ ਲਈ ਸਭ ਤੋਂ ਉੱਤਮ ਸਮਝੀਏ ਉਹ ਸਾਡਾ ਸਭਿਆਚਾਰ ਹਨ।[7]

ਏਸੇ ਤਰ੍ਹਾਂ 'ਸੰਸਕ੍ਰਿਤੀ' ਸ਼ਬਦ ਦੀ ਵਿਆਖਿਆ ਕਰਦਿਆਂ ਡਾ. ਹਜ਼ਾਰੀ ਪ੍ਰਸ਼ਾਦ ਦਿਵੇਦੀ ਲਿਖਦੇ ਹਨ ਕਿ 'ਮਨੁੱਖ ਦੀਆਂ ਸ੍ਰੇਸ਼ਠ ਸਾਧਨਾਵਾਂ ਹੀ ਸੰਸਕ੍ਰਿਤੀ ਹਨ ਕਿਉਂਕਿ ਕਈ ਤਰ੍ਹਾਂ ਦੀਆਂ ਧਾਰਮਿਕ ਸਾਧਨਾਵਾਂ, ਕਲਾਤਮਕ ਜਤਨ ਤੇ ਸੇਵਾ, ਭਗਤੀ ਅਤੇ ਯੋਗਮੂਲਕ ਅਨੁਭੂਤੀਆਂ ਦੇ ਅੰਤਰ ਮਨੁੱਖ ਉਸ ਮਹਾਨ ਸੱਚ ਦੇ ਵਿਆਪਕ ਅਤੇ ਪੂਰਨ

ਰੂਪ ਨੂੰ ਪ੍ਰਾਪਤ ਕਰਦਾ ਜਾ ਰਿਹਾ ਹੈ ਜਿਸਨੂੰ ਅਸੀਂ ਸੰਸਕ੍ਰਿਤੀ ਕਹਿੰਦੇ ਹਾਂ।[8] 'ਸਭਿਆਚਾਰ' ਨੂੰ ਕਈ ਵਾਰ ਨਾਚ ਗਾਣਿਆਂ, ਕਲਾ ਤੇ ਨਾਟਕ ਚੇਟਕ ਤਕ ਹੀ ਸੀਮਿਤ ਕਰ ਦਿੱਤਾ ਜਾਂਦਾ ਹੈ। ਅਸਲ ਵਿਚ ਇਹ ਇਕ ਜੀਵਨ ਜਾਚ ਹੈ। ਇਸ ਵਿਚ ਬੋਲਨ ਢੰਗ, ਖ਼ੁਰਾਕ, ਪੁਸ਼ਾਕ, ਪਿਆਰ ਅਤੇ ਦੋਸਤੀ, ਸੁੰਦਰਤਾ ਅਤੇ ਮਨ ਪਰਚਾਵਾ, ਖੇਡਾਂ ਅਤੇ ਰੁਝੇਵੇਂ, ਗਿਆਨ ਦੀ ਭੁੱਖ ਅਤੇ ਜੀਵਨ ਦੇ ਅਰਥ ਲੱਭਣ ਦੀ ਖੋਜ ਆ ਜਾਂਦੇ ਹਨ। ਮਨੁੱਖ ਜਿਵੇਂ ਆਪਣਾ ਪ੍ਰਗਟਾਵਾ ਕਰਦਾ ਹੈ ਅਤੇ ਜਿਵੇਂ ਸਮਾਜ ਦੇ ਸਾਰੇ ਮਨੁੱਖ ਆਪੇ ਦਾ ਪ੍ਰਗਟਾਵਾ ਕਰਦੇ ਹਨ ਉਹ ਸਭਿਆਚਾਰ ਹੈ।[9] ਇਸ ਤੋਂ ਬਿਨ੍ਹਾਂ ਸਭਿਆਚਾਰ ਦੀਆਂ ਹੋਰ ਵੀ ਬਹੁਤ ਸਾਰੀਆਂ ਪਰਿਭਾਸ਼ਾਵਾਂ ਵੱਖ-ਵੱਖ ਨਜ਼ਰੀਏ ਤੋਂ ਹਨ ਪਰ ਵਿਸਥਾਰ ਦੇ ਡਰ ਤੋਂ ਹੋਰ ਵਿਸਤ੍ਰਿਤ ਵਿਆਖਿਆ ਨਹੀਂ ਕੀਤੀ ਜਾ ਰਹੀ। ਉਪਰੋਕਤ ਚਰਚਾ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਮਨੁੱਖ ਜਿਵੇਂ ਜਿਵੇਂ ਸਮਾਜ ਵਿਚ ਵਿਚਰਦਾ ਹੈ। ਉਹ ਕਈ ਕਦਰਾਂ-ਕੀਮਤਾਂ, ਆਲੇ-ਦੁਆਲੇ ਦੇ ਸਮਾਜਿਕ ਵਾਤਾਵਰਣ ਤੇ ਚੱਲਣ ਨੂੰ ਵੇਖਦਾ ਹੈ, ਉਸ ਨੂੰ ਗ੍ਰਹਿਣ ਕਰਦਾ ਹੈ। ਉਨ੍ਹਾਂ ਕਦਰਾਂ-ਕੀਮਤਾਂ ਅਨੁਸਾਰ ਆਪੇ ਨੂੰ ਢਾਲਦਾ ਜਾਂ ਉਨ੍ਹਾਂ ਕਦਰਾਂ-ਕੀਮਤਾਂ ਵਿਚ ਕੁਝ ਉਸਾਰੂ ਸੋਧਾਂ ਕਰਕੇ ਚਲਦਾ ਹੈ ਅਤੇ ਹੋਰਨਾਂ ਨੂੰ ਅਗਵਾਈ ਜਾਂ ਸੇਧ ਦਿੰਦਾ ਹੈ। ਉਹ ਉਸ ਦਾ ਸਭਿਆਚਾਰ ਹੈ।

'ਸਭਿਆਚਾਰ' ਦਾ ਘੇਰਾ ਬੜਾ ਵਿਸ਼ਾਲ ਹੈ। ਇਸ ਵਿਚ ਸਮਾਜ ਵਿਚ ਵਿਚਰਦਿਆਂ ਮਨੁੱਖ ਦੀਆਂ ਆਦਤਾਂ, ਪਰਿਵਾਰਿਕ ਜੀਵਨ, ਪਹਿਰਾਵਾ, ਭੋਜਨ, ਰਹਿਣ-ਸਹਿਣ, ਜਨਮ, ਵਿਆਹ, ਮਰਨ, ਆਦਿ ਖੁਸ਼ੀ ਗ਼ਮੀ ਵਿਚ ਸੰਬੰਧਿਤ ਰੀਤੀ-ਰਿਵਾਜ਼ ਮਨੋਰੰਜਨ ਢੰਗ, ਸੁਹਜ ਕਲਾਵਾਂ, ਧਾਰਮਿਕ ਜੀਵਨ ਜਾਂਚ ਆਦਿ ਸਭ ਕੁਝ ਆ ਜਾਂਦਾ ਹੈ। 'ਸਭਿਆਚਾਰ' ਤੇ 'ਧਰਮ' ਦਾ ਆਪਸੀ ਰਿਸ਼ਤਾ ਬੜਾ ਗੂੜਾ ਹੈ। ਧਰਮ ਵਿਅਕਤੀ ਨਾਲ ਸੰਬੰਧਿਤ ਹੁੰਦਾ ਹੈ। ਵਿਅਕਤੀ ਸਮਾਜ ਵਿਚ ਵਿਚਰਦਾ ਹੈ। ਧਰਮ ਦਾ ਮਨੋਰਥ ਸਦਾ ਕਲਿਆਣਕਾਰੀ ਹੁੰਦਾ ਹੈ। ਇਹ ਕਲਿਆਣ ਵਿਅਕਤੀ ਤੇ ਸਮਾਜ ਦੋਹਾਂ ਲਈ ਜ਼ਰੂਰੀ ਹੈ। ਵਿਅਕਤੀ ਧਰਮ ਦੀਆਂ ਸਿੱਖਿਆਵਾਂ ਨੂੰ ਗ੍ਰਹਿਣ ਕਰਕੇ ਜਦੋਂ ਸਮਾਜ ਵਿਚ ਆਪਣਾ ਜੀਵਨ ਜਿਉਂਦਾ ਹੈ ਤਾਂ ਇਕ ਨਵੀਂ ਤਰ੍ਹਾਂ ਦਾ ਵਾਤਾਵਰਣ ਤੇ ਚਲਣ ਬਣਦਾ ਹੈ। ਇਹ ਚਲਣ ਤੇ ਵਾਤਾਵਰਣ ਉਸਦਾ ਸਭਿਆਚਾਰ ਬਣ ਜਾਂਦਾ ਹੈ। ਗ੍ਰਹਿਣ ਕਰਨ, ਸਿੱਖਿਆਵਾਂ ਉੱਤੇ ਚੱਲਣ ਦੀ ਵਿਧੀ, ਢੰਗ ਕਰਮਕਾਂਡੀ ਹੋਇਆ ਤਾਂ ਉਹੀ ਸਭਿਆਚਾਰ ਸਮਾਜ ਦੇ ਵਿਘਟਨ ਦਾ ਕਾਰਨ ਵੀ ਬਣਦਾ ਹੈ। ਪਰੰਤੂ ਧਰਮ ਰੂਪੀ ਕੁੰਡੇ ਤੋਂ ਪਰ੍ਹੇ ਹੱਟ, ਮਨੁੱਖੀ ਜੀਵਨ ਜੀਉਣ, ਹੰਢਾਉਣ ਦੀ ਆਜ਼ਾਦੀ ਦੀ ਆੜ ਵਿਚ ਸਭਿਆਚਾਰ ਦਾ ਜੋ ਕਰੂਪ ਰੂਪ ਸਾਹਮਣੇ ਆਉਂਦਾ ਹੈ ਉਸ ਵਿਚ ਨਸ਼ੇ, ਭ੍ਰਿਸ਼ਟਾਚਾਰ ਆਦਿ ਜਦੋਂ ਸਮਾਜ ਦਾ ਅੰਗ ਬਣ ਜਾਂਦੇ ਹਨ, ਇਹ ਕਿਸੇ ਸਮਾਜ ਦਾ ਕਲਿਆਣਕਾਰੀ ਸਭਿਆਚਾਰ ਨਾ ਹੋ ਕੇ ਉਸ ਸਮਾਜ ਲਈ 'ਨਸੂਰ' ਬਣ ਜਾਂਦਾ ਹੈ। ਕਿਸੇ ਸਭਿਆਚਾਰ ਨੂੰ ਸਿਰਜਣ

ਲਈ ਉਸਦੇ ਅੱਗੋਂ ਪ੍ਰਤੀਨਿਧ ਅੰਗ ਜਾਂ ਸੰਸਥਾਵਾਂ ਹੁੰਦੀਆਂ ਹਨ। ਇਹ ਸੰਸਥਾਵਾਂ ਜਾਂ ਅੰਗ ਹੀ ਕਿਸੇ ਚੰਗੇ ਜਾਂ ਮਾੜੇ ਸਭਿਆਚਾਰ ਦਾ ਨਿਰਮਾਣ ਕਰਦੇ ਹਨ। ਇਨ੍ਹਾਂ ਅੰਗਾਂ ਜਾਂ ਸੰਸਥਾਵਾਂ ਵਿਚ ਭਾਸ਼ਾ, ਕਲਾ, ਧਰਮ, ਤੇ ਜਾਦੂ ਟੂਣਾ, ਵਿਆਹ ਸੰਸਥਾ ਅਤੇ ਪਰਿਵਾਰ, ਸ਼ਖ਼ਸੀਅਤ ਆਦਿ ਹਨ।[10]

ਗੁਰੂ ਗ੍ਰੰਥ ਸਾਹਿਬ ਜੀ ਦਾ 'ਸਭਿਆਚਾਰ' ਦੇ ਸੋਮੇ ਵਜੋਂ ਜਦੋਂ ਅਸੀਂ ਪਠਨ ਪਾਠਨ ਕਰਦੇ ਹਾਂ ਤਾਂ ਬੜੀਆਂ ਵਿਲੱਖਣ ਲੱਭਤਾਂ ਮਿਲਦੀਆਂ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਖੇਤਰ ਵਿਚ ਵੱਖਰੀ ਤੇ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਇਸ ਵਿਚੋਂ ਸਾਨੂੰ ਸਮਕਾਲੀ ਸਭਿਆਚਾਰ ਦੀਆਂ ਝਲਕੀਆਂ ਮਿਲਦੀਆਂ ਹਨ ਉਥੇ ਇਕ ਚੰਗੇ ਮਨੁੱਖ, ਚੰਗੇ ਸਮਾਜ ਦਾ ਕਿਹੋ ਜਿਹਾ ਸਭਿਆਚਾਰ ਹੋਣਾ ਚਾਹੀਦਾ ਹੈ, ਬਾਰੇ ਵੀ ਸਿਖਿਆਦਾਇਕ ਦਿਸ਼ਾ ਨਿਰਦੇਸ਼ ਦਿੱਤੇ ਗਏ ਹਨ। ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਦੇ ਸਾਹਮਣੇ ਮੁੱਖ ਚਿੰਤਨ ਤੇ ਚੇਤਨ ਬਿੰਦੂ ਮਨੁੱਖ ਹੈ। ਮਨੁੱਖ ਦਾ ਚਜ-ਅਚਾਰ, ਰਹਿਣ-ਸਹਿਣ, ਖਾਣ-ਪੀਣ, ਬੋਲਣ-ਸੁਣਨ ਤੇ ਵੇਖਣ, ਮਨੁੱਖ ਦੀ ਸਮਾਜ ਨਾਲ ਸਾਂਝ ਦਾ ਸਰੂਪ, ਮਨੋਰੰਜਕ ਕਲਾਵਾਂ, ਸੰਸਕਾਰ (ਜਨਮ ਤੋਂ ਮੌਤ ਤਕ ਦੇ) ਆਦਿ ਸਭ ਕੁਝ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਭਰਪੂਰ ਚਰਚਾ ਤੇ ਵਿਆਖਿਆ ਹੋਈ ਹੈ।

ਸਮਕਾਲੀ ਸਭਿਆਚਾਰ ਬਾਰੇ ਗੁਰੂ ਗ੍ਰੰਥ ਵਿਚੋਂ ਗਿਆਨ ਹਾਸਲ ਕਰਦਿਆਂ ਇਹ ਪਤਾ ਲੱਗਦਾ ਹੈ ਕਿ ਉਸ ਸਮੇਂ ਭਾਰਤ ਵਿਚ ਇਕ ਨਹੀਂ ਕਈ ਤਰ੍ਹਾਂ ਦੇ ਸਭਿਆਚਾਰ ਪ੍ਰਚਲਿਤ ਸਨ। ਇਹ ਸਭਿਆਚਾਰ ਵੱਖਰਤਾ ਲੋਕਾਂ ਦੇ ਧਰਮਾਂ ਅਤੇ ਇਲਾਕਿਆਂ ਕਰਕੇ ਸੀ। ਧਰਮ ਦੇ ਨਜ਼ਰੀਏ ਤੋਂ ਹਿੰਦੂ, ਬੋਧੀ, ਜੈਨੀ, ਮੁਸਲਮਾਨ ਆਦਿ ਵੱਖੋ ਵੱਖਰੇ ਸਭਿਆਚਾਰ ਪ੍ਰਚਲਿਤ ਸਨ। ਭਾਰਤੀ ਧਰਮਾਂ ਦਾ ਸਭਿਆਚਾਰ ਭਾਵੇਂ ਇਕ ਸੀ ਪਰ ਸਭਿਆਚਾਰ ਵਿਚ ਪ੍ਰਚਲਿਤ ਕਾਰਜ ਢੰਗ ਵੱਖਰੇ ਵੱਖਰੇ ਸਨ। ਮੁਸਲਮਾਨੀ ਸਭਿਆਚਾਰ ਵਿਚ ਭਾਰਤੀ ਪ੍ਰਭਾਵ ਤਾਂ ਸੀ ਪਰ ਫਿਰ ਵੀ ਭਿੰਨਤਾ ਜ਼ਰੂਰ ਸੀ।

ਹਿੰਦੂ ਧਰਮ ਦੇ ਸਰੂਪ ਵਾਂਗ ਇਸ ਦੇ ਸਭਿਆਚਾਰ ਦੀਆਂ ਧਾਰਮਿਕ ਮਾਨਤਾਵਾਂ ਵੀ ਬੜੀਆਂ ਅਸਪੱਸ਼ਟ ਤੇ ਧੁੰਦਲੀਆਂ ਸਨ। ਹਿੰਦੂ ਧਰਮ ਦੇ ਸਰੂਪ ਬਾਰੇ ਪੰਡਿਤ ਜਵਾਹਰ ਲਾਲ ਨਹਿਰੂ ਦੀ ਟਿੱਪਣੀ ਬੜੀ ਦਿਲਚਸਪੀ ਵਾਲੀ ਹੈ। ਉਹ ਲਿਖਦੇ ਹਨ 'ਇਹ ਇਕ ਧੁੰਦਲਾ, ਅਸਪੱਸ਼ਟ, ਬਹੁਪੱਖੀ ਸ਼ਬਦ ਹੈ। ਇਹ ਕਹਿਣਾ ਵੀ ਔਖਾ ਹੈ ਕਿ ਇਹ ਧਰਮ ਵੀ ਹੈ ਕਿ ਨਹੀਂ। ਇਸ ਦੇ ਪੁਰਾਤਨ ਤੇ ਹੁਣ ਦੇ ਸਰੂਪ ਵਿਚ ਕਈ ਵਿਸ਼ਵਾਸ, ਕਈ ਪਰਸਪਰ ਵਿਰੋਧੀ ਕ੍ਰਿਆਵਾਂ ਸੰਮਿਲਿਤ ਹਨ।[11] ਹਿੰਦੂ ਸਭਿਆਚਾਰ ਵਿਚ ਬਹੁਦੇਵ ਵਾਦ ਪ੍ਰਚਲਿਤ ਸੀ।[12] ਦੇਵੀ ਦੇਵਤਿਆਂ ਦੀ ਗਿਣਤੀ ਕਰੋੜਾਂ ਵਿਚ ਸੀ।[13] ਪੂਜਾ ਵਿਧੀਆਂ ਅਣਗਿਣਤ ਸਨ।[14] ਕਰਮਕਾਂਡ ਹਿੰਦੂ ਸਭਿਆਚਾਰ ਦੀ ਰਗ ਰਗ

ਵਿਚ ਰਚਿਆ ਹੋਇਆ ਸੀ। ਧਾਰਮਿਕ ਕਰਮਕਾਂਡਾਂ ਵਿਚ ਹੋਮ ਜਗ, ਤੀਰਥ ਯਾਤਰਾ, ਤਿਲਕ, ਪੱਥਰ ਪੂਜਾ, ਵਰਤ, ਨਿਵਲੀ ਕਰਮ, ਹਠ ਯੋਗ, ਸੰਧਿਆ ਤਰਪਣ ਆਦਿ ਪ੍ਰਚਲਿਤ ਸਨ।[15] ਸਮਾਜਿਕ ਵਰਤਾਰੇ ਵਿਚ ਜਾਤ-ਪਾਤ ਅਤੇ ਵਰਣ-ਆਸ਼ਰਮ ਦਾ ਸਭਿਆਚਾਰ ਵਿਕਸਿਤ ਸੀ। ਜਾਤੀ ਅਭਿਮਾਨ ਏਨਾ ਸੀ ਕਿ ਨੀਵੀਆਂ ਜਾਤੀਆਂ ਦਾ ਜੀਵਨ ਮੁਸ਼ਕਿਲ ਕੀਤਾ ਪਿਆ ਸੀ।[16] ਏਸੇ ਤਰ੍ਹਾਂ ਬੋਧੀਆਂ ਤੇ ਜੈਨੀਆਂ ਦੇ ਧਾਰਮਿਕ ਸਭਿਆਚਾਰ ਵੀ ਉਪਰੋਕਤ ਤਰ੍ਹਾਂ ਦੇ ਹੀ ਸਨ। ਉਹ ਅਗੋਂ ਫਿਰਕਿਆਂ ਵਿਚ ਵੰਡੇ ਹੋਏ ਸਨ। ਅਹਿੰਸਾ ਦੀ ਆੜ ਵਿਚ ਅਲਮਲ ਖਾਂਦੇ ਸਨ, ਕੁਚੀਲ ਰਹਿੰਦੇ ਸਨ।[17] ਮੁਸਲਮਾਨੀ ਸਭਿਆਚਾਰ ਜੋ ਉਸ ਸਮੇਂ ਪ੍ਰਚਲਿਤ ਸੀ ਵਿਚ ਮੁਸਲਮਾਨਾਂ ਦੇ ਧਾਰਮਿਕ ਤੇ ਰਾਜਸੀ ਤੌਰ 'ਤੇ ਉੱਚੇ ਹੋਣ ਦਾ ਭਰਮ ਪੈਦਾ ਕੀਤਾ ਗਿਆ ਸੀ। 'ਆਦਿ ਪੁਰਖ ਕਉ ਅਲਹੁ ਕਹੀਐ ਸੇਖਾ ਆਈ ਵਾਰੀ'। ਪਰਮਾਤਮਾ ਦੇ ਨਵੇਂ ਨਾਂ ਕਹਿਣ ਲਈ ਜ਼ੋਰ ਦਿੱਤਾ ਜਾਂਦਾ ਸੀ। ਹਿੰਦੂ ਕਰਮਕਾਂਡਾਂ ਦੀ ਤਰ੍ਹਾਂ ਏਥੇ ਵੀ ਸ਼ਰੀਅਤ, ਤਸਬੀ, ਮਾਲਾ, ਨਮਾਜ਼, ਸੁੰਨਤ, ਰੋਜ਼ੇ, ਹੱਜ ਆਦਿ ਵਿਚ ਵਿਸ਼ਵਾਸ ਸੀ।[18] ਇਸਲਾਮ ਧਰਮ ਦੇ ਧਾਰਮਿਕ ਸਿਧਾਂਤ ਵਿਚ ਭਾਵੇਂ ਜਾਤਪਾਤ ਨਹੀਂ ਪਰ ਭਾਰਤੀ ਤੇ ਹਿੰਦੂਆਂ ਦੀ ਦੇਖਾ ਦੇਖੀ ਇਨ੍ਹਾਂ ਵਿਚ ਵੀ ਸ਼੍ਰੇਣੀ ਵੰਡ ਬਣ ਗਈ ਸੀ। ਰਾਜ ਘਰਾਣੇ ਅਤੇ ਉੱਚ ਪਦਵੀਆਂ 'ਤੇ ਬੈਠੇ ਕੁਲੀਨ ਜਾਂ ਉੱਚ ਵਰਗ ਦੇ ਮੁਸਲਮਾਨ ਅਖਵਾਉਂਦੇ ਸਨ ਜਦੋਂ ਹਿੰਦੋਸਤਾਨ ਅਤੇ ਬਾਹਰੋਂ ਗੁਲਾਮ ਬਣਾ ਕੇ ਲਿਆਂਦੇ ਮੁਸਲਮਾਨਾਂ ਨੂੰ ਹਮੇਸ਼ਾਂ ਨੀਵਾਂ ਸਮਝਿਆ ਜਾਂਦਾ ਸੀ। ਮੁਸਲਮਾਨੀ ਸਮਾਜ ਵਿਚ ਅੱਗੋਂ ਮੁੱਲਾਂ, ਮੁਲਾਣੇ, ਸੱਯਦ, ਸ਼ੇਖ਼, ਹਾਜੀ, ਮੀਰ, ਮਲਕ, ਸ਼ੀਆ, ਸੁੰਨੀ ਅਤੇ ਸੂਫੀਆਂ ਦੇ ਅੱਗੋਂ ਫਿਰਕੇ ਬਣੇ ਹੋਏ ਸਨ।[19]

ਉਸ ਸਮੇਂ ਦੇ ਸਮਾਜਿਕ ਜੀਵਨ ਦੇ ਪਹਿਰਾਵੇ, ਰਹਿਣ-ਸਹਿਣ, ਖਾਣ-ਪੀਣ, ਬੋਲੀ, ਨੈਤਿਕ ਕਦਰਾਂ-ਕੀਮਤਾਂ ਤੇ ਸਭਿਆਚਾਰ ਦੀ ਜਾਣਕਾਰੀ ਵੀ ਸਾਨੂੰ ਗੁਰੂ ਗ੍ਰੰਥ ਸਾਹਿਬ ਵਿਚੋਂ ਮਿਲਦੀ ਹੈ। ਉਸ ਸਮੇਂ ਦੇ ਲੋਕਾਂ ਦੇ ਰਹਿਣ ਸਹਿਣ ਵਿਚ ਵੀ ਫਰਕ ਸੀ। ਉੱਚ ਵਰਗ ਦੇ ਮੁਸਲਮਾਨਾਂ, ਕੁਲੀਨ ਬ੍ਰਾਹਮਣਾਂ ਤੇ ਖੱਤਰੀਆਂ ਆਦਿ ਦਾ ਰਹਿਣ ਸਹਿਣ ਕਾਫੀ ਚੰਗਾ ਸੀ। ਨੀਵੇਂ ਵਰਗਾਂ ਦਾ ਹਾਲ ਮਾੜਾ ਸੀ। ਹਿੰਦੂ ਸਭਿਆਚਾਰ ਵਿਚ ਧੋਤੀ, ਕੁੜਤਾ, ਚੋਲਾ, ਚੋਲੀ, ਲਹਿੰਗਾ ਆਦਿ ਹਿੰਦੂ ਪਹਿਨਦੇ ਸਨ। ਇਨ੍ਹਾਂ ਦਾ ਰੰਗ ਆਮ ਕਰਕੇ ਚਿੱਟਾ, ਲਾਲ, ਭਗਵਾ ਹੁੰਦਾ ਸੀ।[20] ਮੁਸਲਮਾਨਾਂ ਵਿਚ ਪਰਵਾਨਤ ਪਹਿਰਾਵਾ ਨੀਲੇ ਰੰਗ ਦਾ ਹੁੰਦਾ ਸੀ।[21] ਦਿਲਚਸਪੀ ਵਾਲੀ ਗੱਲ ਇਹ ਹੈ ਕਿ ਬਹੁਤ ਸਾਰੇ ਹਿੰਦੂਆਂ ਨੇ ਵੀ ਮੁਸਲਮਾਨੀ ਪਹਿਰਾਵੇ ਦੇ ਸਭਿਆਚਾਰ ਨੂੰ ਪਰਵਾਨ ਕੀਤਾ ਹੋਇਆ ਸੀ।[22] ਖਾਣ ਪੀਣ ਦੇ ਸੰਬੰਧ ਵਿਚ ਉੱਚੀਆਂ ਜਾਤੀਆਂ ਦੇ ਲੋਕਾਂ ਵਿਚ ਹਰ ਤਰ੍ਹਾਂ ਦਾ ਭੋਜਨ ਖਾਧਾ ਜਾਂਦਾ ਸੀ। ਫਰਕ ਕੇਵਲ ਹਲਾਲ ਦਾ ਹੀ ਸੀ।[23] ਨਿਮਨ ਵਰਗ ਦੇ ਹਿੰਦੂਆਂ ਤੇ ਮੁਸਲਮਾਨਾਂ ਦਾ ਖਾਣਾ ਸਾਦਾ ਹੁੰਦਾ ਸੀ। ਹਿੰਦੂ ਸੰਸਕ੍ਰਿਤ ਭਾਸ਼ਾ ਨੂੰ

ਉੱਤਮ ਮੰਨਦੇ ਸਨ। ਪਰ ਰਾਜਸੀ ਪ੍ਰਭਾਵ ਕਰਕੇ ਹਿੰਦੂ ਵੀ ਮੁਸਲਮਾਨੀ ਬੋਲੀ ਫਾਰਸੀ ਬੋਲਣ ਲੱਗ ਪਏ ਸਨ। ਇਸ ਨੂੰ ਗੁਰਬਾਣੀ ਵਿਚ ਮਲੇਸ਼ ਬੋਲੀ ਕਿਹਾ ਸੀ।[24] ਇਸੇ ਤਰ੍ਹਾਂ ਨਿੱਜੀ ਜੀਵਨ ਵਿਚ ਉਸ ਸਮੇਂ ਦੇ ਸਭਿਆਚਾਰ ਵਿਚ ਜੋ ਸੰਸਕਾਰ ਨਿਬਾਹੇ ਜਾਂਦੇ ਸਨ, ਇਨ੍ਹਾਂ ਵਿਚ ਜਨਮ ਤੋਂ ਲੈ ਕੇ ਮੌਤ ਤਕ ਦੇ ਸੰਸਕਾਰ ਆਉਂਦੇ ਸਨ। ਹਿੰਦੂਆਂ ਵਿਚ ਬੱਚੇ ਦੇ ਜਨਮ ਵੇਲੇ ਸੂਤਕ ਦਾ ਭਰਮ ਕੀਤਾ ਜਾਂਦਾ ਸੀ।[25] ਅੱਠ ਤੋਂ ਬਾਰਾਂ ਸਾਲ ਦੇ ਬੱਚੇ ਨੂੰ ਜੰਜੂ ਜਾਂ ਜਨੇਊ ਪਾਉਣ ਦੀ ਰਸਮ ਕੀਤੀ ਜਾਂਦੀ ਸੀ।[26] ਪਰ ਸ਼ੂਦਰਾਂ ਤੇ ਇਸਤਰੀਆਂ ਨੂੰ ਜੰਞੂ ਪਹਿਨਣ ਦੀ ਮਨਾਹੀ ਸੀ। ਇਸ ਪਿੱਛੋਂ ਵਿਆਹ ਵਿਚ ਸਾਹਾ ਕਢਾਇਆ ਜਾਂਦਾ ਸੀ।[27] ਜੰਞ ਲੈ ਕੇ ਲਾੜਾ ਸਹੁਰੇ ਘਰ ਜਾਂਦਾ ਸੀ।[28] ਫਿਰ ਡੋਲੀ[29] ਤੋਂ ਪਾਣੀ ਵਾਰਨ ਦਾ ਰਿਵਾਜ ਸੀ।[30] ਮ੍ਰਿਤੂ ਸੰਸਕਾਰ ਵਿਚ ਵੀ ਬਹੁਤ ਸਾਰੇ ਕਰਮਕਾਂਡ ਨਿਬਾਹੇ ਜਾਂਦੇ ਸਨ। ਇਨ੍ਹਾਂ ਵਿਚ ਦੀਵਾ ਵੱਟੀ, ਪਿੰਡ ਦਾਨ ਆਦਿ ਕਰਮ ਕੀਤੇ ਜਾਂਦੇ ਸਨ।[31] ਮੜ੍ਹੀ-ਮਸਾਣਾਂ ਦੀ ਪੂਜਾ ਕੀਤੀ ਜਾਂਦੀ ਸੀ।[32] ਮਰੇ ਹੋਏ ਪ੍ਰਾਣੀ ਦੇ ਸਰਾਧ ਕੀਤੇ ਜਾਂਦੇ ਸਨ।[33] ਮੁਸਲਮਾਨਾਂ ਵਿਚ ਜਨਮ ਸੰਸਕਾਰ, ਸੁੰਨਤ, ਨਿਕਾਹ, ਮੁਰਦੇ ਨੂੰ ਦੱਬਣਾ ਤੇ ਕਬਰ ਬਨਾਉਣ ਆਦਿ ਦਾ ਰਿਵਾਜ ਪ੍ਰਚਲਿਤ ਸੀ।[34] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮਕਾਲੀ ਸਭਿਆਚਾਰ ਬਾਰੇ ਵਿਆਪਕ ਜਾਣਕਾਰੀ ਮਿਲਦੀ ਹੈ। ਇਸ ਤੋਂ ਬਿਨ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਤੋਂ ਉਸ ਸਮੇਂ ਦੇ ਬਾਕੀ ਭਾਰਤੀ ਜਿਵੇਂ ਮਰਾਠੀ, ਗੁਜਰਾਤੀ, ਰਾਜਸਥਾਨੀ, ਬੰਗਾਲੀ ਅਤੇ ਉੱਤਰੀ ਭਾਰਤ ਦੇ ਉਪ ਸਭਿਆਚਾਰਾਂ ਬਾਰੇ ਜਾਣਕਾਰੀ ਮਿਲਦੀ ਹੈ। ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚਲੇ ਬਾਣੀਕਾਰ ਜਿਵੇਂ ਭਗਤ ਨਾਮਦੇਵ, ਭਗਤ ਕਬੀਰ, ਭਗਤ ਧੰਨਾ, ਭਗਤ ਤ੍ਰਿਲੋਚਨ, ਭਗਤ ਜੈਦੇਵ, ਭਗਤ ਰਾਮਾਨੰਦ ਆਦਿ ਵੱਖ ਵੱਖ ਸਭਿਆਚਾਰਾਂ ਨਾਲ ਸੰਬੰਧਿਤ ਸਨ ਤੇ ਉਨ੍ਹਾਂ ਦੀ ਬਾਣੀ ਰਾਹੀਂ ਉਨ੍ਹਾਂ ਦੇ ਜੀਵਨ ਦੇ ਸਮਕਾਲੀ ਸਭਿਆਚਾਰ ਦਾ ਪ੍ਰਗਟਾਵਾ ਸੁਤੇ ਸਿੱਧੇ ਹੁੰਦਾ ਰਿਹਾ।

ਗੁਰੂ ਗ੍ਰੰਥ ਸਾਹਿਬ ਦੀ ਸਭਿਆਚਾਰ ਦੇ ਸੋਮੇ ਵਜੋਂ ਸਭ ਤੋਂ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਜਿਥੇ ਇਸ ਵਿਚ ਸਮਕਾਲੀ ਸਭਿਆਚਾਰ ਦੀ ਝਲਕ ਮਿਲਦੀ ਹੈ, ਉਥੇ ਗੁਰੂ ਗ੍ਰੰਥ ਸਾਹਿਬ ਦੇ ਰਾਹੀਂ ਇਕ ਨਵੀਨ ਸਭਿਆਚਾਰ ਜੋ ਕਰਮਕਾਂਡਾਂ ਦੀ ਥਾਂ ਧਾਰਮਿਕ, ਸਮਾਜਿਕ ਕਦਰਾਂ-ਕੀਮਤਾਂ ਵਾਲੇ ਸਭਿਆਚਾਰ ਦੀ ਸਥਾਪਨਾ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਮਨੁੱਖ ਦੇ ਕਲਿਆਣ ਲਈ ਹੈ। ਇਹ ਕਲਿਆਣ ਉਸ ਦਾ ਲੋਕ ਤੇ ਪਰਲੋਕ ਦੋਹਾਂ ਲਈ ਹੈ। ਸੰਸਾਰ ਵਿਚ ਵਿਚਰਦਿਆਂ ਇਕ ਮਨੁੱਖ ਕਿਹੋ ਜਿਹਾ ਜੀਵਨ ਚੱਜ ਅਪਨਾਵੇ, ਉੱਚ ਅਚਾਰ ਕਿਹੋ ਜਿਹਾ ਹੋਵੇ। ਉਸ ਲਈ ਸਮਾਜਿਕ, ਧਾਰਮਿਕ ਤੇ ਆਰਥਿਕ ਤੌਰ 'ਤੇ ਸਭਿਆਚਾਰ ਜਾਂ ਵਾਤਾਵਰਣ ਕਿੰਜਦਾ ਹੋਵੇ ਜਿਸ ਵਿਚ ਉਹ ਇਕ ਸਭਿਅਕ ਮਨੁੱਖ ਬਣ ਸਕੇ। ਇਸ ਤਰ੍ਹਾਂ ਦੇ ਮਾਡਲ ਗੁਰੂ ਗ੍ਰੰਥ ਸਾਹਿਬ ਸਾਨੂੰ ਦਿੰਦੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਇਕ ਉੱਤਮ ਸਭਿਆਚਾਰ ਪ੍ਰਸਤੁਤੀ ਲਈ ਉਨ੍ਹਾਂ

ਚਿੰਨ੍ਹਾਂ, ਪ੍ਰਤੀਕਾਂ, ਵੰਨਗੀਆਂ, ਲੋਕ ਕਾਵਿ ਰੂਪਾਂ ਜੋ ਲੋਕ ਸਭਿਆਚਾਰ ਦੇ ਨੇੜੇ ਸਨ ਜਿਵੇਂ ਰਾਗ, ਲੋਕ ਕਾਵਿ ਦੇ ਰੂਪਾਂ ਵਿਚ ਬਾਰਾਂਮਾਹ, ਵਾਰਾਂ, ਥਿਤੀਆਂ, ਸਦ, ਅਲਾਹੁਣੀਆਂ, ਕਰਹਲੇ, ਸੁਚੱਜੀ, ਕੁਚੱਜੀ ਆਦਿ ਦੀ ਬਾਖ਼ੂਬੀ ਵਰਤੋਂ ਕੀਤੀ ਗਈ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖ ਮਾਤਰ ਲਈ ਸਮੁੱਚੀ ਧਰਤੀ ਨੂੰ ਇਕ ਇਕਾਈ ਮੰਨ ਕੇ ਇਸਨੂੰ 'ਧਰਮਸ਼ਾਲਾ' ਕਿਹਾ ਹੈ। ਜਿਸ ਵਿਚ ਇਕ ਮਨੁੱਖ ਨੇ ਧਾਰਮਿਕ, ਸਮਾਜਿਕ ਜੀਵਨ ਜੀਉਂਦੀਆਂ ਚੰਗੇ ਮੰਦੇ ਕਰਮ ਘੜਨੇ ਹਨ। ਕਾਰਜ ਕਰਨੇ ਹਨ:

ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥[35]

ਧਰਤੀ ਧਰਮਸਾਲ ਵਿਚ ਅੱਗੇ ਇਕ ਹੋਰ ਧਰਮਸਾਲ ਹੈ ਜਿਥੇ ਮਨੁੱਖ ਨੇ ਸਭਿਅਕ ਬਣਨ ਲਈ ਸਿੱਖਿਆ ਲੈਣੀ ਹੈ ਜਿਸ ਨਾਲ ਉੱਤਮ ਸਭਿਆਚਾਰ ਵਿਕਸਿਤ ਹੋਣਾ ਹੈ:

ਮੈ ਬਧੀ ਸਚੁ ਧਰਮਸਾਲ ਹੈ॥ ਗੁਰਸਿਖਾ ਲਹਦਾ ਭਾਲ ਕੈ॥
ਪੈਰ ਧੋਵਾ ਪਖਾ ਫੇਰਦਾ ਤਿਸ ਨਿਵਿ ਨਿਵਿ ਨਿਉ ਲਗਾ ਪਾਇ ਜੀਉ॥[36]

ਗੁਰੂ ਗ੍ਰੰਥ ਸਾਹਿਬ ਵਿਚ ਸਭਿਆਚਾਰਕ ਜਾਂ ਸਭਿਅਕ ਮਨੁੱਖ ਨੂੰ 'ਸਚਿਆਰ' ਕਿਹਾ ਗਿਆ ਹੈ। ਗੁਰਮੁਖ, ਸੰਤ, ਬ੍ਰਹਮ ਗਿਆਨੀ ਆਦਿ ਸ਼ਬਦ ਵੀ ਸਭਿਅਕ ਮਨੁੱਖ ਦੇ ਸਮਾਨ-ਅਰਥੀ ਹਨ। ਸਭਿਅਕ ਮਨੁੱਖ ਦੀ ਘਾੜਤ ਵੀ ਏਸੇ ਧਰਮਸਾਲ ਵਿਚ ਹੋਣੀ ਹੈ:

ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥[37]

ਧਾਰਮਿਕ ਸਭਿਆਚਾਰ ਵਿਚ ਗੁਰੂ ਗ੍ਰੰਥ ਵਿਚ ਇਕ ਪਰਮਾਤਮਾ ਵਿਚ ਵਿਸ਼ਵਾਸ ਪ੍ਰਗਟਾਇਆ ਗਿਆ ਹੈ। ਜੋ ਸੰਸਾਰ ਦਾ ਕਰਤਾ ਹੈ, ਪਾਲਣ ਵਾਲਾ ਹੈ, ਤਾਰਣ ਵਾਲਾ, ਨਿਰਗੁਣ ਤੇ ਸਰਗੁਣ ਸਰੂਪ ਵਾਲਾ ਹੈ, ਨਿਰਭਉ ਤੇ ਨਿਰਵੈਰ ਸਰੂਪ ਹੈ ਅਤੇ ਸਰਵ ਵਿਆਪਕ ਹੈ ਪਰ ਉਹ ਕੇਵਲ ਇਕ ਹੈ।[38] ਏਥੇ ਬਹੁਦੇਵ ਦੀ ਪੂਜਾ ਦੀ ਕੋਈ ਥਾਂ ਨਹੀਂ:

ਇਕਸੁ ਬਾਝਹੁ ਦੂਜਾ ਕੋ ਨਹੀ ਕਿਸ ਅਗੈ ਕਰਹਿ ਪੁਕਾਰਾ॥[39]

ਪਰਮਾਤਮਾ ਦੀ ਪੂਜਾ ਵਿਧੀ ਜਾਂ ਅਰਾਧਨਾ ਢੰਗ ਵਿਚ ਕਰਮਕਾਂਡ ਬੇਲੋੜੇ ਹਨ। ਕਰਮਕਾਂਡਾਂ ਨੂੰ ਪਾਖੰਡ ਕਿਹਾ ਹੈ :

ਕਰਮਕਾਂਡ ਬਹੁ ਕਰਹਿ ਆਚਾਰ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ॥[40]

ਪਰਮਾਤਮਾ ਦੀ ਪ੍ਰਾਪਤੀ ਲਈ ਤੀਰਥ ਰਟਨ, ਭੇਖ ਧਾਰਨੇ, ਵਰਤ ਨੇਮ, ਨੰਗੇ ਰਹਿਣਾ, ਮੌਨ ਧਾਰਨਾ, ਨਿਵਲੀ ਕਰਮ, ਬਹੁਤੇ ਪਾਠ, ਟਿੱਕੇ ਲਾਉਣੇ, ਹੋਮ, ਯੱਗ ਆਦਿ ਕਰਮਕਾਂਡ ਇਕ ਚੰਗੇ ਧਾਰਮਿਕ ਸਭਿਆਚਾਰ ਦਾ ਅੰਗ ਨਹੀਂ ਹਨ ਅਤੇ ਇਸ ਲਈ ਇਨ੍ਹਾਂ ਦੀ ਨਿਖੇਧੀ ਕੀਤੀ ਗਈ ਹੈ।[41] ਇਨ੍ਹਾਂ ਦੀ ਥਾਂ ਧਾਰਮਿਕ ਸਭਿਆਚਾਰ ਦੇ ਵਿਕਾਸ ਵਿਚ ਪਰਮਾਤਮਾਂ ਦੀ ਪ੍ਰਾਪਤੀ ਲਈ ਨਾਮ ਸਿਮਰਨ, ਸਤਿਗੁਰੂ, ਭਾਉ ਭਗਤੀ, ਅਰਦਾਸ, ਸਤਿਸੰਗਤ, ਸੇਵਾ ਆਦਿ ਸਾਧਨ ਦੱਸੇ ਗਏ ਹਨ।

ਧਾਰਮਿਕ ਸਭਿਆਚਾਰ ਤੋਂ ਅੱਗੇ ਸਮਾਜਿਕ ਸਭਿਆਚਾਰ ਵਿਚ ਇੱਕ ਅਜਿਹੇ ਸਭਿਆਚਾਰਕ ਸਮਾਜ ਦੀ ਲੋਚਨਾ ਕੀਤੀ ਹੈ ਜਿਸ ਵਿਚ ਕੋਈ ਜਾਤ ਪਾਤ ਨਹੀਂ ਹੈ।[42] ਮਨੁੱਖ ਇਕ ਨੂਰ ਤੋਂ ਉਪਜੇ ਹੋਣ ਕਰਕੇ ਇਕ ਸਮਾਨ ਹਨ।[43] ਜੋਤ ਦੀ ਸਮਾਨਤਾ ਕਰਕੇ ਸਾਰੇ ਲੋਕਾਂ ਨੂੰ ਵੀ ਸਮਾਨ ਨਜ਼ਰ ਨਾਲ ਵੇਖਿਆ ਜਾਂਦਾ ਹੈ ਸਤਿਕਾਰ ਦਿੱਤਾ ਜਾਂਦਾ ਹੈ।[44] ਇਕ ਸਭਿਅਕ ਸਮਾਜ ਵਿਚ ਜਾਤ ਜਾਂ ਉੱਚੀ ਕੁਲ ਦੀ ਸਮਾਨਤਾ ਉਸਦੇ ਕਰਮਾਂ ਕਰਕੇ ਨਿਸ਼ਚਿਤ ਹੁੰਦੀ ਹੈ। ਅਗਰ ਮਨੁੱਖ ਚੰਗੇ ਕਰਮ ਕਰਦਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਉਹ ਉੱਚਾ ਹੈ। ਜੇਕਰ ਉਹ ਮਾੜੇ ਕਰਮ ਕਰਦਾ ਹੈ ਤਾਂ ਨੀਵਾਂ ਹੈ।[45] ਦੂਜਾ ਇਕ ਵਿਕਸਿਤ ਤੇ ਸਥਾਈ ਸਮਾਜਿਕ ਸਭਿਆਚਾਰ ਲਈ ਘਰ ਬਾਹਰ ਛੱਡਕੇ ਭੱਜਣ ਦੀ ਨਿਖੇਧੀ ਕੀਤੀ ਹੈ। ਇਕ ਪਰਿਵਾਰ ਦੀ ਬਿਹਤਰੀ ਸਮਾਜ ਵਿਚ ਰਹਿ ਕੇ, ਗ੍ਰਹਿਸਥ ਧਰਮ ਧਾਰਨ ਕਰਕੇ ਹੀ ਸੰਭਵ ਹੁੰਦੀ ਹੈ। ਇਸ ਲਈ ਗ੍ਰਹਿਸਥ ਧਰਮ ਧਾਰਨ ਉੱਤੇ ਜ਼ੋਰ ਦਿੱਤਾ ਗਿਆ ਹੈ।[46] ਇਕ ਚੰਗਾ ਸਮਾਜ ਸਿਰਜਨ ਵਿਚ ਔਰਤ ਦਾ ਬੜਾ ਮਹੱਤਵਪੂਰਨ ਸਥਾਨ ਹੁੰਦਾ ਹੈ। ਇਕ ਸੁਚੱਜੀ ਗ੍ਰਿਹਣੀ ਪਰਿਵਾਰ ਤੇ ਸਮਾਜ ਨੂੰ ਸਭਿਅਕ ਬਣਾ ਸਕਦੀ ਹੈ ਅਤੇ ਇਕ ਕੁਚੱਜੀ ਔਰਤ ਸਭਿਆਚਾਰ ਦਾ ਚੀਰ-ਹਰਣ ਵੀ ਕਰ ਸਕਦੀ ਹੈ। ਜਿਵੇਂ ਕਿ ਵਰਤਮਾਨ ਸਮੇਂ ਵਿਚ ਵੇਖ ਰਹੇ ਹਾਂ। ਇਹ ਸਭ ਕੁਝ ਇਸਤਰੀ ਦੇ ਸਮਾਜ ਵਿਚ ਸਥਾਨ 'ਤੇ ਨਿਰਭਰ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸਤਰੀਆਂ ਦੀ ਮਹੱਤਤਾ ਸਵੀਕਾਰ ਕਰਕੇ ਉਸਨੂੰ ਉੱਚਾ ਚੁੱਕਿਆ ਗਿਆ ਹੈ। ਘਰ ਪਰਿਵਾਰ ਦੀਆਂ ਕਦਰਾਂ-ਕੀਮਤਾਂ ਵਿਚ ਰਹਿ ਕੇ ਇਸਤਰੀ ਇਕ ਚੰਗੀ ਅਗਵਾਈ ਦੇ ਸਕਦੀ ਹੈ।[47]

ਇਸਤਰੀਆਂ ਲਈ ਵੀ ਅੱਗੇ ਦਿਸ਼ਾ ਨਿਰਦੇਸ਼ ਹਨ। ਚੱਜ ਅਚਾਰ ਵਾਲੀ ਇਸਤਰੀ ਜੋ ਸਮਾਜ ਦੀ ਸਭਿਆਚਾਰਕ ਬਿਹਤਰੀ ਕਰਦੀ ਹੈ ਨੂੰ ਸੁਚੱਜੀ[48], ਸੁਹਾਗਣ[49] ਕਿਹਾ ਹੈ। ਸੁਹਾਗਣ ਹਮੇਸ਼ਾ ਸੰਤੋਖੀ, ਮਿੱਠ ਬੋਲਣੀ ਅਤੇ ਸਹਿਜ ਵਿਚ ਜੀਵਨ ਬਤੀਤ ਕਰਨ ਵਾਲੀ ਹੁੰਦੀ ਹੈ।[50] ਦੂਜੇ ਪਾਸੇ ਕੁਚੱਜੀ[51] ਇਸਤਰੀ ਦਾ ਵੀ ਜ਼ਿਕਰ ਹੈ ਜੋ ਬੁਰੇ ਅਚਾਰ

ਦੀ ਹੁੰਦੀ ਹੈ। ਉਸ ਨੂੰ ਦੁਹਾਗਣ ਵੀ ਕਿਹਾ ਹੈ।[52] ਸਮਾਜਿਕ ਤੌਰ 'ਤੇ ਜੀਵਨ ਵਿਚ ਜਨਮ ਤੋਂ ਮੌਤ ਤਕ ਜੋ ਸੰਸਕਾਰ ਨਿਬਾਹੇ ਜਾਂਦੇ ਹਨ ਉਨ੍ਹਾਂ ਬਾਰੇ ਵੀ ਗੁਰੂ ਗ੍ਰੰਥ ਸਾਹਿਬ ਵਿਚ ਦਿਸ਼ਾ ਨਿਰਦੇਸ਼ ਕੀਤੇ ਗਏ ਹਨ। ਵਿਅਰਥ ਦੇ ਕਰਮਕਾਂਡੀ ਸੰਸਕਾਰਾਂ ਨੂੰ ਨਿੰਦਿਆ ਗਿਆ ਹੈ। ਕਿਉਂਕਿ ਇਕ ਤਾਂ ਇਹ ਭਰਮ ਪੈਦਾ ਕਰਦੇ ਹਨ ਦੂਜੇ ਫ਼ਜ਼ੂਲ ਖ਼ਰਚੀ ਦਾ ਵੱਡਾ ਕਾਰਨ ਹਨ। ਵਿਅਕਤੀ ਇਨ੍ਹਾਂ ਸੰਸਕਾਰਾਂ ਵਿਚ ਫਸਕੇ ਜਿਥੇ ਮਾਨਸਿਕ ਤੇ ਸਰੀਰਿਕ ਤੌਰ 'ਤੇ ਕਈ ਦੁੱਖ ਹੰਢਾਉਂਦਾ ਹੈ, ਉਥੇ ਬ੍ਰਾਹਮਣਾਂ, ਭਾਈਆਂ ਤੇ ਮੁੱਲਾਂ-ਮੁਲਾਣਿਆਂ ਦੀ ਲੁੱਟ ਦਾ ਸ਼ਿਕਾਰ ਵੀ ਹੁੰਦਾ ਹੈ। ਪ੍ਰੀਤ ਤੋਂ ਸਖਣੀਆਂ ਰੀਤਾਂ ਨੂੰ ਜਲਾ ਦੇਣ ਲਈ ਕਿਹਾ ਹੈ।[53]

ਬੱਚੇ ਦੇ ਜਨਮ ਵੇਲੇ ਕਿਸੇ ਤਰ੍ਹਾਂ ਦੇ ਸੂਤਕ ਨੂੰ ਨਹੀਂ ਮੰਨਿਆ।[54] ਮੁੰਡਨ, ਜਨੇਊ[55] ਅਤੇ ਸੁੰਨਤ[56] ਆਦਿ ਦੀ ਨਿਖੇਧੀ ਕੀਤੀ ਗਈ ਹੈ। ਇਸ ਦੀ ਥਾਂ ਦਇਆ, ਸੰਤੋਖ, ਜਤ-ਸਤ ਆਦਿ ਦਾ ਧਰਮ ਧਾਰਨ ਕਰਨ ਦੀ ਸਿੱਖਿਆ ਦਿੱਤੀ ਗਈ ਹੈ। ਵਿਆਹ ਸਮੇਂ ਸਾਹਾ ਕਢਾਉਣ ਦੀ ਮਨਾਹੀ ਕੀਤੀ ਹੈ।[57] ਵਿਆਹ ਦੀ ਪ੍ਰਕ੍ਰਿਆ ਦਾ ਵਰਣਨ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਛੰਤ ਵਿਚ ਆਤਮਾ ਤੇ ਪਰਮਾਤਮਾ, ਜੀਵ ਅਤੇ ਈਸ਼ਵਰ ਦੇ ਮੇਲ ਦੀ ਤਰ੍ਹਾਂ ਵਰਣਨ ਕੀਤਾ ਗਿਆ ਹੈ।[58] ਮ੍ਰਿਤਕ ਪ੍ਰਾਣੀ ਲਈ ਕੀਤੀਆਂ ਜਾਂਦੀਆਂ ਰਸਮਾਂ ਦੀ ਵੀ ਨੁਕਤਾਚੀਨੀ ਕੀਤੀ ਗਈ ਹੈ। ਗੁਰੂ ਗ੍ਰੰਥ ਸਾਹਿਬ ਵਿਚ ਰੋਣ-ਪਿੱਟਣ[59], ਦੀਵਾ-ਵੱਟੀ, ਪਿੰਡ ਦਾਨ[60], ਮੜੀ ਮਸਾਣ ਦੀ ਪੂਜਾ[61], ਸ਼ਰਾਧ[62] ਆਦਿ ਦੀ ਥਾਂ ਕੇਵਲ ਪਰਮਾਤਮਾ ਦਾ ਨਾਮ ਜਪਣ ਤੇ ਭਾਣਾ ਮੰਨਣ ਲਈ ਉਪਦੇਸ਼ ਹੈ। ਅਲਾਹੁਣੀਆਂ ਤੇ ਰਾਮਕਲੀ ਸਦ ਦੋ ਵਿਸ਼ੇਸ਼ ਬਾਣੀਆਂ ਇਸੇ ਪ੍ਰਥਾਇ ਸਿੱਖਿਆ ਦਿੰਦੀਆਂ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਖਾਣ-ਪੀਣ, ਪਹਿਨਣ, ਨੱਚਣ-ਕੁੱਦਣ, ਖੇਡਣ-ਮੱਲਣ ਬਾਰੇ ਵੀ ਵਿਚਾਰ ਪ੍ਰਸਤੁਤ ਹਨ। ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਭੋਜਨ ਜੋ ਸੁਸਤੀ ਪੈਦਾ ਕਰੇ, ਵਿਕਾਰਾਂ ਦਾ ਕਾਰਨ ਬਣੇ ਉਹ ਨਹੀਂ ਛਕਣਾ।[63] ਲੋੜ ਤੋਂ ਵੱਧ ਖਾਧਾ ਭੋਜਨ[64] ਤੇ ਬੇਲੋੜੇ ਸੁਆਦ[64] ਸਰੀਰ ਵਿਚ ਰੋਗ ਪੈਦਾ ਕਰਦੇ ਹਨ। ਇਸ ਲਈ 'ਰਸ ਅੰਮ੍ਰਿਤ ਖੀਰ ਘਿਆਲੀ' ਵਰਗਾ ਸਾਦਾ ਭੋਜਨ ਜਿਸ ਦੀ ਮਿਕਦਾਰ ਵੀ ਥੋੜ੍ਹੀ ਹੋਵੇ ਹੀ ਖਾਣ ਬਾਰੇ ਦੱਸਿਆ ਹੈ।[66] ਪੀਣ ਯੋਗ ਪਦਾਰਥਾਂ ਵਿਚ ਸ਼ਰਾਬ ਆਦਿ ਨਸ਼ਿਆਂ ਤੋਂ ਰੋਕਿਆ ਗਿਆ ਹੈ।[67] ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਪਹਿਰਾਵਾ ਉਹ ਹੀ ਪਹਿਨਣਾ ਜਿਸ ਤੋਂ ਮਨ ਅੰਦਰ ਵਿਕਾਰ ਨਾ ਪੈਦਾ ਹੋਣ।[68] ਉਂਜ ਗੁਰਬਾਣੀ ਵਿਚ ਵੱਖ-ਵੱਖ ਰੰਗਾਂ ਨੂੰ ਅਧਿਆਤਮਕ ਅਰਥ ਦੇ ਕੇ ਮਹੱਤਵ ਜ਼ਰੂਰ ਦਿੱਤਾ ਗਿਆ ਹੈ। ਇਨ੍ਹਾਂ ਰੰਗਾਂ ਦੀ ਵਰਤੋਂ ਗੁਣ ਪੈਦਾ ਕਰਨ ਲਈ ਕਰਨੀ ਹੈ। ਜਿਵੇਂ ਲਾਲ ਰੰਗ ਪ੍ਰੇਮ ਤੇ ਸੰਜੋਗ, ਚਿੱਟਾ ਰੰਗ ਪਵਿੱਤਰਤਾ ਤੇ ਕੁਲੀਨਤਾ ਦਾ ਪ੍ਰਤੀਕ ਹੈ। ਏਸੇ ਤਰ੍ਹਾਂ ਭਗਵਾ ਰੰਗ ਮਨ

'ਤੇ ਕਾਬੂ ਪਾਉਣ ਵਾਲਾ, ਨੀਲਾ ਮੁਸਲਮਾਨੀ ਰੰਗ ਪ੍ਰਵਾਨਿਆ ਗਿਆ ਹੈ। ਅਜਿਹੇ ਪਹਿਰਾਵੇ ਤੇ ਵੇਸ ਪਹਿਨਦਿਆਂ ਨਾਲ ਜੇ ਗੁਣ ਪੈਦਾ ਨਾ ਕੀਤੇ ਜਾਣ ਤਾਂ ਫਿਰ ਵਿਕਾਰ ਪੈਦਾ ਹੋ ਜਾਂਦੇ ਹਨ।[69] ਇਸ ਲਈ ਸਾਦੇ ਲਿਬਾਸ ਲਈ ਸਿੱਖਿਆ ਦਿੱਤੀ ਹੈ।[70] ਖਾਣ-ਪੀਣ ਤੇ ਪਹਿਨਣ ਸੰਬੰਧੀ ਇਕ ਸ਼ਰਤ ਜੋ ਜ਼ਰੂਰੀ ਹੈ ਕਿ ਖਾਂਦੇ ਤੇ ਪਹਿਨਦੇ ਸਮੇਂ ਪਰਮਾਤਮਾ ਨੂੰ ਚੇਤੇ ਰੱਖਣਾ ਹੈ, ਵਿਸਾਰਨਾ ਨਹੀਂ।[71] ਖੇਡਾਂ ਆਦਿ ਬਾਰੇ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੱਧਾਂਤ ਹੈ ਕਿ ਖੇਡਣਾ ਮਨ ਦਾ ਚਾਉ ਹੈ। ਸਰੀਰਿਕ ਤੰਦਰੁਸਤੀ ਲਈ ਮੱਲ ਅਖਾੜਿਆਂ ਦੇ ਸੰਕੇਤ ਹਨ।[73] ਇਸ ਤੋਂ ਬਿਨਾਂ ਸਭਿਆਚਾਰ ਨਾਲ ਸੰਬੰਧਿਤ ਕਿੱਤਿਆਂ, ਧੰਦਿਆਂ ਆਦਿ ਦਾ ਵੀ ਜ਼ਿਕਰ ਹੈ।

ਉਪਰੋਕਤ ਤੋਂ ਸਾਰ ਤੌਰ ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਮਨੁੱਖ ਨੂੰ ਸਭਿਅਕ ਬਣਾਉਣ ਲਈ ਦਿਸ਼ਾ ਨਿਰਦੇਸ਼ ਦਿੰਦੇ ਹਨ। ਸਭਿਅਕ ਮਨੁੱਖ ਹੀ ਸਭਿਅਕ ਸਮਾਜ ਸਿਰਜ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਦਿਸ਼ਾ ਨਿਰਦੇਸ਼ ਅਨੁਸਾਰ ਸਿਰਜੇ ਸਮਾਜ ਵਿਚ ਧਾਰਮਿਕ, ਸਮਾਜਿਕ ਤੌਰ 'ਤੇ ਜਿਥੇ ਸਮਾਨਤਾ ਹੋਵੇਗੀ ਉਥੇ ਕਰਮਕਾਂਡਾਂ ਦੀ ਕੋਈ ਥਾਂ ਨਹੀਂ ਹੋਵੇਗੀ। ਮਨੁੱਖ ਸਚਿਆਰ ਜਾਂ ਗੁਰਮੁਖ ਬਣ ਕੇ ਜਿਥੇ ਆਪਣਾ ਕਲਿਆਣ ਕਰੇਗਾ ਉਥੇ ਸਮਾਜ ਦੇ ਕਲਿਆਣ ਲਈ ਵੀ ਯਤਨਸ਼ੀਲ ਹੋਵੇਗਾ। ਸਮਾਜ ਦਾ ਕਲਿਆਣ ਹੀ ਸਚਿਆਰ ਦਾ ਚੱਜ ਅਚਾਰ ਹੋਵੇਗਾ ਤਾਂ ਫਿਰ 'ਬੇਗਮਪੁਰੇ' ਵਰਗਾ ਸਭਿਆਚਾਰ ਆਪਣੇ ਆਪ ਉਸਰਿਆ ਦਿਖਾਈ ਦੇਵੇਗਾ।

## ਟਿੱਪਣੀਆਂ ਤੇ ਹਵਾਲੇ


1. ਗੁਰਬਖ਼ਸ਼ ਸਿੰਘ ਫਰੈਂਕ, *ਸਭਿਆਚਾਰ ਅਤੇ ਪੰਜਾਬੀ ਸਭਿਆਚਾਰ*, ਪੰਜਾਬੀ ਰਾਈਟਰਜ਼ ਸੋ. ਲਿਮਿ., ਲੁਧਿਆਣਾ, 1987, ਪੰਨਾ 12.
2. *ਉਹੀ,* ਪੰਨਾ 16.
3. ਦੇਵਿੰਦਰ ਦੀਪ, *ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਗੁਰੂ ਨਾਨਕ ਬਾਣੀ ਵਿਚ ਭਾਰਤੀ ਸਭਿਆਚਾਰ ਦਾ ਚਿਤ੍ਰਨ*, ਭਾਸ਼ਾ ਵਿਭਾਗ ਪੰਜਾਬ, 1983, ਪੰਨਾ 10.
4. ਵੀ ਐਸ. ਆਪਟੇ, *ਸੰਸਕ੍ਰਿਤ ਹਿੰਦੀ ਕੋਸ਼* ।
5. *ਸਭਿਆਚਾਰ ਤੇ ਪੰਜਾਬੀ ਸਭਿਆਚਾਰ,* ਪੰਨਾ 18.
6. *ਉਹੀ,* ਪੰਨਾ, 19.
7. ਕਰਨਲ ਐਸ.ਪੀ. *ਹਿੰਦੁਸਤਾਨੀ ਸਭਿਆਚਾਰ ਦੀ ਰੂਪ-ਰੇਖਾ,* ਪੰਚਾਲ ਪ੍ਰੈਸ ਪਬਲੀਕੇਸ਼ਨ, 65, ਗੋਖਲੇ ਮਾਰਕੀਟ, ਦਿੱਲੀ, 1956, ਪੰਨਾ 2.
8. ਦੇਵਿੰਦਰ ਦੀਪ, ਪੰਨਾ 12.
9. *ਉਹੀ,* ਪੰਨਾ, 13.
10. ਬ੍ਰਹਮ ਜਗਦੀਸ਼ ਸਿੰਘ, *ਸਭਿਆਚਾਰ ਮਾਨਵ ਵਿਗਿਆਨ,* ਵਾਰਿਸ ਸ਼ਾਹ ਫਾਊਂਡੇਸਨ, ਅੰਮ੍ਰਿਤਸਰ, 1990, ਪੰਨੇ 29-30.

11. ਦੇਵਿੰਦਰ ਦੀਪ, ਪੰਨਾ, 94.
12. ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ॥ *ਗੁਰੂ ਗ੍ਰੰਥ ਸਾਹਿਬ*, ਪੰਨਾ 637.
13. ਸੰਕਰ ਕ੍ਰੋੜਿ ਤੇਤੀਸ ਧਿਆਇਓ ਨਹੀਂ ਜਾਨਿਓ ਹਰਿ ਮਰਮਾਮ।
ਸੁਰਿ ਨਰ ਗਣ ਗੰਧ੍ਰਬ ਜਸੁ ਗਾਵਹਿ ਸਭ ਗਾਵਤ ਜੇਤ ਉਪਾਮ॥ *ਉਹੀ,* ਪੰਨਾ, 719.
14. *ਉਹੀ,* ਪੰਨਾ 642, 1034.
15. *ਉਹੀ,* ਪੰਨੇ 467, 470, 461, 1003, 1343.
16. *ਉਹੀ,* ਪੰਨਾ 324, 1128.
17. *ਉਹੀ,* ਪੰਨਾ 149, 1258.
18. *ਉਹੀ,* ਪੰਨੇ 141, 477, 1083-84.
19. *ਉਹੀ,* ਪੰਨੇ 1083-84.
20. *ਉਹੀ,* ਪੰਨੇ 16, 140, 729.
21. *ਉਹੀ,* ਪੰਨਾ 472.
22. *ਉਹੀ,* ਪੰਨਾ 470.
23. *ਉਹੀ,* ਪੰਨਾ 472.
24. *ਉਹੀ,* ਪੰਨਾ 663.
25. *ਉਹੀ,* ਪੰਨਾ 472.
26. *ਉਹੀ,* ਪੰਨਾ 471.
27. *ਉਹੀ,* ਪੰਨਾ 904.
28. *ਉਹੀ,* ਪੰਨਾ 351.
29. *ਉਹੀ,* ਪੰਨਾ 417.
30. *ਉਹੀ.*
31. *ਉਹੀ,* ਪੰਨਾ 358.
32. *ਉਹੀ,* ਪੰਨਾ 1190.
33. *ਉਹੀ,* ਪੰਨਾ 472.
34. ਡਾ. ਦੇਵਿੰਦਰ ਦੀਪ, ਪੰਨਾ 269.
35. *ਗੁਰੂ ਗ੍ਰੰਥ ਸਾਹਿਬ*, ਪੰਨਾ 7.
36. *ਉਹੀ,* ਪੰਨਾ 73.
37. *ਉਹੀ,* ਪੰਨਾ 7.
38. *ਉਹੀ,* ਪੰਨੇ 1, 350, 390, 379.
39. *ਉਹੀ,* ਪੰਨਾ 141.

40. *ਉਹੀ,* ਪੰਨਾ 162.
41. *ਉਹੀ,* ਪੰਨੇ 467, 641, 1003, 1347 ਆਦਿ।
42. *ਉਹੀ,* ਪੰਨੇ 83, 1129.
43. ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ *ਉਹੀ,* ਪੰਨਾ 1349.
44. ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥ *ਉਹੀ,* ਪੰਨਾ 349.
45. ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥
    ਸਾ ਜਾਤਿ, ਸਾ ਪਤਿ ਹੈ ਜੇਹੇ ਕਰਮ ਕਮਾਇ॥ *ਉਹੀ,* ਪੰਨਾ 1330.
46. *ਉਹੀ,* ਪੰਨੇ 419, 599, 108, 587.
47. ਕਢਿ ਕਸੀਦਾ ਪਹਿਰਹਿ ਚੋਲੀ ਤਾ ਤੁਮ ਜਾਣਹੁ ਨਾਰੀ॥
    ਜੇ ਘਰੁ ਰਾਖਹਿ ਬੁਰਾ ਨ ਚਾਖਹਿ ਹੋਵਹਿ ਕੰਤ ਪਿਆਰੀ॥ *ਉਹੀ,* ਪੰਨਾ 1171.
48. *ਉਹੀ,* ਪੰਨਾ 762.
49. *ਉਹੀ,* ਪੰਨੇ 97, 426, 722.
50. ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ॥
    ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥ *ਉਹੀ,* ਪੰਨਾ 17.
51. *ਉਹੀ,* ਪੰਨੇ 762.
52. *ਉਹੀ,* ਪੰਨੇ 72, 426.
53. ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥
    ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੇ॥*ਉਹੀ,* ਪੰਨਾ 590.
54. *ਉਹੀ,* ਪੰਨਾ 472.
55. *ਉਹੀ,* ਪੰਨਾ 471.
56. *ਉਹੀ,* ਪੰਨਾ 477.
57. *ਉਹੀ,* ਪੰਨਾ 904.
58. *ਉਹੀ,* ਪੰਨਾ 763.
59. *ਉਹੀ,* ਪੰਨਾ 418.
60. *ਉਹੀ,* ਪੰਨਾ 358.
61. *ਉਹੀ,* ਪੰਨੇ 634, 1190.
62. *ਉਹੀ,* ਪੰਨਾ 472.
63. *ਉਹੀ,* ਪੰਨਾ 16.
64. ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥ *ਉਹੀ,* ਪੰਨਾ 790.
65. ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥ ਪੰਨਾ 1255.

66. *ਉਹੀ,* ਪੰਨੇ 467, 939.
67. *ਉਹੀ,* ਪੰਨੇ 360, 721.
68. *ਉਹੀ,* ਪੰਨਾ 16.
69. *ਉਹੀ,* ਪੰਨੇ 54, 729.
70. *ਉਹੀ,* ਪੰਨਾ 473.
71. ਜੋ ਬਿਨੁ ਸਤਿਗੁਰ ਸੇਵੇ ਖਾਂਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ ॥ *ਉਹੀ,* ਪੰਨਾ 306.
72. *ਉਹੀ,* ਪੰਨਾ 460.
73. *ਉਹੀ,* ਪੰਨਾ 1280.

# ਗੁਰਬਾਣੀ ਅਧਿਐਨ ਲੋਕਧਾਰਾਈ ਵਿਧੀ

*ਗੁਰਮੀਤ ਸਿੰਘ**

ਗੁਰਬਾਣੀ ਨੂੰ ਹੁਣ ਤਕ ਜਿਨ੍ਹਾਂ ਅਧਿਐਨ ਵਿਧੀਆਂ ਰਾਹੀਂ ਸਮਝਣ ਦਾ ਯਤਨ ਕੀਤਾ ਗਿਆ ਹੈ ਉਨ੍ਹਾਂ ਵਿਚੋਂ ਵਧੇਰੇ ਗੁਰਬਾਣੀ ਦੇ ਸ਼ਬਦਾਰਥ, ਟੀਕੇ ਅਤੇ ਵਿਭਿੰਨ ਸੰਪ੍ਰਦਾਵਾਂ ਨਾਲ ਸੰਬੰਧਿਤ ਵਿਦਵਾਨਾਂ ਵੱਲੋਂ ਕੀਤੀ ਗਈ ਸ਼ਰਧਾਭਾਵੀ ਵਿਆਖਿਆ ਹੀ ਮੁੱਖ ਹਨ। ਇਸ ਤੋਂ ਇਲਾਵਾ ਸੰਕਲਪਾਂ ਅਤੇ ਸਿੱਧਾਂਤਾਂ ਦੇ ਨਾਲ ਨਾਲ ਗੁਰਬਾਣੀ ਦੇ ਕਾਵਿਕ ਮੁਹਾਵਰੇ, ਇਸ ਵਿਚਲੇ ਅਰਥ ਸੰਦੇਸ਼ ਅਤੇ ਇਸ ਸੰਦੇਸ਼ ਦੇ ਸੰਚਾਰ ਦੇ ਮਸਲਿਆਂ ਨੂੰ ਵਿਸ਼ਵ ਪੱਧਰ ਉਪਰ, ਪ੍ਰਚਲਿਤ ਪਹੁੰਚ ਵਿਧੀਆਂ ਰਾਹੀਂ, ਵਿਚਾਰਨ ਦੇ ਕੁਝ ਵਿਰਲੇ ਯਤਨ ਵੀ ਵੇਖਣ ਨੂੰ ਮਿਲਦੇ ਹਨ। ਗੁਰਬਾਣੀ ਦੇ ਇਹ ਸਾਰੇ ਅਧਿਐਨ ਆਪਣੀਆਂ ਸੀਮਾਵਾਂ ਦੇ ਬਾਵਜੂਦ ਆਪਣੇ ਆਪਣੇ ਪ੍ਰਸੰਗ ਵਿਚ ਬਹੁਤ ਹੀ ਮੁੱਲਵਾਨ ਹਨ ਅਤੇ ਇਹ ਗੁਰਬਾਣੀ ਦੀ ਅਮੀਰ ਵਿਰਾਸਤ ਨੂੰ ਹੋਰ ਵਡੇਰੇ ਪਰਿਪੇਖ ਵਿਚ ਸਮਝਣ ਲਈ ਸਹਾਈ ਵੀ ਹੁੰਦੇ ਹਨ।

ਗੁਰਬਾਣੀ ਅੰਦਰ ਦਾ ਵਿਸ਼ਵ ਮਨੁੱਖੀ ਜੀਵਨ ਦੇ ਅਧਿਆਤਮਿਕ ਸਰੋਕਾਰਾਂ ਤਕ ਹੀ ਸੀਮਿਤ ਨਹੀਂ ਸਗੋਂ ਇਹ ਤਾਂ ਇਹਲੌਕਿਕਤਾ ਦੇ ਮਾਧਿਅਮ ਰਾਹੀਂ ਪਾਰਲੌਕਿਕਤਾ ਤਕ ਫੈਲਦਾ ਹੈ। ਜੀਵ ਅਤੇ ਜੀਵਨ ਨਾਲ ਸੰਬੰਧਿਤ ਇਹਲੌਕਿਕਤਾ ਆਪਣੇ ਜਿਨ੍ਹਾਂ ਵਿਭਿੰਨ ਰੰਗਾਂ, ਰੂਪਾਂ ਵਿਚ ਫੈਲੀ ਨਜ਼ਰ ਆਉਂਦੀ ਹੈ ਉਨ੍ਹਾਂ ਵਿਚੋਂ ਸਭ ਤੋਂ ਉਭਰਵੇਂ ਰੰਗ ਪੰਜਾਬੀ/ਭਾਰਤੀ ਲੋਕਧਾਰਾ ਦੇ ਹਨ।

ਲੋਕਧਾਰਾ ਦਾ ਅਨੁਸ਼ਾਸਨ ਜੋ ਉਨ੍ਹੀਵੀਂ ਸਦੀ ਦੇ ਦੂਜੇ ਅੱਧ ਵਿਚ ਨਿਖਰ ਕੇ ਸਾਹਮਣੇ ਆਇਆ, ਨੇ ਸਾਹਿਤਕ ਕਿਰਤਾਂ ਦੇ ਲੋਕਧਾਰਾਈ ਅਧਿਐਨ ਦੀ ਚੇਤਨਾ ਨੂੰ ਵਿਕਸਿਤ ਕੀਤਾ। ਸਾਹਿਤਕ ਰਚਨਾਵਾਂ ਨੂੰ ਜਿਥੇ ਦੂਜੀਆਂ ਹੋਰ ਵਿਧੀਆਂ ਦੀ ਮਦਦ ਨਾਲ ਸਮਝਿਆ ਜਾਂਦਾ ਸੀ ਉਸ ਦੇ ਨਾਲ ਲੋਕਧਾਰਾਈ ਵਿਧੀ ਦੀ ਵਰਤੋਂ ਵੀ ਹੋਣ ਲੱਗੀ। ਪੱਛਮ ਵਿਚ ਸਾਹਿਤਕ ਕਿਰਤਾਂ ਨੂੰ ਲੋਕਧਾਰਾਈ ਦ੍ਰਿਸ਼ਟੀ ਤੋਂ ਦੇਖਣ, ਜਾਚਣ ਦੇ ਯਤਨ ਭਾਵੇਂ ਚਿਰੋਕੇ ਸ਼ੁਰੂ ਹੋ ਚੁੱਕੇ ਹਨ ਪਰ ਪੰਜਾਬੀ ਵਿਚ ਇਸ ਦਾ ਆਰੰਭ ਬਹੁਤਾ ਪੁਰਾਣਾ ਨਹੀਂ। ਵੀਹਵੀਂ ਸਦੀ ਦੇ ਅੱਠਵੇਂ ਦਹਾਕੇ ਵਿਚ ਗੁਰਬਾਣੀ ਨੂੰ ਲੋਕਧਾਰਾਈ ਦ੍ਰਿਸ਼ਟੀ ਤੋਂ ਦੇਖਣ ਦੇ ਯਤਨ ਸ਼ੁਰੂ ਹੋਏ। ਗੁਰਬਾਣੀ ਪਰਮਾਤਮਾ ਨਾਲ ਜੁੜਨ ਦੀ ਜੁਗਤ

* ਰੀਡਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਨੂੰ ਦ੍ਰਿੜ੍ਹ ਕਰਵਾਉਂਦੀ ਹੋਈ ਆਪਣੇ ਸਮੇਂ ਦੀ ਸੰਸਕ੍ਰਿਤੀ ਅਤੇ ਲੋਕ ਜੀਵਨ ਨੂੰ ਵੀ ਭਾਵਪੂਰਤਾ ਸਹਿਤ ਚਿਤਰਦੀ ਹੈ। ਆਪਣੀ ਗੱਲ ਕਹਿਣ ਲਈ ਗੁਰੂ ਅਤੇ ਭਗਤ ਕਵੀ ਲੋਕਧਾਰਾਈ ਸੋਮਿਆਂ ਦੀ ਭਰਪੂਰ ਵਰਤੋਂ ਕਰਦੇ ਹਨ। ਲੋਕਧਾਰਾਈ ਅਧਿਐਨ ਗੁਰਬਾਣੀ ਦੇ ਉਨ੍ਹਾਂ ਪਸਾਰਾਂ ਨੂੰ ਉਘਾੜਨ ਦਾ ਯਤਨ ਕਰਦੇ ਹਨ ਜਿਹੜੇ ਗੁਰਬਾਣੀ ਦੀ ਸੰਚਾਰ ਜੁਗਤ ਵਜੋਂ ਮਹੱਤਵਪੂਰਨ ਭੂਮਿਕਾ ਨਿਭਾਉਂਦੇ ਹਨ। ਡਾ. ਕਰਨੈਲ ਸਿੰਘ ਥਿੰਦ ਦਾ ਖੋਜ ਕਾਰਜ ਲੋਕਯਾਨ ਅਤੇ ਮੱਧਕਾਲੀਨ ਪੰਜਾਬੀ ਸਾਹਿਤ ਇਸ ਖੇਤਰ ਵਿਚ ਮੁਢਲਾ ਅਤੇ ਮਹੱਤਵਪੂਰਨ ਕੰਮ ਹੈ। ਇਸ ਵਿਚ ਲੇਖਕ ਨੇ ਮੱਧਕਾਲੀ ਪੰਜਾਬੀ ਸਹਿਤ ਦੀਆਂ ਹੋਰ ਧਾਰਾਵਾਂ ਦੇ ਨਾਲ-ਨਾਲ ਲੋਕ ਤੱਤਾਂ ਦੀ ਗੁਰਬਾਣੀ ਵਿਚਲੀ ਭੂਮਿਕਾ ਉਪਰ ਬਲ ਦਿੱਤਾ ਹੈ। ਡਾ. ਥਿੰਦ ਦੇ ਨਾਲ ਇਸ ਖੇਤਰ ਵਿਚ ਡਾ. ਵਣਜਾਰਾ ਬੇਦੀ ਦਾ ਯੋਗਦਾਨ ਵੀ ਮੁੱਲਵਾਨ ਹੈ ਜਿਸ ਨੇ ਅੱਗੋਂ ਅਜਿਹੇ ਅਧਿਅਨਾਂ ਦੀ ਪਿਰਤ ਤੋਰਨ ਵਿਚ ਅਹਿਮ ਭੂਮਿਕਾ ਨਿਭਾਈ। ਡਾ. ਬੇਦੀ ਦੇ ਖੋਜ ਕਾਰਜ ਹਨ : ਗੁਰੂ ਨਾਨਕ ਅਤੇ ਲੋਕ-ਪ੍ਰਵਾਹ ਅਤੇ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਲੋਕ ਤੱਤ। ਇਹ ਕੰਮ ਜਿਥੇ ਗੁਰਬਾਣੀ ਦੇ ਲੋਕਧਾਰਾਈ ਸੋਮਿਆਂ ਵੱਲ ਇਸ਼ਾਰਾ ਕਰਦੇ ਹਨ ਉਥੇ ਲੋਕਧਾਰਾਈ ਰੂੜ੍ਹੀਆਂ, ਰੀਤਾਂ, ਛੰਦਾਂ, ਕਾਵਿ ਰੂਪਾਂ ਦੀ ਗੁਰਬਾਣੀ ਵਿਚਲੀ ਭੂਮਿਕਾ ਨੂੰ ਵੀ ਉਜਾਗਰ ਕਰਦੇ ਹਨ। ਗੁਰਬਾਣੀ ਦੇ ਵਿਭਿੰਨ ਕਾਵਿ ਰੂਪਾਂ ਅਤੇ ਛੰਦਾਂ ਨੂੰ ਡਾ. ਬੇਦੀ ਕਿਸੇ ਨਾ ਕਿਸੇ ਲੋਕਧਾਰਾਈ ਰੀਤ ਨਾਲ ਸੰਬੰਧਿਤ ਕਰਕੇ ਸਮਝਣ ਸਮਝਾਉਣ ਦਾ ਯਤਨ ਕਰਦੇ ਹਨ। ਜਿਵੇਂ ਉਹ ਛੰਦ ਦਾ ਸੰਬੰਧ 'ਛੰਦਲੀਆ' ਰੀਤ ਨਾਲ ਦੱਸਦੇ ਹਨ। ਇਹ ਰੀਤ ਵਿਆਹ ਵੇਲੇ ਕੀਤੀ ਜਾਂਦੀ ਸੀ। ਵਿਆਹ ਵਾਲੀ ਕੁੜੀ ਦੀਆਂ ਸਹੇਲੀਆਂ ਇਸ ਸਮੇਂ ਜੋ ਗੀਤ ਗਾਉਂਦੀਆਂ ਸਨ ਉਹ ਛੰਦ ਅਖਵਾਏ। ਗੁੱਝੇ ਅਰਥਾਂ ਵਿਚ ਇਹ ਰੀਤ ਕੰਨਿਆਂ ਦੇ ਆਪਣੇ ਲਾੜੇ ਨਾਲ ਮਿਲਣ ਦੀ ਸੰਕੇਤਕ ਸੀ। ਬਾਅਦ ਵਿਚ ਗੁਰੂ ਕਵੀਆਂ ਵੀ ਇਸ ਕਾਵਿ-ਰੂਪ ਨੂੰ ਜੀਵ ਅਤੇ ਪਰਮਾਤਮਾ ਦੇ ਮਿਲਾਪ ਦੀਆਂ ਅਵਸਥਾਵਾਂ ਨੂੰ ਦਰਸਾਉਣ ਲਈ ਵਰਤਿਆ। ਇਸੇ ਤਰ੍ਹਾਂ ਹੋਰ ਛੰਦਾਂ ਅਤੇ ਕਾਵਿ-ਰੂਪਾਂ ਜਿਵੇਂ ਸੋਹਲਾ, ਮੁੰਦਾਵਣੀ, ਅੰਜੁਲੀ, ਆਰਤੀ, ਕਰਹਲੇ, ਫੁਨਹੇ ਆਦਿ ਦੇ ਵੀ ਰੀਤੀ ਮੂਲਕ ਪਿਛੋਕੜ ਨੂੰ ਦਰਸਾਉਣ ਦਾ ਯਤਨ ਕੀਤਾ ਹੈ। ਇਹ ਕਾਵਿ-ਰੂਪ ਲੋਕਧਾਰਾ ਵਿਚ ਪ੍ਰਚਲਿਤ ਸਨ ਅਤੇ ਇਥੋਂ ਹੀ ਗੁਰੂ ਕਵੀਆਂ ਨੇ ਇਨ੍ਹਾਂ ਨੂੰ ਲੈ ਕੇ ਆਪਣੇ ਸੰਦੇਸ਼ ਦੀ ਪੇਸ਼ਕਾਰੀ ਲਈ ਵਰਤੋਂ ਵਿਚ ਲਿਆਂਦਾ। ਮੰਦਾਵਣੀ ਜੰਝ ਬੰਨ੍ਹਣ ਦੀ ਰੀਤ ਨਾਲ ਸੰਬੰਧਿਤ ਕਾਵਿ-ਰੂਪ ਹੈ। ਅੰਜੁਲੀ ਪਿਤਰ ਜਾਂ ਦੇਵਤੇ ਨੂੰ ਚੁਲੀ ਭਰਨ ਦੀ ਰੀਤ ਹੈ। ਇਸ ਰੀਤ ਸਮੇਂ ਜੋ ਮੰਤਰ ਉਚਾਰੇ ਜਾਂਦੇ ਸਨ ਉਹ ਅੰਜੁਲੀ ਦੇ ਨਾਂ ਨਾਲ ਪ੍ਰਸਿੱਧ ਹੋਏ। ਇਨ੍ਹਾਂ ਦਾ ਭਾਵ ਆਪਣੇ ਇਸ਼ਟ ਸਾਹਵੇਂ ਆਪਾ ਸਮਰਪਿਤ ਕਰਨ ਦਾ ਸੀ। ਆਰਤੀ ਵੀ ਦੇਵਤੇ ਸਨਮੁੱਖ ਕੀਤੀ ਜਾਣ ਵਾਲੀ ਰੀਤ ਸੀ। ਧੂਪ-ਪੂਜਾ ਸਮੇਂ ਗਾਏ ਜਾਣ ਵਾਲੇ ਉਸਤਤੀ ਮੰਤਰ ਆਰਤੀ ਦੇ ਨਾਮ ਨਾਲ

ਪ੍ਰਚਲਿਤ ਸਨ। ਆਰਤੀ ਦੇਵਤੇ ਨੂੰ ਖੁਸ਼ ਕਰਨ ਲਈ ਅਤੇ ਰੀਝਾਉਣ ਲਈ ਕੀਤੀ ਜਾਂਦੀ ਸੀ। ਆਰਤੀ ਦੀ ਇਸ ਰੀਤ ਨੂੰ ਭਗਤਾਂ ਅਤੇ ਗੁਰੂ ਕਵੀਆਂ ਵਡੇਰੇ ਪ੍ਰਸੰਗਾਂ ਵਿਚ ਪੇਸ਼ ਕਰਦਿਆਂ ਅਰਥਾਂ ਦੀਆਂ ਅਸੀਮ ਸੰਭਾਵਨਾਵਾਂ ਸਿਰਜੀਆਂ ਹਨ। ਇਸੇ ਤਰ੍ਹਾਂ ਵਾਰਾਂ, ਥਿਤੀ, ਦਿਨ ਰੈਣ, ਬਾਰਾਂਮਾਹ ਆਦਿ ਕਾਵਿ-ਰੂਪ ਲੋਕਧਾਰਾ ਵਿਚੋਂ ਆਏ ਹੋਣ ਕਰਕੇ ਪਹਿਲੇ ਲੋਕ ਗੀਤਾਂ ਵਿਚੋਂ ਹੀ ਉਭਰੇ।[1]

ਗੁਰਬਾਣੀ ਅਸਲ ਵਿਚ ਤਿਆਗਣਯੋਗ ਦੇ ਤਿਆਗ ਤੇ ਬਲ ਦੇਂਦੀ ਹੋਈ ਅਪਨਾਉਣਯੋਗ ਨੂੰ ਕਿਸ ਰੂਪ ਵਿਚ ਅਪਨਾਉਣਾ ਹੈ, ਦਾ ਤਰਕਯੁਕਤ ਮਾਡਲ ਪੇਸ਼ ਕਰਦੀ ਹੈ। ਇਸ ਮਾਡਲ ਦੀ ਪੇਸ਼ਕਾਰੀ ਲਈ ਗੁਰੂ ਸਾਹਿਬ ਲੋਕਧਾਰਾ ਵਿਚੋਂ ਮਿੱਥਾਂ, ਲੋਕ ਵਿਸ਼ਵਾਸਾਂ, ਰੀਤਾਂ, ਛੰਦਾਂ, ਕਾਵਿ-ਰੂਪਾਂ, ਲੋਕ ਧੁਨਾਂ ਅਤੇ ਲੋਕ ਜੀਵਨ ਦੇ ਅਨੇਕਾਂ ਵੇਰਵਿਆਂ ਦੀ ਵਰਤੋਂ ਕਰਦੇ ਹਨ। ਲੋਕ ਜੀਵਨ ਵਿਚੋਂ ਕਿਸਾਨੀ ਨਾਲ ਸੰਬੰਧਿਤ ਸ਼ਬਦਾਵਲੀ ਜਿਵੇਂ ਹਲ, ਸੁਹਾਗਾ, ਕਿਆਰੇ, ਖੇਤ, ਬੀਜ, ਤਿਲ, ਗੰਨੇ, ਕਪਾਹ, ਕੜਾਹ, ਲਵੇਰੀ, ਘੋੜੀ, ਬੈਲ, ਗੱਡੇ ਆਦਿ ਵਪਾਰ ਨਾਲ ਸੰਬੰਧਿਤ ਸ਼ਬਦਾਵਲੀ ਜਿਵੇਂ ਵਣਜ, ਸੌਦਾ, ਹੱਟ ਆਦਿ ਅਤੇ ਇਸੇ ਤਰ੍ਹਾਂ ਘਰੇਲੂ ਵਰਤੋਂ ਦੀਆਂ ਵਸਤਾਂ ਦਾ ਅਜਿਹਾ ਵਿਸਥਾਰ ਦੇਂਦੇ ਹਨ ਜਿਸ ਨਾਲ ਪੰਜਾਬੀ ਸਭਿਆਚਾਰ ਦੇ ਅਨੇਕਾਂ ਵੇਰਵੇ ਦੇਂਦੇ ਹਨ। ਨਾਮਦੇਵ ਜੀ ਅਤੇ ਕਬੀਰ ਸਾਹਿਬ ਕੱਤਣ, ਬੁਣਨ ਅਤੇ ਰੰਗਣ ਆਦਿ ਨਾਲ ਰਵੀਦਾਸ ਜੀ ਜੁੱਤੀ, ਆਰ, ਰੰਬੀ, ਗੰਢਣਾ ਆਦਿ ਲੋਕ ਧੰਦਿਆਂ ਨਾਲ ਸੰਬੰਧਿਤ ਸ਼ਬਦਾਵਲੀ ਲੈਂਦੇ ਹਨ। ਗੁਰੂ ਸਾਹਿਬ ਲੋਕਧਾਰਾਈ ਸਮੱਗ੍ਰੀ ਦੀ ਸਿੱਧੀ ਵਰਤੋਂ ਵੀ ਕਰਦੇ ਹਨ ਪਰ ਵਧੇਰੇ ਕਰਕੇ ਉਹ ਰਸਮਾਂ, ਰੀਤਾਂ, ਮਿੱਥਾਂ ਅਤੇ ਲੋਕ-ਵਿਸ਼ਵਾਸਾਂ ਦਾ ਰੂਪਾਂਤਰਣ ਹੀ ਕਰਦੇ ਹਨ। ਨਾਮ ਅਤੇ ਸੱਚੇ ਵਿਹਾਰ ਨੂੰ ਦ੍ਰਿੜ੍ਹ ਕਰਵਾਉਣ ਲਈ ਉਹ ਭਾਰਤੀ ਮਿੱਥ ਕਥਾਵਾਂ ਦੇ ਮੋਟਿਫਾਂ ਨੂੰ ਦ੍ਰਿਸ਼ਟਾਂਤਾਂ ਵਜੋਂ ਵਰਤਦੇ ਹਨ। ਇਸ ਵਰਤੋਂ ਰਾਹੀਂ ਉਹ ਪਰਮਾਤਮਾ ਦੀ ਵਡਿਆਈ ਅਤੇ ਨਾਮ ਦੀ ਮਹਿਮਾ ਨੂੰ ਹੀ ਉਜਾਗਰ ਕਰਦੇ ਹਨ।

ਇਹ ਲੋਕਧਾਰਾ ਦੀ ਸਿੱਧੀ ਪੇਸ਼ਕਾਰੀ ਹੈ। ਗੁਰੂ ਨਾਨਕ ਸਾਹਿਬ ਦਾ ਹੇਠਲਾ ਸ਼ਬਦ ਵੇਖੋ :

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ॥
ਜਹ ਪ੍ਰਭੁ ਸਿਮਰੇ ਤਹੀ ਮਨੁ ਮਾਨਿਆ॥
ਐਸਾ ਗਰਬੁ ਬੁਰਾ ਸੰਸਾਰੈ॥
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ॥੧॥ਰਹਾਉ॥
ਬਲਿ ਰਾਜਾ ਮਾਇਆ ਅਹੰਕਾਰੀ॥

ਜਗਨ ਕਰੈ ਬਹੁ ਭਾਰ ਅਫਾਰੀ॥
ਬਿਨੁ ਗੁਰ ਪੂਛੇ ਜਾਇ ਪਇਆਰੀ॥੨॥
ਹਰੀ ਚੰਦੁ ਦਾਨੁ ਕਰੈ ਜਸੁ ਲੇਵੈ॥
ਬਿਨੁ ਗੁਰ ਅੰਤੁ ਨ ਪਾਇ ਅਭੇਵੈ॥
ਆਪਿ ਭੁਲਾਇ ਆਪੇ ਮਤਿ ਦੇਵੈ।
ਦੁਰਮਤਿ ਹਰਣਾਖਸੁ ਦੁਰਾਚਾਰੀ॥
ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ॥
ਪ੍ਰਹਲਾਦ ਉਧਾਰੇ ਕ੍ਰਿਪਾ ਧਾਰੀ॥੪॥
ਭੂਲੋ ਰਾਵਣੁ ਮੁਗਧੁ ਅਚੇਤਿ॥
ਲੂਟੀ ਲੰਕਾ ਸੀਸ ਸਮੇਤਿ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ॥੫॥
ਸਹਸਬਾਹੁ ਮਧੁ ਕੀਟ ਮਹਿਖਾਸਾ॥
ਹਰਣਾਖਸੁ ਲੇ ਨਖਹੁ ਬਿਧਾਸਾ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ॥੬॥
ਜਰਾਸੰਧਿ ਕਾਲਜਮੁਨ ਸੰਘਾਰੇ॥
ਰਕਤਬੀਜੁ ਕਾਲੁਨੇਮੁ ਬਿਦਾਰੇ॥
ਦੈਤ ਸੰਘਾਰਿ ਸੰਤ ਨਿਸਤਾਰੇ॥੭॥
ਆਪੇ ਸਤਿਗੁਰੁ ਸਬਦੁ ਬੀਚਾਰੇ॥
ਦੂਜੇ ਭਾਇ ਦੈਤ ਸੰਘਾਰੇ॥
ਗੁਰਮੁਖਿ ਸਾਚਿ ਭਗਤਿ ਨਿਸਤਾਰੇ॥੮॥
ਬੂਡਾ ਦੁਰਜੋਧਨੁ ਪਤਿ ਖੋਈ॥
ਰਾਮੁ ਨ ਜਾਨਿਆ ਕਰਤਾ ਸੋਈ॥
ਜਨ ਕਉ ਦੂਖਿ ਪਚੈ ਦੁਖੁ ਹੋਈ॥੯॥
ਜਨਮੇਜੇ ਗੁਰ ਸਬਦੁ ਨ ਜਾਨਿਆ॥
ਕਿਉਂ ਸੁਖੁ ਪਾਵੈ ਭਰਮਿ ਭੁਲਾਨਿਆ॥
ਇਕੁ ਤਿਲੁ ਭੂਲੇ ਬਹੁਰਿ ਪਛਤਾਨਿਆ॥੧੦॥
ਕੰਸੁ ਕੇਸੁ ਚਾਂਡੂਰੁ ਨਾ ਹੋਈ॥
ਰਾਮੁ ਨਾ ਚੀਨਿਆ ਅਪਨੀ ਪਤਿ ਖੋਈ॥
ਬਿਨੁ ਜਗਦੀਸ ਨ ਰਾਖੈ ਕੋਈ॥੧੧॥
ਬਿਨੁ ਗੁਰ ਗਰਬੁ ਨਾ ਮੇਟਿਆ ਜਾਇ॥

ਗੁਰਮਤਿ ਧਰਮੁ ਧੀਰਜੁ ਹਰਿ ਨਾਇ॥
ਨਾਨਕ ਨਾਮੁ ਮਿਲੈ ਗੁਣ ਗਾਇ॥

(*ਗੁਰੂ ਗ੍ਰੰਥ ਸਾਹਿਬ*, ਪੰਨੇ 224-225)

ਇਸ ਸ਼ਬਦ ਵਿਚ ਗੁਰੂ ਸਾਹਿਬ ਨੇ ਬ੍ਰਹਮਾ, ਬਲਿ, ਹਰੀ ਚੰਦ, ਹਰਣਾਖਸ, ਰਾਵਣ, ਜਰਾਸੰਧਿ, ਦੁਰਜੋਧਨ, ਜਨਮੇਜਾ, ਕੰਸ ਆਦਿ ਲਗਪਗ ਇਕ ਦਰਜਨ ਮਿੱਥਾਂ ਦਾ ਪ੍ਰਯੋਗ ਕੀਤਾ ਹੈ। ਆਪਣੇ ਮੱਤ ਦੀ ਪੇਸ਼ਕਾਰੀ ਲਈ ਭਗਤ ਕਵੀ ਨਾਮਦੇਵ, ਕਬੀਰ, ਰਵੀਦਾਸ ਆਦਿ ਵੀ ਭਾਰਤੀ ਮਿੱਥ ਦੀ ਕਾਫੀ ਵਰਤੋਂ ਕਰਦੇ ਹਨ, ਗਜ, ਗਨਕਾ, ਅਜਾਮਲ, ਧਰੂਹ, ਰਾਵਣ, ਦੁਰਬਾਸ਼ਾ, ਸੀਤਾ, ਕ੍ਰਿਸ਼ਨ, ਬ੍ਰਹਮਾ, ਇੰਦਰ, ਗੌਤਮ, ਅਹੱਲਿਆ ਆਦਿ ਅਨੇਕਾਂ ਮਿੱਥ ਮੋਟਿਫਾਂ ਨੂੰ ਆਪਣੇ ਸੰਦੇਸ਼ ਦੇ ਸੰਚਾਰ ਲਈ ਵਰਤੋਂ ਵਿਚ ਲਿਆਉਂਦੇ ਹਨ। ਕਈ ਵਾਰੀ ਇਹ ਮੋਟਿਫ ਸੰਕੇਤਕ ਅਤੇ ਸੂਤ੍ਰਿਕ ਰੂਪ ਵਿਚ ਹੀ ਆਉਂਦੇ ਹਨ। ਇਨ੍ਹਾਂ ਦੇ ਪਿਛੋਕੜ ਅਤੇ ਰਚਨਾ ਵਿਚਲੀ ਭੂਮਿਕਾ ਨੂੰ ਸਮਝਣ ਲਈ ਲੋਕਧਾਰਾਈ ਵਿਧੀ ਹੀ ਸਹਾਈ ਹੋ ਸਕਦੀ ਹੈ। ਭਗਤ ਰਵੀਦਾਸ ਦੇ ਹੇਠ ਲਿਖੇ ਸ਼ਬਦ ਵਿਚ ਬ੍ਰਹਮਾ, ਇੰਦਰ, ਗੌਤਮ ਅਤੇ ਅਹੱਲਿਆ ਨਾਲ ਸੰਬੰਧਿਤ ਮਿੱਥ ਸੰਕੇਤਕ ਰੂਪ ਵਿਚ ਹੀ ਸਾਹਮਣੇ ਆਉਂਦੇ ਹਨ :

ਗੌਤਮ ਨਾਰਿ ਉਮਾਪਤਿ ਸ੍ਵਾਮੀ॥
ਸੀਸੁ ਧਰਨਿ ਸਹਸ ਭਗ ਗਾਮੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 710)

ਭਗਤ ਰਵੀਦਾਸ ਜੀ ਜਿਸ ਪ੍ਰਸੰਗ ਵਿਚ ਇਨ੍ਹਾਂ ਮਿੱਥਾਂ ਦਾ ਪ੍ਰਯੋਗ ਕਰਦੇ ਹਨ। ਉਸ ਨੂੰ ਸਮਝਣਾ ਤਾਂ ਮਹੱਤਵਪੂਰਨ ਹੈ ਹੀ ਪਰੰਤੂ ਇਨ੍ਹਾਂ ਸੰਕੇਤਕ ਮਿੱਥ ਮੋਟਿਫਾਂ ਪਿੱਛੇ ਪਈਆਂ ਗੌਤਮ, ਅਹੱਲਿਆ, ਇੰਦਰ ਅਤੇ ਬ੍ਰਹਮਾ ਦੇ ਆਪਣੀ ਪੁੱਤਰੀ 'ਤੇ ਮੋਹਿਤ ਹੋ ਜਾਣ ਅਤੇ ਉਮਾਪਤਿ (ਪਾਰਬਤੀ ਦਾ ਪਤੀ ਸ਼ਿਵ) ਦਾ ਦਖ਼ਲ ਦੇਣ ਦੀਆਂ ਸੰਪੂਰਨ ਮਿੱਥਾਂ ਨੂੰ ਇਨ੍ਹਾਂ ਦੇ ਆਪਣੇ ਪ੍ਰਸੰਗਾਂ ਵਿਚ ਸਮਝਣਾ ਵੀ ਜ਼ਰੂਰੀ ਹੈ। ਲੋਕਧਾਰਾਈ ਅਧਿਐਨ ਦਾ ਪ੍ਰਯੋਜਨ ਲੋਕਧਾਰਾ ਦੇ ਅਜਿਹੇ ਸੋਮਿਆਂ ਦੀ ਭਾਲ ਕਰਨਾ ਵੀ ਹੈ। ਅਜਿਹੇ ਅਧਿਐਨ ਉਸ ਸਮੇਂ ਹੋਰ ਵੀ ਮਹੱਤਵਪੂਰਨ ਹੋ ਜਾਂਦੇ ਹਨ ਜਦੋਂ ਮਿੱਥਾਂ ਦੀ ਮੌਖਿਕ ਪਰੰਪਰਾ ਦੇ ਸਾਹ ਸੱਤਹੀਣ ਹੋ ਜਾਣ ਨਾਲ ਆਮ ਵਿਅਕਤੀ ਦੀ ਮਿੱਥ ਯੋਗਤਾ ਦਿਨ-ਬ-ਦਿਨ ਘਟਦੀ ਜਾ ਰਹੀ ਹੈ।

ਗੁਰਬਾਣੀ ਵਿਚ ਮਿੱਥਾਂ ਦੀ ਸਿੱਧੀ ਪੇਸ਼ਕਾਰੀ ਹੀ ਨਹੀਂ ਹੋਈ ਸਗੋਂ ਮਿੱਥਾਂ ਅਤੇ ਲੋਕ-ਵਿਸ਼ਵਾਸਾਂ ਦੀ ਪੁਨਰ ਵਿਆਖਿਆ ਅਤੇ ਰੂਪਾਂਤਰਣ ਵੀ ਹੋਇਆ ਮਿਲਦਾ ਹੈ। ਆਮ ਪ੍ਰਚਲਿਤ ਮਿੱਥ ਹੈ ਕਿ ਧਰਤੀ ਧੌਲ ਦੇ ਸਿਰ ਉਪਰ ਖੜੀ ਹੈ। ਗੁਰੂ ਸਾਹਿਬ ਇਸ ਮਿੱਥ ਨੂੰ ਨਵੇਂ ਅਰਥ ਦੇਂਦੇ ਹਨ ਜਦੋਂ ਉਹ ਫੁਰਮਾਉਂਦੇ ਹਨ :

ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 3)

ਗੁਰੂ ਸਾਹਿਬ ਅਨੁਸਾਰ ਧਰਤੀ ਦਾ ਭਾਰ ਕਿਸੇ ਅਖੌਤੀ ਧੌਲ ਨੇ ਨਹੀਂ ਚੁੱਕਿਆ ਹੋਇਆ ਸਗੋਂ ਇਹ ਭਾਰ ਨੈਤਿਕ ਅਤੇ ਸਦਾਚਾਰਕ ਕੀਮਤਾਂ ਦੇ ਪ੍ਰਬੰਧ ਨੇ ਚੁੱਕਿਆ ਹੋਇਆ ਹੈ। ਇਸੇ ਤਰ੍ਹਾਂ ਉਨ੍ਹਾਂ ਲਈ ਜਨੇਊ ਜੇਕਰ ਸੂਤਰ ਦਾ ਵੱਟਿਆ ਹੋਇਆ ਧਾਗਾ ਹੈ ਤਾਂ ਪਹਿਨਣਾ ਕੋਈ ਮਹੱਤਵ ਨਹੀਂ ਰੱਖਦਾ, ਕਿਉਂ ਨਹੀਂ ਰੱਖਦਾ, ਇਸ ਲਈ ਉਹ ਅਨੇਕਾਂ ਦਲੀਲਾਂ ਦੇਂਦੇ ਹਨ। ਧਾਗਾ ਤਾਂ ਮੈਲਾ ਹੋ ਜਾਣਾ ਹੈ, ਘਸ ਕੇ ਟੁੱਟ ਜਾਣਾ ਹੈ। ਸੜ ਵੀ ਸਕਦਾ ਹੈ। ਇਸ ਲਈ ਅਜਿਹੇ ਧਾਗੇ ਦੇ ਧਾਰਨ ਕਰਨ ਦਾ ਕੀ ਲਾਭ? ਹਾਂ, ਜੇ ਜਨੇਊ ਰੂਪੀ ਧਾਗਾ ਪਹਿਨਣਾ ਹੀ ਹੈ ਤਾਂ ਇਹ ਗੁਣ ਰੂਪੀ ਹੋਣਾ ਚਾਹੀਦਾ ਹੈ, ਜਿਸ ਦੇ ਮੈਲਾ ਹੋਣ, ਜਾਂ ਟੁੱਟਣ ਜਾਂ ਸੜਨ ਦਾ ਕੋਈ ਖ਼ਤਰਾ ਨਾ ਹੋਵੇ।

ਗੁਰੂ ਸਾਹਿਬਾਨ ਦੀ ਇਕ ਖ਼ਾਸ ਵਿਲੱਖਣਤਾ ਇਹ ਹੈ, ਉਨ੍ਹਾਂ ਨੇ ਲੋਕ ਕਾਵਿ-ਰੂਪ ਦੇ ਬਾਹਰੀ ਰੂਪ (Form) ਨੂੰ ਅਪਣਾਇਆ ਹੈ ਤੇ ਉਸ ਦੇ ਵਥ ਦੀ ਬਿਰਤੀ ਨੂੰ ਵੀ। ਪਰ ਵਥ (Content) ਹਮੇਸ਼ਾਂ ਆਪਣਾ ਹੀ ਰੱਖਿਆ ਹੈ।[2] ਲੋਕ ਕਾਵਿ-ਰੂਪਾਂ ਜਾਂ ਰੀਤੀ-ਰੂਪਾਂ ਦੀ ਵਰਤੋਂ ਜਦੋਂ ਗੁਰੂ ਕਵੀ ਕਰਦੇ ਹਨ ਤਾਂ ਵਰਤੋਂ ਦੀ ਇਹ ਪ੍ਰਕ੍ਰਿਆ ਲੋਕ ਕਾਵਿ-ਰੂਪਾਂ ਜਾਂ ਰੀਤੀ-ਰੂਪਾਂ ਦੀ ਪ੍ਰਕ੍ਰਿਤੀ ਨੂੰ ਵੀ ਬਦਲ ਦੇਂਦੀ ਹੈ। ਗੁਰੂ ਸਾਹਿਬ ਇਨ੍ਹਾਂ ਪ੍ਰਚਲਿਤ ਰੀਤੀ-ਮੂਲਕ ਰੂਪਾਂ ਦੇ ਲੋਕ ਜੀਵਨ ਵਿਚ ਪਏ ਸੀਮਿਤ ਅਰਥਾਂ ਨੂੰ ਸੰਚਾਰਨ ਦੀ ਬਜਾਏ ਇਨ੍ਹਾਂ ਦੀ ਵਰਤੋਂ ਰਾਹੀਂ ਅਜਿਹੇ ਅਰਥਾਂ ਦਾ ਨਿਰਮਾਣ ਕਰਦੇ ਹਨ ਜੋ ਲੌਕਿਕ ਤੇ ਪਾਰਲੌਕਿਕ ਅਨੁਭਵ ਨੂੰ ਤਾਂ ਵਿਸ਼ਾਲਤਾ ਬਖ਼ਸ਼ਦੇ ਹੀ ਹਨ, ਇਨ੍ਹਾਂ ਦੀ ਪ੍ਰਕ੍ਰਿਤੀ ਨੂੰ ਵੀ ਬਦਲ ਦੇਂਦੇ ਹਨ। ਥਾਲੀ ਵਿਚ ਰੱਖੇ ਦੀਵਿਆਂ ਵਾਲੀ ਆਰਤੀ ਆਪਣੇ ਸੀਮਿਤ ਅਰਥਾਂ ਤੋਂ ਮੁਕਤ ਹੋ ਕੇ ਵਿਸ਼ਾਲ ਬ੍ਰਹਿਮੰਡ ਉਪਰ ਫੈਲ ਜਾਂਦੀ ਹੈ। Micro ਤੋਂ Macro ਪੱਧਰ ਦੀ ਇਹ ਪੇਸ਼ਕਾਰੀ ਜਿੱਥੇ ਨਵੇਂ ਅਰਥਾਂ ਦਾ ਨਿਰਮਾਣ ਕਰਦੀ ਹੈ ਉਥੇ ਆਰਤੀ ਦੀ ਪਰੰਪਰਾਗਤ ਰੀਤ ਦਾ ਵੀ ਪੁਨਰ ਨਿਰਮਾਣ ਕਰਦੀ ਹੈ। ਇਸੇ ਤਰ੍ਹਾਂ 'ਲਾਵਾਂ' ਦੀ ਰੀਤ ਵੀ ਆਪਣੇ ਪਰੰਪਰਾਗਤ ਅਰਥਾਂ ਤੋਂ ਵਿਥ ਸਥਾਪਿਤ ਕਰਕੇ ਕੇਵਲ ਦੋ ਜੀਵਾਂ ਦੇ ਮੇਲ ਦੀ ਪ੍ਰਕ੍ਰਿਆ ਨਾ ਹੋ ਕੇ ਜੀਵ ਆਤਮਾ ਅਤੇ ਪਰਮਾਤਮਾ ਤਕ ਫੈਲ ਜਾਂਦੀ ਹੈ। ਬਾਰਾਂਮਾਹ ਰੂਪ ਦੀ ਵਰਤੋਂ ਰਾਹੀਂ ਵੀ ਗੁਰੂ ਸਾਹਿਬ ਖ਼ਾਸ ਦਿਨਾਂ ਦੀ ਵਡਿਆਈ ਤੇ ਪਵਿੱਤਰਤਾ ਦੇ ਧਾਰਮਿਕ ਵਿਸ਼ਵਾਸ ਅੱਗੇ ਪ੍ਰਸ਼ਨ ਚਿੰਨ੍ਹ ਲਗਾਉਂਦੇ ਹੋਏ ਫੁਰਮਾਉਂਦੇ ਹਨ ਕਿ ਹਰੇਕ ਦਿਨ ਹੀ ਭਲਾ ਹੈ ਜੇਕਰ ਮਨੁੱਖ ਸੱਚੇ ਜੀਵਨ ਵਿਹਾਰ ਰਾਹੀਂ ਪਰਮਾਤਮਾ ਨਾਲ ਜੁੜਿਆ ਰਹੇ।

ਲੋਕਧਾਰਾ ਦੀ ਸਾਹਿਤ ਵਿਚ ਅਰਥ ਸਿਰਜਣ ਅਤੇ ਸੰਚਾਲਨ ਦੀ ਸ਼ਕਤੀ ਨੂੰ ਮੱਧਕਾਲੀ ਕਵੀਆਂ ਵਿਚੋਂ ਗੁਰੂ ਸਾਹਿਬਾਂ ਨੇ ਸਭ ਤੋਂ ਵੱਧ ਪਛਾਣਿਆ। ਗੁਰੂ ਸਾਹਿਬ ਚਿੰਤਕ ਸ਼ਾਇਰ ਤਾਂ ਹਨ ਹੀ, ਉਸ ਅਕਾਲ ਪੁਰਖ ਦੇ ਢਾਡੀ ਵੀ ਹਨ। ਢਾਡੀ ਲਈ ਸੰਚਾਰ ਅਹਿਮ ਹੈ। ਇਸ ਲਈ ਉਹ ਅਜਿਹੀਆਂ ਜੁਗਤਾਂ ਦੀ ਵਰਤੋਂ ਕਰਦੇ ਹਨ ਜਿਨ੍ਹਾਂ ਨਾਲ ਸੰਚਾਰ ਸਹਿਜ ਹੋ ਸਕੇ ਅਤੇ ਉਨ੍ਹਾਂ ਦਾ ਸੰਦੇਸ਼ ਲੋਕਾਂ ਤਕ ਸੌਖਿਆਂ ਪਹੁੰਚ ਸਕਿਆ।

ਗੁਰਬਾਣੀ ਅਜਿਹੀਆਂ ਅਨੇਕਾਂ ਰੀਤੀ ਰਸਮਾਂ ਅਤੇ ਲੋਕ-ਵਿਸ਼ਵਾਸਾਂ ਅੱਗੇ ਪ੍ਰਸ਼ਨ ਚਿੰਨ੍ਹ ਲਗਾਉਂਦੀ ਹੈ ਜਿਨ੍ਹਾਂ ਦੀ ਜੀਵਨ ਵਿਚ ਕੋਈ ਸਾਰਥਕਤਾ ਨਹੀਂ। ਇਹ ਰੀਤਾਂ ਤੇ ਵਿਸ਼ਵਾਸ ਮਨੁੱਖ ਨੂੰ ਅੰਧ-ਵਿਸ਼ਵਾਸ ਤੇ ਭਰਮ-ਜਾਲ ਵਿਚ ਹੀ ਉਲਝਾਉਂਦੇ ਹਨ। ਗੁਰਬਾਣੀ ਰੀਤਾਂ ਅਤੇ ਵਿਸ਼ਵਾਸਾਂ ਨੂੰ ਜਾਂ ਤਾਂ ਤਿਆਗਣ ਉਪਰ ਬਲ ਦੇਂਦੀ ਹੈ ਜਾਂ ਨਵੇਂ ਅਰਥਾਂ ਵਿਚ ਗ੍ਰਹਿਣ ਕਰਨ ਉਪਰ। ਭਾਵੇਂ ਇਹ ਵਿਸ਼ਵਾਸ ਸੂਤਕ ਸੰਬੰਧੀ ਹੋਣ, ਸੱਚ ਨਾਲ ਸੰਬੰਧਿਤ ਰੀਤ ਹੋਵੇ ਜਾਂ ਮੁਰਦੇ ਦੇ ਅਗਨ-ਭੇਟਾ ਕਰਨ ਜਾਂ ਦਫਨਾਉਣ ਦੀ ਗੱਲ ਹੋਵੇ, ਗੁਰਬਾਣੀ ਇਨ੍ਹਾਂ ਦਾ ਵਿਸ਼ਲੇਸ਼ਣ ਕਰਦੀ ਹੈ ਅਤੇ ਇਨ੍ਹਾਂ ਦੇ ਲੋੜੀਂਦੇ ਅਤੇ ਅਨੁਕੂਲ ਪ੍ਰਸੰਗਾਂ ਦੀ ਸਿਰਜਣਾ ਕਰਦੀ ਹੈ। ਅਜਿਹੀਆਂ ਰਚਨਾਵਾਂ, ਜਿਨ੍ਹਾਂ ਵਿਚ ਲੋਕਧਾਰਾਈ ਸਮੱਗ੍ਰੀ ਅਰਥ ਸਿਰਜਣ ਅਤੇ ਸੰਚਾਰਨ ਦੇ ਨਾਲ-ਨਾਲ ਲੋਕ-ਜੀਵਨ ਦੇ ਮਹਾਂਚਿਤਰ ਨੂੰ ਪ੍ਰਸਤੁਤ ਕਰਨ ਦਾ ਕਾਰਜ ਕਰਦੀ ਹੈ, ਦੀ ਰਚਨਾ-ਜੁਗਤ ਅਤੇ ਅਰਥ ਪ੍ਰਸਾਰ ਨੂੰ ਸਮਝਣ ਲਈ ਲੋਕਧਾਰਾਈ ਅਧਿਐਨ ਵਿਧੀ ਦੀ ਵਰਤੋਂ ਵੀ ਜ਼ਰੂਰੀ ਹੈ। ਇਹ ਜ਼ਰੂਰ ਹੈ ਕਿ ਲੋਕਧਾਰਾਈ ਵਿਧੀ ਨੂੰ ਲੋਕ-ਤੱਤਾਂ ਦੀ ਪਛਾਣ ਤਕ ਹੀ ਸੀਮਿਤ ਨਾ ਕੀਤਾ ਜਾਵੇ ਸਗੋਂ ਇਨ੍ਹਾਂ ਤੱਤਾਂ ਦੀ ਰਚਨਾ ਵਿਚਲੀ ਭੂਮਿਕਾ ਨੂੰ ਵੀ ਪਛਾਨਣ ਦਾ ਯਤਨ ਕੀਤਾ ਜਾਵੇ। ਜੇਕਰ ਇਸ ਵਿਧੀ ਨੂੰ ਸਰਲੀਕ੍ਰਿਤ ਰੂਪ ਵਿਚ ਗ੍ਰਹਿਣ ਤੇ ਲਾਗੂ ਕਰਨ ਦੀ ਬਜਾਏ ਇਸ ਨੂੰ ਵਿਧੀਵਤ ਢੰਗ ਨਾਲ ਲਾਗੂ ਕਰਕੇ ਅਧਿਐਨ ਵਿਚ ਪ੍ਰਵੇਸ਼ ਕੀਤਾ ਜਾਵੇ ਤਾਂ ਨਿਸਚੈ ਹੀ ਗੁਰਬਾਣੀ ਦੀ ਰਚਨਾ ਜੁਗਤ ਅਤੇ ਇਸ ਵਿਚਲੇ ਸੱਚ ਨੂੰ ਹੋਰ ਸੌਖੇ ਅਤੇ ਵਿਸਤ੍ਰਿਤ ਢੰਗ ਨਾਲ ਸਮਝਿਆ ਜਾ ਸਕਦਾ ਹੈ।

## ਹਵਾਲੇ ਤੇ ਟਿੱਪਣੀਆਂ


1. ਵਣਜਾਰਾ ਬੇਦੀ, *ਪੰਜਾਬੀ ਸਾਹਿਤ ਇਤਹਾਸ ਦੀਆਂ ਲੋਕ ਰੂੜੀਆਂ,* ਲੋਕ ਪ੍ਰਕਾਸ਼ਨ, ਦਿੱਲੀ, 1982, ਪੰਨਾ 38.
2. ਮਹਿੰਦਰ ਕੌਰ ਗਿੱਲ, *ਆਦਿ ਗ੍ਰੰਥ ਲੋਕ ਰੂਪ,* ਪੰਜਾਬੀ ਰਾਈਟਰਜ਼ ਕੋਆਪਰੇਟਿਵ, ਨਵੀਂ ਦਿੱਲੀ, 1980, ਪੰਨਾ 149.

# ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸਿਕ ਹਵਾਲੇ : ਇਕ ਅਧਿਐਨ

*ਮਨਵਿੰਦਰ ਸਿੰਘ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਭਾਰਤ ਦੇ ਧਾਰਮਿਕ ਸਾਹਿਤ ਵਿਚ ਇਕ ਵਿਲੱਖਣ ਅਤੇ ਮਹੱਤਵਪੂਰਨ ਸਥਾਨ ਰਖਦੀ ਹੈ। ਇਸ ਵਿਚ ਸਾਰੇ ਭਾਰਤ ਦੇ ਧਾਰਮਿਕ ਚਿੰਤਨ ਦਾ ਸੰਕਲਨ ਹੋਇਆ ਹੈ। ਗੁਰੂ ਸਾਹਿਬਾਨ ਨੇ ਧਾਰਮਿਕ ਚਿੰਤਨ ਦਾ ਚਿਤ੍ਰਣ ਕਰਦਿਆਂ ਹੋਇਆਂ ਪ੍ਰਚਲਿਤ ਵਿਚਾਰਾਂ ਅਤੇ ਜੀਵਨ ਦੇ ਵਿਵਹਾਰ ਉਪਰ ਸਖ਼ਤ ਟੀਕਾ ਟਿੱਪਣੀ ਵੀ ਕੀਤੀ ਹੈ। ਇਸ ਤਰ੍ਹਾਂ ਕਰਦਿਆਂ ਹੋਇਆਂ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਨੇ ਇਕ ਅਜਿਹਾ ਸਭਿਆਚਾਰ ਸਿਰਜਿਆ ਜਿਹੜਾ ਕਿ ਮਾਨਵੀ ਏਕਤਾ ਦੇ ਗੁਣਾਂ ਨਾਲ ਭਰਪੂਰ ਸੀ। ਜਿਸ ਨੂੰ ਸਥਾਪਿਤ ਕਰਨ ਵਿਚ ਨਿਵੇਕਲੀ ਛਾਪ ਦੁਆਰਾ, ਬਾਣੀਕਾਰਾਂ ਨੇ, ਮਹੱਤਵ-ਪੂਰਨ ਯੋਗਦਾਨ ਪਾਇਆ ਹੈ।

ਭਾਰਤ ਦੇ ਧਾਰਮਿਕ ਸਾਹਿਤ ਵਿਚ ਮਿਥਿਹਾਸ ਦੀ ਇਕ ਲੰਬੀ ਅਤੇ ਪ੍ਰਮੁੱਖ ਪਰੰਪਰਾ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਵਿੱਚ ਵੀ ਬਹੁਤ ਸਾਰੇ ਮਿਥਿਹਾਸਿਕ ਹਵਾਲੇ ਮਿਲਦੇ ਹਨ। ਇਨ੍ਹਾਂ ਹਵਾਲਿਆਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਸਿਧਾਂਤਾਂ ਅਤੇ ਧਾਰਮਿਕ ਪ੍ਰਸੰਗਾਂ ਨਾਲ ਗਹਿਰਾ ਸੰਬੰਧ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਥਿਹਾਸਿਕ ਹਵਾਲੇ ਸਿੱਧੇ ਰੂਪ ਵਿਚ ਪੇਸ਼ ਨਹੀਂ ਕੀਤੇ ਹੋਏ ਮਿਲਦੇ ਬਲਕਿ ਇਨ੍ਹਾਂ ਮਿਥਿਹਾਸਿਕ ਹਵਾਲਿਆਂ ਦੀ ਨਵੀਂ ਵਿਆਖਿਆ ਅਤੇ ਰੂਪਾਂਤਰਣ ਹੋਇਆ ਮਿਲਦਾ ਹੈ। ਸਿੱਖ ਸਿੱਧਾਂਤਾਂ ਨੂੰ ਦ੍ਰਿੜ੍ਹ ਕਰਵਾਉਣ ਲਈ ਗੁਰੂ ਸਾਹਿਬਾਨ ਭਾਰਤੀ ਮਿਥਿਹਾਸ ਦੀ ਦ੍ਰਿਸ਼ਟਾਂਤ ਦੇ ਤੌਰ ਉੱਤੇ ਵਰਤੋਂ ਕਰਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਪਰਮਾਤਮਾ ਦੇ ਪ੍ਰਸੰਗ ਵਿਚ ਪੁਰਾਣਿਕ ਮਿਥਿਹਾਸ ਦੇ ਤਿੰਨ ਮੁਖ ਦੇਵਤੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦਾ ਜ਼ਿਕਰ ਆਇਆ ਹੈ। ਭਾਰਤੀ ਪਰੰਪਰਾ ਵਿਚ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਦੀ ਅਥਾਹ ਸ਼ਕਤੀ ਦਾ ਵਰਣਨ ਮਿਲਦਾ ਹੈ ਅਤੇ ਸਾਰਾ ਪੁਰਾਣਿਕ ਮਿਥਿਹਾਸ ਕਿਸੇ ਨਾ ਕਿਸੇ ਰੂਪ ਵਿਚ ਕਿਸੇ ਇਕ ਨਾਲ ਜਾ ਜੁੜਦਾ ਹੈ। ਇਨ੍ਹਾਂ ਦੇਵਤਿਆਂ ਦੇ ਨਾਲ ਸੰਬੰਧਿਤ ਪ੍ਰਸੰਗਾਂ ਨੂੰ ਗਹੁ ਨਾਲ ਵਿਚਾਰਿਆਂ

* ਰਿਸਰਚ ਅਸਿਸਟੈਂਟ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਇਹ ਗੱਲ ਸਪਸ਼ਟ ਹੁੰਦੀ ਹੈ ਕਿ ਗੁਰੂ ਸਾਹਿਬ ਨੇ ਪੁਰਾਣਿਕ ਮਿਥਿਹਾਸ ਦੇ ਦੇਵਤਿਆਂ ਨੂੰ ਮੂਲ ਅਰਥਾਂ ਵਿਚ ਨਹੀਂ ਲਿਆ ਗੁਰੂ ਸਾਹਿਬਾਨ ਇਨ੍ਹਾਂ ਦੀ ਵਰਤੋਂ ਦੈਵੀ ਸ਼ਕਤੀ ਦੇ ਵਿਭਿੰਨ ਪੱਖਾਂ ਨੂੰ ਪੇਸ਼ ਕਰਨ ਲਈ ਚਿੰਨ੍ਹ ਵਜੋਂ ਕਰਦੇ ਹਨ।

ਜਪੁਜੀ ਦੇ ਮੂਲ ਮੰਤ੍ਰ ਵਿਚ ਪਰਮਾਤਮਾ ਨੂੰ ਇਕ (੧ਓ) ਮੰਨਿਆ ਗਿਆ ਹੈ ਅਤੇ ਬ੍ਰਹਮਾ, ਵਿਸ਼ਨੂੰ ਅਤੇ ਸ਼ਿਵ ਨੂੰ ਇਸੇ ਅਕਾਲ ਪੁਰਖ ਦੇ ਉਪਜਾਉਣ, ਪਾਲਣ ਅਤੇ ਸਮੇਟਣ ਵਾਲੇ ਤਿੰਨ ਗੁਣ ਦੱਸਿਆ ਗਿਆ ਹੈ। ਇਸ ਤਰ੍ਹਾਂ ਪਰਮਾਤਮਾ ਦੀ ਸਰਬਸ਼ਕਤੀਮਾਨਤਾ ਨੂੰ ਦਰਸਾਇਆ ਗਿਆ ਹੈ। ਪਰਮਾਤਮਾ ਦੀ ਸਰਬ ਉੱਚਤਾ ਨੂੰ ਬਿਆਨ ਕਰਨ ਲਈ 'ਈਸ਼ਰ', 'ਬ੍ਰਹਮਾ' ਤੇ ਦੇਵੀਆਂ ਵਲੋਂ ਉਸ ਦੇ ਗੁਣਾਂ ਦਾ ਗਾਇਨ ਕਰਦਿਆਂ ਦੱਸਿਆ ਗਿਆ ਹੈ।[1] ਸ੍ਰਿਸ਼ਟੀ ਅੰਦਰਲੀਆਂ ਸਭ ਪ੍ਰਾਕ੍ਰਿਤਕ ਸ਼ਕਤੀਆਂ ਵੀ ਉਸੇ ਪਰਮਾਤਮਾ ਦਾ ਨਾਮ ਗਾਇਨ ਕਰ ਰਹੀਆਂ ਹਨ।[2] ਇਨ੍ਹਾਂ ਦੇਵਤਿਆਂ ਵਰਗੀ ਪਦਵੀ ਮਨੁੱਖ ਦੁਆਰਾ ਸਹਿਜੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰਮਾਤਮਾ ਦੇ ਨਾਮ ਸਿਮਰਨ ਦੁਆਰਾ ਮਨੁੱਖ 'ਸ਼ਿਵ', 'ਬ੍ਰਹਮਾ' ਤੇ 'ਇੰਦਰ' ਦੀ ਪਦਵੀ ਉੱਤੇ ਸਹਿਜੇ ਹੀ ਅੱਪੜ ਜਾਂਦਾ ਹੈ।[3] ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਮਿਥਿਹਾਸਿਕ ਹਵਾਲਿਆਂ ਦੁਆਰਾ ਪਰਮਾਤਮਾ ਦੀ ਸਰਬ-ਉਚਤਾ ਅਤੇ ਉਸਦੇ ਗੁਣਾਂ ਦਾ ਪ੍ਰਗਟਾਵਾ ਕੀਤਾ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਦੇਵਤਿਆਂ ਦੇ ਹਵਾਲਿਆਂ ਦੀ ਵਰਤੋਂ ਗੁਰੂ ਦੇ ਪ੍ਰਸੰਗ ਵਿਚ ਵੀ ਹੋਈ ਹੈ। ਗੁਰੂ ਸਾਹਿਬ ਅਨੁਸਾਰ ਗੁਰੂ ਹੀ ਮਨੁੱਖ ਲਈ ਸ਼ਿਵ, ਗੋਰਖ, ਬ੍ਰਹਮਾ ਤੇ ਮਾਈ ਪਾਰਬਤੀ ਦਾ ਦਰਜਾ ਰਖਦਾ ਹੈ।[3] ਇਨ੍ਹਾਂ ਹਵਾਲਿਆਂ ਦੁਆਰਾ ਜਿਥੇ ਗੁਰੂ ਦੀ ਉਚੀ ਪਦਵੀ ਵੱਲ ਸੰਕੇਤ ਕੀਤਾ ਹੈ ਉਥੇ ਉਸ ਦੇ ਵੱਖੋ ਵੱਖਰੇ ਗੁਣਾਂ ਵੱਲ ਵੀ ਸੰਕੇਤ ਕੀਤਾ ਗਿਆ ਹੈ। ਗੁਰਬਾਣੀ ਅਨੁਸਾਰ ਗੁਰੂ ਦਾ ਸੰਕਲਪ ਬਹੁਤ ਵਿਆਪਕ ਹੈ। ਗੁਰੂ ਪਰਮਾਤਮਾ ਹੈ, ਪਰਮਾਤਮਾ ਦੀ ਆਵਾਜ਼ ਹੈ ਤੇ ਪਰਮਾਤਮਾ ਦਾ ਸ਼ਬਦ ਹੈ।[5] ਇਨ੍ਹਾਂ ਹਵਾਲਿਆਂ ਦੁਆਰਾ ਗੁਰੂ ਦੇ ਦੈਵੀ ਰੂਪ ਉਤੇ ਬਲ ਦਿੱਤਾ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸ੍ਰਿਸ਼ਟੀ ਦੇ ਪ੍ਰਸੰਗ ਵਿਚ ਵੀ ਬਹੁਤ ਸਾਰੇ ਮਿਥਿਹਾਸਿਕ ਹਵਾਲਿਆਂ ਦੀ ਵਰਤੋਂ ਹੋਈ ਹੈ। ਜਿਵੇਂ ਧੌਲ ਤੇ ਧਰਤੀ, ਸ੍ਰਿਸ਼ਟੀ ਦੀ ਉਤਪਤੀ, ਸ੍ਰਿਸ਼ਟੀ ਦੇ ਤੱਤ, ਖੰਡ, ਮੰਡਲ, ਬ੍ਰਹਿਮੰਡ, ਸੱਤ ਆਕਾਸ਼ ਤੇ ਸੱਤ ਪਾਤਾਲ, ਚਾਰ ਖਾਣੀਆਂ, ਚਾਰ ਬਾਣੀਆਂ, ਚੌਦਾਂ ਰਤਨ ਅਤੇ ਸੁਮੇਰ ਪਰਬਤ ਦੇ ਮਿਥਿਹਾਸਿਕ ਹਵਾਲੇ ਮਿਲਦੇ ਹਨ। ਇਨ੍ਹਾਂ ਦੀ ਵਰਤੋਂ ਵਿਚਾਰਾਂ ਨੂੰ ਸਪਸ਼ਟ ਕਰਨ ਲਈ ਹੋਈ ਹੈ ਜਿਵੇਂ ਇਹ ਸ੍ਰਿਸ਼ਟੀ ਪਰਮਾਤਮਾ ਦੁਆਰਾ ਸਾਜੀ ਗਈ ਹੈ। ਪਰਮਾਤਮਾ ਦਾ ਨਾਮ ਹੀ ਇਸ ਸ੍ਰਿਸ਼ਟੀ ਦਾ ਆਧਾਰ ਹੈ, ਇਹ ਸ੍ਰਿਸ਼ਟੀ ਬੇਅੰਤ ਹੈ ਅਤੇ ਮਨੁੱਖ ਵਰਗਾ ਜੀਵ ਇਸ ਦੀ ਬੇਅੰਤਤਾ

ਦਾ ਅੰਦਾਜ਼ਾ ਨਹੀਂ ਲਗਾ ਸਕਦਾ। ਗੁਰਬਾਣੀ ਅਨੁਸਾਰ ਇਸ ਸ੍ਰਿਸ਼ਟੀ ਦੀ ਰਚਨਾ ਕਦੋਂ ਹੋਈ, ਇਸ ਬਾਰੇ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਜਾਣਦਾ।[6] ਗੁਰੂ ਸਾਹਿਬ ਨੇ ਸ੍ਰਿਸ਼ਟੀ ਦੀ ਉਪਜਣ ਪ੍ਰਕ੍ਰਿਆ ਵਿਚ ਸਹਾਇਕ ਸਮਝੇ ਜਾਂਦੇ ਪੰਜ ਤੱਤਾਂ ਨੂੰ ਪ੍ਰਾਥਮਿਕਤਾ ਦੇਣ ਦੀ ਬਜਾਏ ਇਨ੍ਹਾਂ ਤੱਤਾਂ ਦੇ ਸਿਰਜਕ ਪਰਮਾਤਮਾ ਦੀ ਮਹਾਨਤਾ ਉਤੇ ਵਧੇਰੇ ਬਲ ਦਿੱਤਾ ਹੈ।[7] ਇਸ ਤਰ੍ਹਾਂ ਗੁਰੂ ਸਾਹਿਬ ਨੇ ਸ੍ਰਿਸ਼ਟੀ ਦੀ ਬੇਅੰਤਤਾ ਬਾਰੇ ਪ੍ਰਕਾਸ਼ ਪਾਇਆ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਪਾਤਾਲ ਅਤੇ ਆਕਾਸ਼ ਚੌਦਾਂ ਨਹੀਂ ਲੱਖਾਂ ਹਨ।[8] ਖਾਣੀਆਂ ਅਤੇ ਬਾਣੀਆਂ ਵੀ ਚਾਰ ਨਹੀਂ ਕਈ ਹਨ।[9] ਰਤਨਾਂ ਦੇ ਸਮੁੰਦਰ ਵੀ ਕਈ ਹਨ।[10] ਕਈ ਸੁਮੇਰ ਪਰਬਤ[11] ਅਤੇ ਕਈ ਖੰਡ, ਮੰਡਲ, ਤੇ ਬ੍ਰਹਿਮੰਡ ਹਨ।[12] ਸ੍ਰਿਸ਼ਟੀ ਦੀ ਬੇਅੰਤਤਾ ਦੇ ਨਾਲ ਨਾਲ ਸ੍ਰਿਸ਼ਟੀ ਵਿਚਲੀ ਹਰੇਕ ਵਸਤੂ ਦੀ ਹੋਂਦ ਪਰਮਾਤਮਾ ਦੀ ਹੋਂਦ, ਪਰਮਾਤਮਾ ਦੇ ਨਾਮ ਦੇ ਆਧਾਰ ਉਤੇ ਟਿਕੀ ਹੋਈ ਹੈ[13] ਅਤੇ ਪਰਮਾਤਮਾ ਦਾ ਨਾਮ ਗਾਇਨ ਕਰ ਰਹੀ ਹੈ।[14] ਗੁਰੂ ਸਾਹਿਬ ਦਾ ਸ੍ਰਿਸ਼ਟੀ ਦੀ ਬੇਅੰਤਤਾ ਨੂੰ ਦਰਸਾ ਕੇ ਇਸ ਪੱਖ ਉਤੇ ਬਲ ਦੇਣਾ ਹੈ ਕਿ ਇਸ ਦਾ ਰਚਨਹਾਰਾ ਕਿੰਨਾ ਬੇਅੰਤ ਤੇ ਸਰਬਸ਼ਕਤੀਮਾਨ ਹੋਵੇਗਾ। ਸ੍ਰਿਸ਼ਟੀ ਵਿਚ ਜੋ ਕੁਝ ਵਾਪਰਦਾ ਹੈ ਉਸੇ ਦੀ ਮਰਜੀ ਨਾਲ ਵਾਪਰਦਾ ਹੈ।

ਗੁਰਬਾਣੀ ਵਿਚ ਮਨੁੱਖ ਦੇ ਪ੍ਰਸੰਗ ਵਿਚ ਸਿਧ, ਮੁਨੀ, ਜਤੀ, ਸੁਰ ਜਾਂ ਦੇਵਤੇ ਅਤੇ ਧਰੂ ਭਗਤ ਦੇ ਮਿਥਿਹਾਸਿਕ ਹਵਾਲਿਆਂ ਦੀ ਵਰਤੋਂ ਮਿਲਦੀ ਹੈ। ਇਨ੍ਹਾਂ ਦੀ ਵਰਤੋਂ ਪ੍ਰਤੀਕ ਰੂਪ ਵਿਚ ਹੋਈ ਹੈ। ਮਨੁੱਖ ਦੇ ਦੇਵਤਾ ਸੁਭਾਉ ਨੂੰ ਪ੍ਰਗਟਾਉਣ ਲਈ ਇਨ੍ਹਾਂ ਨੂੰ ਵਰਤਿਆ ਗਿਆ ਹੈ। ਇਨ੍ਹਾਂ ਨੂੰ ਪਰਮਾਤਮਾ ਦਾ ਨਾਮ ਗਾਇਨ ਕਰਦਿਆਂ ਹੋਇਆਂ ਵੀ ਦਰਸਾਇਆ ਗਿਆ ਹੈ।[15] ਇਸ ਤਰ੍ਹਾਂ ਸਿਧ, ਮੁਨੀ, ਜਤੀ ਸੁਰ ਜਾਂ ਦੇਵਤੇ ਅਤੇ ਧਰੂ ਭਗਤ ਗੁਰਮੁਖ ਸੋਚ ਵਾਲੇ ਮਨੁੱਖ ਲਈ ਆਏ ਹਨ। ਸੋ ਗੁਰੂ ਨਾਨਕ ਨੇ ਇਨ੍ਹਾਂ ਹਵਾਲਿਆਂ ਦੁਆਰਾ ਤਤਕਾਲੀਨ ਸਮਾਜਿਕ ਸੋਚ ਮੁਤਾਬਿਕ ਮਨੁੱਖ ਨੂੰ ਗੁਰਮੁਖ ਵਿਅਕਤੀ ਦੀ ਪ੍ਰਕਿਤੀ ਤੋਂ ਜਾਣੂ ਕਰਵਾਇਆ ਹੈ।

ਇਸੇ ਤਰ੍ਹਾਂ ਹੀ ਗੁਰੂ ਗ੍ਰੰਥ ਸਾਹਿਬ ਵਿਚ ਦਰਗਾਹ ਦੇ ਪ੍ਰਸੰਗ ਵਿਚ ਯਮਰਾਜ, ਚਿਤਰਗੁਪਤ, ਅਤੇ ਧਰਮ ਰਾਜ ਆਦਿ ਦੇ ਹਵਾਲੇ ਆਏ ਹਨ। ਗੁਰੂ ਸਾਹਿਬ ਨੇ ਇਨ੍ਹਾਂ ਚਿੰਨ੍ਹਾਂ ਦੇ ਹਵਾਲਿਆਂ ਦੁਆਰਾ ਪਰਮਾਤਮਾ ਦੇ ਨਿਆਂਕਾਰੀ ਨਿਯਮ ਨੂੰ ਪ੍ਰਗਟਾਇਆ ਹੈ। 'ਯਮਰਾਜ' ਮੌਤ ਦੇ ਦੇਵਤੇ ਨੂੰ ਕਿਹਾ ਜਾਂਦਾ ਹੈ ਅਤੇ ਖਿਆਲ ਕੀਤਾ ਜਾਂਦਾ ਹੈ ਕਿ ਇਸ ਦਾ ਕੰਮ ਜੀਵਾਂ ਦੀ ਜਿੰਦ ਕਢ ਕੇ ਲੈ ਜਾਣਾ ਹੈ। ਗੁਰਬਾਣੀ ਅਨੁਸਾਰ ਪਰਮਾਤਮਾ ਦਾ ਨਾਮ ਸੁਣ ਕੇ ਮੰਨਣ ਵਾਲੇ ਦਾ 'ਯਮਾਂ' ਨਾਲ ਵਾਹ ਨਹੀਂ ਪੈਂਦਾ।[16] ਭਾਵ ਇਹ ਕਿ ਨਾਮ ਸਿਮਰਨ ਵਾਲਾ ਮੌਤ ਦੇ ਡਰ ਤੋਂ ਮੁਕਤ ਹੈ। ਪੁਰਾਣਿਕ ਰਵਾਇਤ

ਅਨੁਸਾਰ ਮੌਤ ਤੋਂ ਬਾਅਦ ਸੰਸਾਰਿਕ ਜੀਵਾਂ ਨੂੰ 'ਧਰਮਰਾਜ' ਦੀ ਕਚਹਿਰੀ ਵਿਚ ਹਾਜ਼ਿਰ ਹੋਣਾ ਪੈਂਦਾ ਹੈ ਅਤੇ 'ਚਿਤਰ ਗੁਪਤ' ਦੁਆਰਾ ਲਿਖੇ ਹੋਏ ਜੀਵਾਂ ਦੇ ਕਰਮਾਂ ਦੇ ਲੇਖੇ ਦੇ ਆਧਾਰ ਉਤੇ ਜੀਵਾਂ ਨੂੰ ਨਰਕ ਜਾਂ ਸਵਰਗ ਭੇਜ ਦਿੱਤਾ ਜਾਂਦਾ ਹੈ। ਗੁਰਬਾਣੀ ਵਿਚ ਕਿਹਾ ਗਿਆ ਹੈ ਕਿ ਜੀਵਾਂ ਦੇ ਚੰਗੇ ਮੰਦੇ ਕਰਮ ਵਾਚੇ ਤਾਂ ਜਾਣਗੇ ਪਰ ਅਕਾਲ ਪੁਰਖ ਦੀ ਹਜ਼ੂਰੀ ਵਿਚ।[17] ਸੋ ਇਹ ਸਭ ਪਰਮਾਤਮਾ ਦੀਆਂ ਨਿਆਂਕਾਰੀ ਸ਼ਕਤੀਆਂ ਹਨ ਜੋ ਉਸ ਦੀ ਵਡਿਆਈ ਗਾਇਨ ਕਰ ਰਹੀਆਂ ਹਨ।[18] ਇਸ ਤਰ੍ਹਾਂ ਗੁਰਬਾਣੀ ਵਿਚ ਅਸਿੱਧੇ ਰੂਪ ਵਿਚ ਪਰਮਾਤਮਾ ਦੇ ਨਿਆਂਕਾਰੀ ਰੂਪ ਤੇ ਗੁਣਾਂ ਦਾ ਉਲੇਖ ਕੀਤਾ ਗਿਆ ਹੈ। ਗੁਰੂ ਗ੍ਰੰਥ ਸਾਹਿਬ ਵਿਚ 'ਸਵਰਗ' ਸ਼ਬਦ ਦੀ ਵਰਤੋਂ ਆਕਾਸ਼ ਦੇ ਅਰਥ ਵਜੋਂ ਹੋਈ ਹੈ।[19] ਸਵਰਗ ਦੇ ਨਾਲ ਮਿਲਦੇ ਸੰਕਲਪ 'ਸੱਚ ਖੰਡ' ਅਤੇ 'ਸੱਚੀ ਟਕਸਾਲ' ਦੀ ਵਰਤੋਂ ਕੀਤੀ ਹੋਈ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਵਾਂ 'ਤੇ 'ਨਰਕ' ਦਾ ਹਵਾਲਾ ਮਿਲਦਾ ਹੈ ਜੋ ਕਿ ਅਸਿਧੇ ਰੂਪ ਵਿਚ ਦੱਸਦਾ ਹੈ ਕਿ ਗੁਰਬਾਣੀ ਵਿਚ ਇਸ ਦਾ ਕੀ ਭਾਵ ਹੋ ਸਕਦਾ ਹੈ। ਇਸ ਅਨੁਸਾਰ ਪਰਮਾਤਮਾ ਦੇ ਨਾਮ ਤੋਂ ਦੂਰ ਹੋਣਾ ਹੀ ਨਰਕ ਹੈ[20] ਅਰਥਾਤ ਉਸ ਦੇ ਨਾਮ ਵਿਚ ਅਭੇਦ ਹੋ ਜਾਣਾ ਹੀ ਸਵਰਗ ਹੈ। ਇਸ ਤਰ੍ਹਾਂ 'ਸਵਰਗ' ਦੀ ਇਹ ਵਰਤੋਂ ਪੌਰਾਣਿਕ ਅਰਥਾਂ ਵਿਚ ਨਹੀਂ ਹੋਈ।

ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ ਦੀ ਪ੍ਰਾਪਤੀ ਲਈ ਕੀਤੀ ਜਾਣ ਵਾਲੀ ਸਾਧਨਾ ਦੇ ਪ੍ਰਸੰਗ ਵਿਚ 'ਰਿਧੀਆਂ ਸਿਧੀਆਂ', 'ਚਾਰ ਜੁਗਾਂ', 'ਅਠਾਹਠ ਤੀਰਥਾਂ' ਆਦਿ ਬਾਰੇ ਮਿਥਿਹਾਸਿਕ ਹਵਾਲੇ ਮਿਲਦੇ ਹਨ। ਇਨ੍ਹਾਂ ਹਵਾਲਿਆਂ ਦੁਆਰਾ ਨਾਮ ਸਾਧਨਾ ਦੀ ਲੋੜ ਉਪਰ ਜ਼ੋਰ ਦਿਤਾ ਗਿਆ ਹੈ। ਗੁਰਬਾਣੀ ਵਿਚ ਮਨੁੱਖ ਦਾ ਪਰਮਾਤਮਾ ਦੇ ਨਾਮ ਦੀ ਜਗ੍ਹਾ 'ਰਿਧੀਆਂ ਸਿਧੀਆਂ' ਵੱਲ ਝੁਕਾਅ ਹੋ ਜਾਣ ਨੂੰ ਘਟੀਆ ਦਰਜੇ ਦਾ ਸੁਆਦ ਕਿਹਾ ਗਿਆ ਹੈ।[21] ਇਹ ਸੁਆਦ ਮਨੁੱਖ ਨੂੰ ਪਰਮਾਤਮਾ ਤੋਂ ਦੂਜੇ ਪਾਸੇ ਲੈ ਜਾਂਦਾ ਹੈ। ਇਸ ਤਰ੍ਹਾਂ ਗੁਰਬਾਣੀ ਵਿਚ 'ਚਾਰ ਜੁਗਾਂ' ਦੇ ਹਵਾਲੇ ਨਾਲ ਸੰਕੇਤ ਕੀਤਾ ਹੈ ਕਿ ਪ੍ਰਾਣਾਯਾਮ ਦੀ ਸਹਾਇਤਾ ਨਾਲ ਭਾਵੇਂ ਕਿਸੇ ਮਨੁੱਖ ਦੀ ਉਮਰ 'ਚਾਰ ਜੁਗਾਂ' ਜਿਤਨੀ ਜਾਂ ਇਸ ਤੋਂ ਵੀ ਦਸ ਗੁਣਾਂ ਹੋ ਜਾਵੇ[22] ਪਰ ਜੇਕਰ ਉਹ ਮਨੁੱਖ ਪਰਮਾਤਮਾ ਦੀ ਮਿਹਰ ਦਾ ਪਾਤਰ ਨਹੀਂ ਬਣਦਾ ਤਾਂ ਉਹ ਉਸ ਬੰਦੇ ਵਰਗਾ ਹੈ ਜਿਸ ਦੀ ਕੋਈ ਖ਼ਬਰ ਨਹੀਂ ਲੈਂਦਾ।[23] ਇਸੇ ਤਰ੍ਹਾਂ ਗੁਰਬਾਣੀ ਅਨੁਸਾਰ 'ਅਠਾਹਠ' ਤੀਰਥਾਂ ਦੇ ਇਸ਼ਨਾਨ ਜਿਤਨਾ ਫਲ ਪਰਮਾਤਮਾ ਦਾ ਨਾਮ ਸੁਣਨ ਨਾਲ ਸਹਿਜੇ ਹੀ ਮਿਲ ਜਾਂਦਾ ਹੈ।[24] ਇਨ੍ਹਾਂ ਦੁਨਿਆਵੀ ਤੀਰਥਾਂ ਦੁਆਰਾ ਜੇਕਰ ਕੋਈ ਵਡਿਆਈ ਮਿਲ ਵੀ ਜਾਂਦੀ ਹੈ ਤਾਂ ਉਹ ਤਿਲ ਮਾਤਰ ਹੀ ਹੈ।[25] ਸੋ ਇਨ੍ਹਾਂ ਹਵਾਲਿਆਂ ਦੀ ਵਰਤੋਂ ਰਾਹੀਂ ਗੁਰੂ ਸਾਹਿਬ ਨੇ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਮਨੁੱਖੀ ਸਾਧਨਾ ਦੇ ਸੰਕਲਪ ਨੂੰ ਪ੍ਰਗਟਾਇਆ ਹੈ। ਸਾਧਨਾ ਬਾਹਰਮੁਖੀ ਨਹੀਂ ਹੈ, ਇਸ ਦਾ ਸੰਬੰਧ ਅੰਦਰਲੇ ਮਨ ਨਾਲ ਹੈ। ਇਸ

ਲਈ ਜ਼ਰੂਰੀ ਹੈ ਕਿ ਮਨੁੱਖ ਆਪਣਾ ਨੈਤਿਕ ਵਿਕਾਸ ਕਰੇ। ਗੁਰਬਾਣੀ ਅਨੁਸਾਰ ਪਰਮਾਤਮਾ ਦਾ ਨਾਮ ਸੁਣਨਾ, ਮੰਨਣ ਕਰਨਾ ਅਤੇ ਪ੍ਰੇਮ ਦੇ ਗੁਣ ਦਾ ਇਸ਼ਨਾਨ ਕਰਨਾ ਚੰਗੇ ਮਨੁੱਖ ਦਾ ਕੰਮ ਹੈ।[26]

ਇਸਦੇ ਇਲਾਵਾ ਗੁਰੂ ਗ੍ਰੰਥ ਸਾਹਿਬ ਵਿਚ ਕਈ ਜਗ੍ਹਾ ਮਿਥਿਹਾਸਿਕ ਹਵਾਲਿਆਂ ਨੂੰ ਨਾਮ ਅਤੇ ਚੰਗੇ ਵਿਵਹਾਰ ਦੀ ਮਹੱਤਾ ਦਰਸਾਉਣ ਲਈ ਦ੍ਰਿਸ਼ਟਾਂਤਾਂ ਵਜੋਂ ਵਰਤਿਆ ਗਿਆ ਹੈ। ਇਸ ਤਰ੍ਹਾਂ ਕਰਦਿਆਂ ਹੋਇਆਂ ਲੋਕਧਾਰਾ ਨੂੰ ਸਿਧੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। ਮਿਸਾਲ ਦੇ ਤੌਰ 'ਤੇ ਗੁਰੂ ਨਾਨਕ ਸਾਹਿਬ ਨੇ ਆਪਣੇ ਇਕ ਸ਼ਬਦ ਵਿਚ ਬ੍ਰਹਮਾ, ਹਰੀ ਚੰਦ, ਬਲਿ, ਰਾਵਣ, ਹਰਣਾਖਸ, ਮਹਖਾਸੁਰ, ਜਰਾਸੰਧਿ, ਜਨਮੇਜਾ, ਦੁਰਜੋਧਨ, ਕੰਸ ਆਦਿ ਇਕ ਦਰਜਨ ਦੇ ਕਰੀਬ ਮਿਥਿਹਾਸਿਕ ਹਵਾਲਿਆਂ ਦੀ ਵਰਤੋਂ ਕੀਤੀ ਹੈ।[27] ਇਸਦੇ ਇਲਾਵਾ ਭਗਤ ਨਾਮਦੇਵ, ਕਬੀਰ, ਤੇ ਰਵਿਦਾਸ[28] ਆਦਿ ਵੀ ਭਾਰਤੀ ਮਿਥਾਂ ਦੀ ਭਰਪੂਰ ਵਰਤੋਂ ਕਰਦੇ ਹਨ। ਇਸ ਤਰ੍ਹਾਂ ਕਰਦਿਆਂ ਹੋਇਆਂ ਇਹ ਭਗਤ ਗਜ, ਗਨਕਾ, ਧਰੂਹ, ਅਜਾਮਲ, ਰਾਵਣ, ਦੁਰਬਾਸਾ, ਕ੍ਰਿਸ਼ਨ, ਸੀਤਾ, ਬ੍ਰਹਮਾ, ਇੰਦਰ, ਗੌਤਮ, ਅਹੱਲਿਆ ਆਦਿ ਦੇ ਹਵਾਲਿਆਂ ਨੂੰ ਆਪਣਾ ਸੰਦੇਸ਼ ਦਿੰਦਿਆਂ ਹੋਇਆਂ ਸੰਕੇਤਕ ਰੂਪ ਵਿਚ ਵਰਤਦੇ ਹਨ।

ਸਿੱਟੇ ਦੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਏ ਮਿਥਿਹਾਸਿਕ ਹਵਾਲੇ ਸਿੱਧਾਂਤਾਂ ਅਤੇ ਧਾਰਮਿਕ ਪ੍ਰਸੰਗਾਂ ਨਾਲ ਗਹਿਰਾ ਸੰਬੰਧ ਰਖਦੇ ਹਨ। ਇਨ੍ਹਾਂ ਹਵਾਲਿਆਂ ਦੁਆਰਾ ਸਿੱਧਾਂਤਕ ਸੰਕਲਪਾਂ ਨੂੰ ਵਧੇਰੇ ਚੰਗੀ ਤਰ੍ਹਾਂ ਸਪਸ਼ਟ ਕੀਤਾ ਗਿਆ ਹੈ। ਕਈ ਜਗ੍ਹਾ ਇਨ੍ਹਾਂ ਹਵਾਲਿਆਂ ਦੀ ਵਰਤੋਂ ਦ੍ਰਿਸ਼ਟਾਂਤ ਦੇ ਤੌਰ 'ਤੇ ਸਿੱਧੇ ਰੂਪ ਵਿਚ ਹੋਈ ਹੈ। ਗੁਰੂ ਸਾਹਿਬਾਨ ਦੁਆਰਾ ਇਨ੍ਹਾਂ ਹਵਾਲਿਆਂ ਦੀ ਨਵੀਂ ਵਿਆਖਿਆ ਕੀਤੀ ਗਈ ਹੈ ਅਤੇ ਇਹ ਹਵਾਲੇ ਪਰੰਪਰਾਗਤ ਅਰਥਾਂ ਨੂੰ ਗ੍ਰਹਿਣ ਨਹੀਂ ਕਰਦੇ ਸਗੋਂ ਇਨ੍ਹਾਂ ਦੀ ਵਰਤੋਂ ਨਵੇਂ ਅਰਥਾਂ ਵਿਚ ਹੋਈ ਹੈ। ਇਹ ਨਵੇਂ ਅਰਥ ਗੁਰਬਾਣੀ ਦੇ ਸਿੱਧਾਂਤਕ ਪੱਖ ਨੂੰ ਵਧੇਰੇ ਚੰਗੀ ਤਰ੍ਹਾਂ ਉਜਾਗਰ ਕਰਨ ਵਿਚ ਸਹਾਈ ਹੋਏ ਹਨ। ਇਨ੍ਹਾਂ ਦਾ ਮਹੱਤਵ ਇਹ ਵੀ ਹੈ ਕਿ ਇਹ ਬਾਣੀ ਨੂੰ ਵਧੇਰੇ ਗੰਭੀਰ ਪਰ ਸਰਲਤਾ ਨਾਲ ਸਮਝ ਆਉਣ ਵਾਲੀ ਬਣਾਉਂਦੇ ਹਨ।

## ਟਿੱਪਣੀਆਂ ਅਤੇ ਹਵਾਲੇ

1. ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥
   ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ॥

   *ਗੁਰੂ ਗ੍ਰੰਥ ਸਾਹਿਬ,* ਪੰਨਾ 6.
2. ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥ *ਉਹੀ.*

3. ਸੁਣਿਐ ਈਸਰੁ ਬਰਮਾ ਇੰਦੁ॥ *ਉਹੀ,* ਪੰਨਾ 2.
4. ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥ *ਉਹੀ.*
5. "The Guru accordingly is God; the Guru is the voice of God; and the Guru is the word, the truth of God. Guru Nanak uses the terms in all three senses."

   W.H. McLeod, *Guru Nanak and the Sikh Religion*, p. 199.
6. ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥
   ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥
   ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
   ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥ ...
   ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥

   *ਗੁਰੂ ਗ੍ਰੰਥ ਸਾਹਿਬ* ਪੰਨਾ 4.
7. ਰਾਤੀ ਰੁਤੀ ਥਿਤੀ ਵਾਰ॥ ਪਵਣ ਪਾਣੀ ਅਗਨੀ ਪਾਤਾਲ॥
   ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥ *ਉਹੀ,* ਪੰਨਾ 7.
   ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥ *ਉਹੀ,* ਪੰਨਾ 8.
8. ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥ *ਉਹੀ,* ਪੰਨਾ 5.
9. ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥ *ਉਹੀ,* ਪੰਨਾ 7.
10. ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ॥ *ਉਹੀ.*
11. ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ॥ *ਉਹੀ.*
12. ਤਿਥੈ ਖੰਡ ਮੰਡਲ ਵਰਭੰਡ॥
    ਜੇ ਕੋ ਕਥੈ ਤ ਅੰਤ ਨ ਅੰਤ॥ *ਉਹੀ,* ਪੰਨਾ 8.
    ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ॥ *ਉਹੀ,* ਪੰਨਾ 7.
13. ਧੌਲੁ ਧਰਮੁ ਦਇਆ ਕਾ ਪੂਤੁ॥
    ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥ *ਉਹੀ,* ਪੰਨਾ 3.
    ਅਤੇ
    ਸੁਣਿਐ ਧਰਤਿ ਧਵਲ ਆਕਾਸ॥
    ਸੁਣਿਐ ਦੀਪ ਲੋਅ ਪਾਤਾਲ॥ *ਉਹੀ,* ਪੰਨਾ 2.
14. ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ॥
    ... ... ...
    ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥
    ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ॥

ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥ *ਉਹੀ,* ਪੰਨਾ 6.

15. ਸੁਣਿਐ ਸਿਧ ਪੀਰ ਸੁਰਿ ਨਾਥ॥ *ਉਹੀ,* ਪੰਨਾ 2.

ਆਖਹਿ ਸੁਰਿ ਨਰ ਮੁਨਿ ਜਨ ਸੇਵ॥ *ਉਹੀ,* ਪੰਨਾ 6.

ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ॥ *ਉਹੀ,* 1.

16. ਮੰਨੈ ਜਮ ਕੈ ਸਾਥਿ ਨਾ ਜਾਇ॥ *ਉਹੀ,* ਪੰਨਾ 3.

17. ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥ *ਉਹੀ,* ਪੰਨਾ 8.

18. ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥ *ਉਹੀ,* ਪੰਨਾ 6.
ਅਤੇ
... ਗਾਵੈ ਰਾਜਾ ਧਰਮੁ ਦੁਆਰੇ॥ *ਉਹੀ.*

19. ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥ *ਉਹੀ.*

20. ਨਾਮੁ ਵਿਸਾਰਿ ਦੋਖ ਦੁਖ ਸਹੀਐ
ਹੁਕਮੁ ਭਇਆ ਚਲਣਾ ਕਿਉ ਰਹੀਐ॥
ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੈ॥
ਚਉਰਾਸੀਹ ਨਰਕ ਸਾਕਤੁ ਭੋਗਾਈਐ॥
ਜੈਸਾ ਕੀਚੈ ਤੈਸੋ ਪਾਈਐ॥
ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੇ॥ *ਉਹੀ,* ਪੰਨਾ 1028.

21. ... ਰਿਧਿ ਸਿਧਿ ਅਵਰਾ ਸਾਦ॥ *ਉਹੀ,* ਪੰਨਾ 6.

22. ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥ *ਉਹੀ,* ਪੰਨਾ 2.

23. ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥ *ਉਹੀ।*

24. ਸੁਣਿਐ ਅਠਸਠਿ ਕਾ ਇਸਨਾਨੁ॥ *ਉਹੀ,* ਪੰਨਾ 3.

25. ਤੀਰਥੁ ਤਪੁ ਦਇਆ ਦਤੁ ਦਾਨੁ॥
ਜੇ ਕੋ ਪਾਵੈ ਤਿਲ ਕਾ ਮਾਨੁ॥ *ਉਹੀ,* ਪੰਨਾ 4.

26. ਸੁਣਿਆ ਮੰਨਿਆ ਮਨਿ ਕੀਤਾ ਭਾਉ॥
ਅੰਤਰਗਤਿ ਤੀਰਥਿ ਮਲਿ ਨਾਉ॥ *ਉਹੀ.*

27. ਬ੍ਰਹਮੈ ਗਰਬੁ ਕੀਆ ਨਹੀ ਜਾਨਿਆ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ॥
... ... ...
ਨਾਨਕ ਨਾਮੁ ਮਿਲੈ ਗੁਣ ਗਾਇ॥
*ਉਹੀ,* ਪੰਨਾ 224.

28. ਗੋਤਮ ਨਾਰਿ ਉਮਾਪਤਿ ਸ੍ਵਾਮੀ॥
ਸੀਸੁ ਧਰਨਿ ਸਹਸ ਭਗ ਗਾਂਮੀ॥
*ਉਹੀ,* ਪੰਨਾ 710.

# ਸੰਸਕ੍ਰਿਤ ਸਾਹਿਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਦਰਭ

*ਦਲਬੀਰ ਸਿੰਘ ਚਾਹਲ**

ਅਠਾਰ੍ਹਵੀਂ ਸਦੀ ਤੋਂ ਲੈ ਕੇ ਅੱਜ ਤੱਕ ਸਿੱਖ ਗੁਰੂ ਸਾਹਿਬਾਨ ਉੱਪਰ ਕਈ ਸੰਸਕ੍ਰਿਤ ਗ੍ਰੰਥਾਂ ਦੀ ਰਚਨਾ ਹੋਈ ਹੈ। ਇਹ ਗ੍ਰੰਥ ਤਿੰਨ ਪ੍ਰਕਾਰ ਦੇ ਹਨ। ਪਹਿਲੇ ਪ੍ਰਕਾਰ ਦੇ ਉਹ ਗ੍ਰੰਥ ਹਨ ਜਿਨ੍ਹਾਂ 'ਚ ਗੁਰੂ ਨਾਨਕ ਦੇਵ ਜੀ ਦਾ ਵਰਨਣ ਮਿਲਦਾ ਹੈ। ਦੂਜੇ ਪ੍ਰਕਾਰ ਦੇ ਗ੍ਰੰਥਾਂ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਚਰਿਤ ਹੈ। ਤੀਜੇ ਪ੍ਰਕਾਰ ਦੇ ਗ੍ਰੰਥ ਉਹ ਹਨ ਜਿਨ੍ਹਾਂ ਵਿਚ ਦਸ-ਗੁਰੂ-ਸਾਹਿਬਾਨ ਦਾ ਜੀਵਨ ਸਾਰ-ਰੂਪ 'ਚ ਦਿੱਤਾ ਗਿਆ ਹੈ।

ਸੰਸਕ੍ਰਿਤ ਸਾਹਿੱਤ ਅਨੁਸਾਰ ਗੁਰੂ ਨਾਨਕ ਦੇਵ ਜੀ ਦੇ ਮਾਨਸ-ਪਟਲ ਤੇ ਰੱਬੀ ਬਾਣੀ ਦਾ ਆਗਮਨ ਹੁੰਦਾ ਰਿਹਾ ਤੇ ਉਹ ਉਸ ਦੇ ਪ੍ਰਗਟਾਵੇ ਰਾਹੀਂ ਆਨੰਦ-ਰਸ-ਆਸਵਾਦਨ ਦੀ ਲਾਭ-ਪ੍ਰਾਪਤੀ ਕਰਦੇ ਰਹੇ। ਉਨ੍ਹਾਂ ਦੀ ਬਾਣੀ ਦੇ ਕੁਝ ਭਾਗ ਦਾ ਸੰਸਕ੍ਰਿਤ 'ਚ ਅਨੁਵਾਦ ਅਤੇ ਕਾਵਿ-ਰੂਪਾਂਤਰ ਵੀ ਹੋਇਆ ਹੈ।

ਜਿੱਥੋਂ ਤੱਕ ਸੰਸਕ੍ਰਿਤ ਸਾਹਿੱਤ ਵਿਚ ਗੁਰੂ ਗ੍ਰੰਥ ਸਾਹਿਬ ਦੇ ਸੰਦਰਭਾਂ ਦੀ ਗੱਲ ਹੈ- ਇਸ ਬਾਰੇ ਪਤਾ ਲਗਦਾ ਹੈ ਕਿ ਜੇ ਕੁਝ ਕੁ ਅਪਵਾਦਾਂ ਨੂੰ ਛੱਡ ਲਿਆ ਜਾਵੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਜਿਨ੍ਹਾਂ ਸੰਸਕ੍ਰਿਤ ਗ੍ਰੰਥਾਂ 'ਚ ਪੰਜਵੇਂ ਅਤੇ ਦਸਵੇਂ ਗੁਰੂ ਸਾਹਿਬਾਨ ਦਾ ਵਰਣਨ ਹੈ ਉਨ੍ਹਾਂ 'ਚ ਹੀ ਗੁਰੂ ਗ੍ਰੰਥ ਸਾਹਿਬ ਬਾਰੇ ਉਸਾਰੂ ਸੰਦਰਭ ਵੇਖਣ ਨੂੰ ਮਿਲਦੇ ਹਨ। ਇਸ ਦਾ ਕਾਰਨ ਇਹੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਸਰੂਪ-ਨਿਰਧਾਰਨ, ਸਰੂਪ-ਸੰਪੂਰਨਤਾ ਅਤੇ ਗੁਰਿਆਈ ਪ੍ਰਤਿ ਉਪਰੋਕਤ ਦੋਵਾਂ ਗੁਰੂ ਸਾਹਿਬਾਨ ਦਾ ਸਿੱਧਾ ਯੋਗਦਾਨ ਹੈ।

ਗੁਰੂਆਂ ਦੀ ਬਾਣੀ ਦਾ ਸੰਗ੍ਰਹਿ, ਸੰਪਾਦਨ ਤੇ ਪਾਵਨ ਗ੍ਰੰਥ ਦਾ ਸਰੂਪ ਨਿਰਧਾਰਿਤ ਕਰਨ ਦਾ ਸੁਭਾਗ ਗੁਰੂ ਅਰਜਨ ਦੇਵ ਜੀ ਨੂੰ ਨਸੀਬ ਹੋਇਆ। *'ਸਿੱਖ-ਗੁਰੂ-ਚਰਿਤਾਮ੍ਰਿਤ'* ਵਿਚ ਸੰਦਰਭ ਹੈ:

---

* ਰੀਡਰ, ਸੰਸਕ੍ਰਿਤ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

श्रीनानकदेवस्य कीर्तिस्तोममवलोक्य क्षुद्रा अपि सामान्यतो ज्ञातग्रन्थतत्त्वा अनुभवविहीना जना अपि स्वयं कानिचित्पद्यानि निर्माय श्रीगुरुराजप्रणीतग्रन्थे निक्षिप्य तत्प्रणीतानीमानि पद्यानीत्यवदन्। तेन साधारणा जना गुरुनानकदेवेन प्रणीतेषु ग्रन्थेषु समदिहत। तमिमं संशयं निराचिकीर्षु र्गुरुरर्जुनसिंह: स्वधर्मानुयायिनां महतीं सभां विधाय तत्रेमामापदं कथयित्वा तज्ज्ञै; कृत्स्नमपि श्रीगुरुराजनानकप्रभृतिभिः प्राचीनैर्गुरुभिः कृतं वाङ्मयमेकत्रीकृत्य अलेखयत्।[1]

ਅਰਥਾਤ ਗੁਰੂ ਨਾਨਕ ਦੇਵ ਜੀ ਦੀ ਕੀਰਤੀ ਹਰ ਪਾਸੇ ਫੈਲੀ ਹੋਈ ਸੀ। ਉਨ੍ਹਾਂ ਦੇ ਇਸ ਬੇਅੰਤ ਜਸ ਦਾ ਲਾਭ ਕਈ ਖੋਟੇ ਲੋਕ ਉਠਾਉਣਾ ਚਾਹੁੰਦੇ ਸਨ। ਉਨ੍ਹਾਂ ਲੋਕਾਂ ਨੇ ਰਚਨਾਵਾਂ ਤਾਂ ਖ਼ੁਦ ਰਚਣੀਆਂ ਤੇ ਨਾਂ ਦੇ ਦੇਣਾ ਬਾਬੇ ਨਾਨਕ ਦਾ। ਇਸ ਨਾਲ ਵਿਚਾਰੇ ਆਮ ਲੋਕਾਂ ਨੂੰ ਪਤਾ ਨਹੀਂ ਸੀ ਲੱਗ ਰਿਹਾ ਕਿ ਗੁਰੂ ਨਾਨਕ ਦੇਵ ਜੀ ਦੀ ਬਾਣੀ ਕਿਹੜੀ ਹੈ ਤੇ ਸਵਾਰਥੀ ਲੋਕਾਂ ਦੀ ਕਿਹੜੀ। ਪੰਚਮ ਗੁਰੂ ਜੀ ਨੇ ਇਨ੍ਹਾਂ ਸ਼ੰਕਿਆਂ-ਸੰਦੇਹਾਂ ਨੂੰ ਜੜ੍ਹੋਂ ਮੁਕਾਉਣ ਦੀ ਜ਼ਿੰਮੇਵਾਰੀ ਨਿਭਾਉਣ ਦਾ ਪ੍ਰਣ ਕਰਕੇ ਸੰਗਤ ਦੀ ਇਕੱਤ੍ਰਤਾ ਸੱਦੀ ਤੇ ਸਮਸਿਆ ਸਾਮ੍ਹਣੇ ਰੱਖੀ। ਲਏ ਗਏ ਨਿਰਣੇ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਗੁਰੂ ਸਾਹਿਬਾਨ ਦੀ ਬਾਣੀ ਦਾ ਸੰਗ੍ਰਹਿ ਕਰਕੇ ਉਸਦਾ ਸੰਪਾਦਨ ਕਰ ਦਿੱਤਾ।

*'ਗੁਰੂ ਸਿਧਾਂਤ ਪਾਰਿਜਾਤ'* ਵਿਚ ਉਲੇਖ ਹੈ ਕਿ ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ-ਨਾਲ ਹੋਰ ਵੀ ਬਾਣੀ ਦਰਜ ਕੀਤੀ ਗਈ:

भक्तसंवादसिद्ध्यर्थं तद् गिरोऽत्र निवेशिताः।।[2]

ਅਰਥਾਤ ਗ੍ਰੰਥ ਸਾਹਿਬ ਵਿਚ ਭਗਤਾਂ ਦੀ ਬਾਣੀ ਨੂੰ ਵੀ ਸਥਾਨ ਦਿੱਤਾ ਗਿਆ।

ਗੁਰੂ ਜੀ ਨੇ ਇਸ ਗੱਲ ਦਾ ਵਿਸ਼ੇਸ਼ ਧਿਆਨ ਰੱਖਿਆ ਕਿ ਦਰਜ ਕੀਤੀ ਜਾ ਰਹੀ ਬਾਣੀ ਗੁਰੂ ਸਿਧਾਂਤਾਂ ਤੋਂ ਲਾਂਭੇ ਜਾਣ ਵਾਲੀ ਨਹੀਂ ਹੋਣੀ ਚਾਹੀਦੀ:

तत्र केनापि दोषेण कान्हवागनिवेशिता।[3]

ਅਰਥਾਤ ਗੁਰੂ ਅਰਜਨ ਦੇਵ ਜੀ ਨੇ ਭਗਤ ਕਾਨ੍ਹ ਦੀ ਬਾਣੀ ਨੂੰ ਗ੍ਰੰਥ ਸਾਹਿਬ ਦੇ ਯੋਗ ਨਾ ਸਮਝਿਆ ਕਿਉਂਕਿ ਉਸ ਵਿਚ ਕੋਈ ਦੋਸ਼ (ਗੁਰਮਤ ਦ੍ਰਿਸ਼ਟੀ ਤੋਂ) ਸੀ।

ਗੁਰਬਾਣੀ ਦੇ ਸੰਪਾਦਨ ਤੋਂ ਬਾਅਦ ਉਸਦਾ ਥਾਂ-ਥਾਂ 'ਤੇ ਪ੍ਰਸਾਰ ਕਰਨ ਲਈ ਸਿੱਖਾਂ ਨੂੰ ਆਖਿਆ ਗਿਆ।[4]

*ਸਿੱਖ-ਗੁਰੂ-ਚਰਿਤਾਮ੍ਰਿਤਕਾਰ* ਅੱਗੇ ਲਿਖਦਾ ਹੈ :

अस्मिन् हि शीखधर्मे नास्ति गुरुवचनादन्यत्किमपि प्रियं श्रेष्ठं प्रमाणं च। तद्यदि श्रीनानकदेवप्रभृतीनामाद्यानां गुरुणां वचनान्येवैकत्रीकृतानि मूर्तिवत्परिपूज्यन्ते तदा समीचीनं स्यादिति। शीघ्रमेव पुनरपि स्वानुयायिनां महतीं सभां विधाय सर्वानुमत्या तं 'ग्रंथ साहेब' नामानं श्रेष्ठं ग्रन्थं तस्मिन्सुवर्णमन्दिरे मूर्तिवत्स्थापयित्वा परिपूजयामास।[5]

ਅਰਥਾਤ ਪੰਚਮ ਗੁਰੂ ਜੀ ਨੇ ਸੋਚਿਆ ਕਿ ਹੋਰ ਲੋਕੀਂ ਤਾਂ ਮੂਰਤੀ-ਪੂਜਾ ਦਾ ਸਹਾਰਾ ਲੈਂਦੇ ਹਨ ਪਰ ਸਿੱਖ-ਧਰਮੀਆਂ ਵਾਸਤੇ ਗੁਰਬਾਣੀ ਤੋਂ ਪਿਆਰਾ ਤੇ ਗੁਰਬਾਣੀ ਤੋਂ ਉੱਤਮ ਪ੍ਰਮਾਣ ਹੋਰ ਕੋਈ ਹੈ ਹੀ ਨਹੀਂ। ਇਸ ਲਈ ਜੇ ਸੰਪਾਦਿਤ ਕੀਤੀ ਗਈ ਗੁਰਬਾਣੀ ਦੀ ਹੀ ਪੂਜਾ ਕੀਤੀ ਜਾਵੇ ਤਾਂ ਠੀਕ ਰਹੇਗਾ। ਇਸ ਵਾਸਤੇ ਉਨ੍ਹਾਂ ਸੰਗਤ ਦਾ ਵੱਡਾ ਇਕੱਠ ਸੱਦ ਕੇ ਸਭ ਦੀ ਸਹਿਮਤੀ ਨਾਲ 'ਗ੍ਰੰਥ ਸਾਹਿਬ' ਨਾਂ ਦੇ ਸਰਬੋਤਮ ਗ੍ਰੰਥ ਨੂੰ ਹਰਿਮੰਦਿਰ ਸਾਹਿਬ ਵਿਚ ਸੁਸ਼ੋਭਿਤ ਕਰਕੇ ਪੂਜਾ ਕੀਤੀ।

*'ਸ੍ਰਿਅੰਕ'* ਕਾਵਿ ਵਿਚ ਉਚੇਚਾ ਉਲੇਖ ਕੀਤਾ ਗਿਆ ਹੈ ਕਿ ਸੰਗਤਾਂ ਹਰਿਮੰਦਿਰ ਸਾਹਿਬ 'ਚ ਬੈਠ ਕੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਸ੍ਰਵਣ ਕਰਦੀਆਂ ਹਨ:

स्थित्वा च तस्मिन् श्रवणं करन्ति श्रीग्रन्थजीवाक्समुदायकस्य।।[6]

ਇਸ ਤੋਂ ਬਾਅਦ ਸੰਸਕ੍ਰਿਤ ਕਵੀਆਂ ਨੇ ਗੁਰੂ ਗ੍ਰੰਥ ਸਾਹਿਬ ਪ੍ਰਤਿ ਗੁਰੂ ਗੋਬਿੰਦ ਸਿੰਘ ਜੀ ਦੇ ਯੋਗਦਾਨ ਦੀ ਗੱਲ ਕੀਤੀ ਹੈ। ਗ੍ਰੰਥ ਸਾਹਿਬ ਦਾ ਸਰੂਪ ਹੋਂਦ 'ਚ ਆ ਜਾਣ ਉਪਰੰਤ-ਰਚਿਤ ਗੁਰਬਾਣੀ ਨੂੰ ਉਸ ਵਿਚ ਦਰਜ ਕਰਨ ਦਾ ਮਹੱਤਵਪੂਰਨ ਕੰਮ ਅਜੇ ਹੋਣ ਵਾਲਾ ਹੈ-ਇਸ ਗੱਲੋਂ ਗੁਰੂ ਗੋਬਿੰਦ ਸਿੰਘ ਜੀ ਭਲੀ-ਭਾਂਤ ਜਾਣੂੰ ਸਨ। ਇਸ ਲਈ ਉਨ੍ਹਾਂ ਨੇ ਗ੍ਰੰਥ ਸਾਹਿਬ ਦੀ ਪਾਵਨ ਬੀੜ ਪ੍ਰਾਪਤ ਕਰਨ ਦਾ ਵਿਚਾਰ ਸਿੱਖਾਂ ਸਾਮ੍ਹਣੇ ਰੱਖਿਆ-

प्राह शिष्यांश्च गन्तव्यं धीरमल्लस्य सन्निधौ।
आनेयश्च ततो ग्रन्थः सद्गुरो र्मोक्षसाधनम्।।[7]

ਅਰਥਾਤ ਗੁਰੂ ਜੀ ਨੇ ਸਿੱਖਾਂ ਨੂੰ ਆਖਿਆ ਕਿ ਉਹ ਧੀਰਮੱਲ ਦੇ ਕੋਲ ਜਾਣ ਅਤੇ ਗੁਰੂ ਸਾਹਿਬਾਨ ਦੀ ਬਾਣੀ ਨਾਲ ਸੁਸ਼ੋਭਿਤ ਗ੍ਰੰਥ, ਜੋ ਕਿ ਮੁਕਤੀ ਦਾ ਸਾਧਨ ਹੈ, ਲੈ ਕੇ ਆਉਣ।

ਧੀਰਮੱਲ ਨੇ ਨਾ ਸਿਰਫ ਬਹਾਨੇ ਘੜੇ ਸਗੋਂ ਮੰਦਾ-ਫਿੱਕਾ ਵੀ ਬੋਲਿਆ:

तस्य पुत्रस्य कापेक्षा ग्रन्थपत्रावलोकने।
निर्मास्यति स्वयं ग्रन्थं यथा पन्थास्तु निर्मितः।।[8]

ਅਰਥਾਤ ਧੀਰਮੱਲ ਕਹਿਣ ਲੱਗਾ-ਉਸਦੇ (ਨੌਵੇਂ ਗੁਰੂ ਜੀ ਦੇ) ਪੁੱਤਰ ਨੂੰ ਗ੍ਰੰਥ (ਗ੍ਰੰਥ ਸਾਹਿਬ) ਦੇ ਪੰਨੇ ਵਾਚਣ ਦੀ ਕੀ ਲੋੜ ਪੈ ਗਈ? ਜਿਸ ਤਰ੍ਹਾਂ ਉਸਨੇ (ਗੁਰੂ ਗੋਬਿੰਦ ਸਿੰਘ ਜੀ ਨੇ) ਪੰਥ ਨਿਰਮਿਤ ਕੀਤਾ ਹੈ, ਉਸੇ ਤਰ੍ਹਾਂ ਗ੍ਰੰਥ (ਗ੍ਰੰਥ ਸਾਹਿਬ) ਵੀ ਨਿਰਮਿਤ ਕਰ ਲਵੇਗਾ।

ਇਸ ਤਰ੍ਹਾਂ ਧੀਰਮੱਲ ਤਾਂ ਚੰਗਿਆਈ ਖੱਟਣੋਂ ਵਾਂਝਾ ਰਹਿ ਗਿਆ, ਪਰ ਗੁਰੂ ਜੀ ਤਾਂ ਸਰਬ ਸਮਰਥ ਸਨ। ਉਨ੍ਹਾਂ ਨੇ ਇਹ ਪਵਿੱਤਰ ਕਾਰਜ ਨੇਪਰੇ ਚਾੜ੍ਹਨਾ ਹੀ ਸੀ। ਗ੍ਰੰਥ ਸਾਹਿਬ ਉਨ੍ਹਾਂ ਨੂੰ ਯਾਦ ਹੋਣ ਕਰਕੇ ਅੜਚਨ ਦੂਰ ਵੀ ਹੋ ਗਈ:

गुरुग्रन्थो मनीसिंहं श्रावितो गुरुसत्तमैः।[9]

ਅਰਥਾਤ ਖ਼ੁਦ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਨੂੰ ਗ੍ਰੰਥ ਸਾਹਿਬ ਸੁਣਾਇਆ।

ਸ੍ਰੀਧਰ ਪ੍ਰਸਾਦ ਬਲੂਨੀ ਨੇ ਲਿਖਿਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਨੂੰ ਰਾਗਾਂ ਦਾ ਧਿਆਨ ਰੱਖਦਿਆਂ ਗ੍ਰੰਥ ਸਾਹਿਬ 'ਚ ਦਰਜ ਕਰ ਦਿੱਤਾ-

लिलेख तेगवाणीं च यथारागं न्यवेशयत्।[10]

ਦਸਵੇਂ ਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਸੰਗਤ ਇਹ ਜਾਣਨਾ ਚਾਹੁੰਦੀ ਸੀ ਕਿ ਅਗਲਾ ਗੁਰੂ ਕੌਣ ਹੋਵੇਗਾ। *ਨਾਨਕ ਚੰਦ੍ਰੋਦਯ* ਵਿਚ ਉਲੇਖ ਹੈ:

ऊचे गुरुस्तु युष्माकं ग्रन्थ एव गुरुर्मतः।

तं नमेत च पश्येत तस्मै वार्तां वदेत च।।[11]

ਅਰਥਾਤ ਗੁਰੂ ਜੀ ਨੇ ਉੱਤਰ ਦਿੱਤਾ ਕਿ ਮੇਰਾ ਮਤ ਇਹੀ ਹੈ ਕਿ ਹੁਣ ਗ੍ਰੰਥ ਸਾਹਿਬ ਹੀ ਤੁਹਾਡੇ ਗੁਰੂ ਹਨ। ਤੁਸੀਂ ਉਨ੍ਹਾਂ ਅੱਗੇ ਹੀ ਸਿਰ ਝੁਕਾਇਆ ਕਰੋ, ਉਨ੍ਹਾਂ ਦੀਆਂ ਹੀ ਹਾਜ਼ਰੀਆਂ ਭਰਿਆ ਕਰੋ ਅਤੇ ਉਨ੍ਹਾਂ ਨਾਲ ਹੀ ਗੱਲਾਂ ਕਰਿਆ ਕਰੋ ਭਾਵ ਗੁਰੂ ਗ੍ਰੰਥ ਸਾਹਿਬ ਨੂੰ ਹੀ ਆਪਣਾ ਹਾਲ ਦੱਸ ਕੇ ਹਰ ਕੰਮ 'ਚ ਉਨ੍ਹਾਂ ਦੀ ਰਹਿਨੁਮਾਈ ਮੰਗਿਆ ਕਰੋ।

*ਗੁਰੂ ਗੋਬਿੰਦ ਸਿੰਘ ਚਰਿਤ* ਵਿਚ ਦਸਮ ਗੁਰੂ ਜੀ ਦਾ ਫ਼ਰਮਾਨ ਇੰਜ ਹੈ:

अयं ममात्मा मम रूपमेष एतस्य रूपं मम रूपमेव।[12]

ਅਰਥਾਤ ਗੁਰੂ ਗ੍ਰੰਥ ਸਾਹਿਬ ਮੇਰੀ ਆਤਮਾ ਵੀ ਹੈ ਤੇ ਮੇਰਾ ਰੂਪ ਵੀ। ਇਹਦਾ ਰੂਪ ਮੇਰਾ ਰੂਪ ਹੈ। ਏਸੇ ਸਬੰਧ ਵਿਚ *ਪਾਰਿਜਾਤਕਾਰ* ਦੀ ਲਿਖਤ ਇਸ ਪ੍ਰਕਾਰ ਹੈ:

गुरुस्थाने गुरुग्रन्थः पूजनीयोथ सेवकैः।

तत्र चक्रे यतो देवः सर्वसिद्धान्तसंग्रहम्।।[13]

ਅਰਥਾਤ ਦਸਮੇਸ਼ ਜੀ ਨੇ ਫੁਰਮਾਇਆ ਕਿ ਸਿੱਖਾਂ ਸੇਵਕਾਂ ਦਾ ਇਹ ਕਰਤੱਵ ਹੈ ਕਿ ਉਹ ਗੁਰੂ ਦੀ ਥਾਂ ਤੇ ਗ੍ਰੰਥ ਸਾਹਿਬ ਨੂੰ ਮੰਨ ਕੇ ਭਾਵ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਕੇ ਪੂਜਾ ਕਰਿਆ ਕਰਨ ਕਿਉਂਕਿ ਇਸ ਵਿਚ ਗੁਰੂ ਸਾਹਿਬਾਨ ਦੁਆਰਾ ਸਾਰੇ ਸਿੱਧਾਂਤਾਂ ਦਾ ਸੰਗ੍ਰਹਿ ਕਰ ਦਿੱਤਾ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਦੀ ਗੁਰੂ-ਰੂਪ-ਮਾਨਤਾ ਵਿਧੀ ਨੂੰ ਚਿਤ੍ਰਿਤ ਕਰਦੇ ਹੋਏ ਸ੍ਰੀਧਰ ਪ੍ਰਸਾਦ ਬਲੂਨੀ ਨੇ ਲਿਖਿਆ ਹੈ:

द्वितीयया कार्तिकशुक्लपक्षे गोविन्दहस्तात् तिलकं गृहीत्वा।

श्रीनारिकेलं पणकांश्च पंच ग्रन्थो गुरोर्गौरवतां दधार।।[14]

प्रदक्षिणाश्च तस्य चकार तिस्रः।[15]

ਅਰਥਾਤ ਗੁਰੂ ਗੋਬਿੰਦ ਸਿੰਘ ਜੀ ਨੇ ਕੱਤਕ ਸੁਦੀ ਦੋ ਵਾਲੇ ਦਿਨ ਗ੍ਰੰਥ ਸਾਹਿਬ ਦੀਆਂ ਤਿੰਨ ਪ੍ਰਦੱਖਣਾਂ ਕੀਤੀਆਂ। ਉਪਰੰਤ ਗੁਰੂ ਜੀ ਦੇ ਹੱਥੋਂ ਤਿਲਕ, ਨਾਰੀਅਲ ਅਤੇ ਪੰਜ ਪੈਸੇ ਸੰਪ੍ਰਾਪਤ ਕਰਕੇ ਗ੍ਰੰਥ ਸਾਹਿਬ ਨੇ ਗੁਰੂ ਗੌਰਵ ਨੂੰ ਧਾਰਨ ਕਰ ਲਿਆ।

ਇਸ ਤਰ੍ਹਾਂ ਇਹ ਗੱਲ ਸਪੱਸ਼ਟ ਹੋ ਗਈ ਕਿ ਸਿੱਖਾਂ ਵਾਸਤੇ ਗੁਰੂ ਕੇਵਲ ਗੁਰੂ ਗ੍ਰੰਥ ਸਾਹਿਬ ਹੀ ਹੈ, ਹੋਰ ਕੋਈ ਨਹੀਂ:

ग्रन्थश्रेष्ठं विहाय अन्यत्कोऽपि न नमनीयः।[16]

समर्प्य गुरुश्रद्धां स गुरुमन्यं निषिद्धवान्।[17]

ਇਸ ਪਹਿਲੀ ਪੰਕਤੀ ਦਾ ਅਰਥ ਇਹ ਹੈ ਕਿ ਸਿੱਖਾਂ ਨੇ ਸਰਬੋਤਮ ਗੁਰੂ ਗ੍ਰੰਥ ਸਾਹਿਬ ਨੂੰ ਛੱਡ ਕੇ ਕਿਸੇ ਹੋਰ ਅੱਗੇ ਸਿਰ ਨਹੀਂ ਝੁਕਾਉਣਾ। ਦੂਜੀ ਪੰਕਤੀ ਕਹਿੰਦੀ ਹੈ ਕਿ ਦਸਮ ਗੁਰੂ ਜੀ ਨੇ ਗ੍ਰੰਥ ਸਾਹਿਬ ਨੂੰ ਗੁਰੂ ਸ਼ਰਧਾ ਸੌਂਪ ਕੇ ਸਿੱਖਾਂ ਲਈ ਕਿਸੇ ਹੋਰ ਗੁਰੂ ਨੂੰ ਮੰਨਣਾ ਨਖਿੱਧ ਕਰਾਰ ਦੇ ਦਿੱਤਾ।

ਇਸ ਦੇ ਕਾਰਨ ਨੂੰ ਵੀ ਸ੍ਰੀਧਰ ਪ੍ਰਸਾਦ ਬਲੂਨੀ ਨੇ ਸਪੱਸ਼ਟ ਕਰਨਾ ਚਾਹਿਆ ਹੈ:

कीर्तिः स्थिता नश्यति सर्वकाया भ्रंश्येत्कथंचित्तु शरीरधारी।

ततो भवद्भिः सुविचार्य तत्त्वं वाणी गुरूणां शुभदा सुसेव्या।।[18]

ਅਰਥਾਤ ਗੁਰੂ ਗੋਬਿੰਦ ਸਿੰਘ ਜੀ ਨੇ ਫੁਰਮਾਇਆ ਕਿ ਕੀਰਤੀ ਤਾਂ ਟਿਕੀ ਰਹਿੰਦੀ ਹੈ ਪਰ ਸਰੀਰ ਸਾਰੇ ਨਸ਼ਟ ਹੋ ਜਾਂਦੇ ਹਨ। ਇਸ ਤੋਂ ਇਲਾਵਾ ਸਰੀਰਧਾਰੀ ਦੇ ਡੋਲਣ ਦੀ ਸੰਭਾਵਨਾ ਵੀ ਤਾਂ ਬਣੀ ਰਹਿੰਦੀ ਹੈ। ਇਸ ਲਈ ਤੁਸੀਂ ਇਸ ਤੱਥ ਨੂੰ ਚੰਗੀ ਤਰ੍ਹਾਂ ਵਿਚਾਰ ਕੇ ਸ਼ੁਭ ਪ੍ਰਦਾਨ ਕਰਨ ਵਾਲੀ ਗੁਰਬਾਣੀ ਦੀ ਹੀ ਉੱਤਮ ਸੇਵਾ ਨਿਭਾਉਣੀ ਹੈ।

ਬੁੱਧੀਮਾਨੀ ਇਸੇ 'ਚ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਅਲੌਕਿਕ ਬਾਣੀ ਦਾ ਲਾਭ ਉਠਾਇਆ ਜਾਵੇ:

मता गुरुग्रन्थगता सुबुद्धिः प्रकाशते दिव्यगिरा गुरूणाम्।[19]

ਅਰਥਾਤ ਗੁਰੂ ਗ੍ਰੰਥ ਸਾਹਿਬ ਵਿਚ ਮਹਾਪੁਰਖਾਂ ਦੀ ਅਲੌਕਿਕ ਬਾਣੀ ਪ੍ਰਕਾਸ਼ਿਤ ਹੈ। ਇਸ ਲਈ ਇਸ ਨੂੰ ਸੁਬੁੱਧੀ ਦੇਣ ਵਾਲੀ ਪ੍ਰਵਾਨ ਕੀਤਾ ਗਿਆ ਹੈ।

*'ਪਾਰਿਜਾਤ'* ਵਿਚ ਵਰਣਿਤ ਹੈ:-

पाठकालेतिभक्तस्य प्रत्ययस्त्विति जायते।

सम्भाषणं सता साकं मयेदानीं विधीयते।।[20]

ਅਰਥਾਤ ਗੁਰੂ ਗ੍ਰੰਥ ਸਾਹਿਬ ਦੇ ਪਾਠ ਸਮੇਂ ਇੰਜ ਲੱਗਦਾ ਹੈ ਜਿਵੇਂ ਅਸੀਂ ਮਹਾਨ ਆਤਮਾਵਾਂ ਨਾਲ ਸਿੱਧੇ ਵਾਰਤਾਲਾਪ ਕਰ ਰਹੇ ਹੋਈਏ।

## ਹਵਾਲੇ ਤੇ ਟਿਪੱਣੀਆਂ

1. *ਸਿੱਖ ਗੁਰੂ ਚਰਿਤਾਮ੍ਰਿਤ*-83.
2. *ਗੁਰੂ ਸਿੱਧਾਂਤ ਪਾਰਿਜਾਤ*-10.23.
3. *ਉਹੀ,* 10.24.
4. *ਸਿੱਖ ਗੁਰੂ ਚਰਿਤਾਮ੍ਰਿਤ*-83.
5. *ਉਹੀ,* 85.
6. *ਸ਼੍ਰਿਅੰਕ*-5.2
7. *ਗੁਰੂ ਸਿੱਧਾਂਤ ਪਾਰਿਜਾਤ*-15.107.
8. *ਉਹੀ,* 15.111.
9. *ਉਹੀ,* 15.113.
10. *ਦਸ਼ਮੇਸ਼ ਚਰਿਤ*- 20.44.
11. *ਨਾਨਕ ਚੰਦ੍ਰੋਦਯ*-21.229.
12. *ਗੁਰੂ ਗੋਬਿੰਦ ਸਿੰਘ ਚਰਿਤ*- 4.125.

13. *ਗੁਰੂ ਸਿੱਧਾਂਤ ਪਾਰਿਜਾਤ*-15. 237.
14. *ਦਸ਼ਮੇਸ਼ ਚਰਿਤ*-21.32.
15. *ਉਹੀ,* 21.33.
16. *ਸਿੱਖ ਗੁਰੂ ਚਰਿਤਾਮ੍ਰਿਤ*-190.
17. *ਦਸ਼ਮੇਸ਼ ਚਰਿਤ*-1.39.
18. *ਉਹੀ,* 21.29.
19. *ਉਹੀ,* 21.34.
20. *ਗੁਰੂ ਸਿੱਧਾਂਤ ਪਾਰਿਜਾਤ*-15. 239..

# 'ਸਤਿ ਸੰਤੋਖ ਵੀਚਾਰ' ਦੁਆਰਾ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ

*ਇੰਦਰਜੀਤ ਸਿੰਘ ਵਾਸੂ**

ਹਰੇਕ ਧਰਮ ਵਿਚ ਉਹਨਾਂ ਸਾਧਨਾਂ 'ਤੇ ਵਿਚਾਰ ਕੀਤੀ ਜਾਂਦੀ ਹੈ ਜਿਨ੍ਹਾਂ ਨਾਲ ਵਿਅਕਤੀ ਰੱਬ ਦਾ ਗਿਆਨ ਪ੍ਰਾਪਤ ਕਰ ਸਕੇ ਤੇ ਉਸਦੀ ਪ੍ਰਕ੍ਰਿਤੀ ਦੀ ਜਾਣਕਾਰੀ ਲੈ ਕੇ ਉਸ ਨਾਲ ਇਕਮਿਕ ਹੋ ਸਕੇ। ਇਸ ਸੰਬੰਧ ਵਿਚ ਮਨੁੱਖ ਨੂੰ ਪਰਮਾਤਮਾ ਨੇ ਕਈ ਗੁਣ ਪ੍ਰਦਾਨ ਕੀਤੇ ਹਨ ਅਤੇ ਮਨੁੱਖੀ ਸਿਫਤਾਂ ਨੂੰ ਸ਼੍ਰੋਮਣੀ ਪੱਧਰ ਪ੍ਰਦਾਨ ਕਰਕੇ ਉਨ੍ਹਾਂ ਨੂੰ ਰੱਬ ਨਾਲ ਜੋੜਿਆ ਹੈ। ਇਹ ਉਚਤਮ ਵਿਸ਼ੇਸ਼ਤਾਵਾਂ ਹੀ ਦੈਵੀ ਵਿਸ਼ੇਸ਼ਤਾਵਾਂ ਹਨ ਜਿਨ੍ਹਾਂ ਦੀ ਪ੍ਰਾਪਤੀ ਨਾਲ ਪਰਮ ਹਸਤੀ ਨਾਲ ਇਕਮਿਕਤਾ ਪ੍ਰਾਪਤ ਹੁੰਦੀ ਹੈ।[1] ਧਰਮ ਮਨੁੱਖ ਦੇ ਸਾਹਮਣੇ ਅੰਤਿਮ, ਅਸੀਮ ਤੇ ਪ੍ਰਤੀਬੰਧ ਰਹਿਤ ਪਰਮ ਹਸਤੀ ਦਾ ਸੰਕਲਪ ਪੇਸ਼ ਕਰਦਾ ਹੈ ਕਿਉਂਕਿ ਅਜੇਹੀ ਪਰਮ ਹਸਤੀ ਮਨੁੱਖ ਦੀ ਅਨੰਤ ਹੋਣ ਦੀ ਮੂਲ ਪ੍ਰਵ੍ਰਿਤੀ ਨੂੰ ਸੰਤੁਸ਼ਟ ਕਰ ਸਕਦੀ ਹੈ। ਧਰਮ ਦੇ ਖੇਤਰ ਵਿਚ ਰੱਬ ਦੇ ਸੰਕਲਪ ਕੀਮਤਾਂ ਦਾ ਰੂਪ ਧਾਰਦੇ ਹਨ ਤੇ ਮਨੁੱਖੀ ਜੀਵਨ ਵਿਚ ਤਬਦੀਲੀ ਦੇ ਮਾਧਿਅਮ ਬਣਦੇ ਹਨ। ਧਰਮ ਨੂੰ ਵਿਆਪਕ ਸੱਚਾਈਆਂ ਦੇ ਸੰਗਠਨ ਵਜੋਂ ਜਾਣਿਆ ਜਾਂਦਾ ਹੈ ਜਿਨ੍ਹਾਂ ਕੋਲ ਵਿਅਕਤੀ ਨੂੰ ਤਬਦੀਲ ਕਰਨ ਦੀ ਸ਼ਕਤੀ ਹੈ। ਮਨੁੱਖ ਲਈ ਇਕੋ ਇਕ ਸ਼ਰਤ ਹੈ ਕਿ ਉਹ ਇਨ੍ਹਾਂ ਨੂੰ ਸੁਹਿਰਦਤਾ ਨਾਲ ਅਪਨਾਵੇ ਤੇ ਸਪਸ਼ਟ ਭਾਂਤ ਜਾਣੇ।[2] ਸਿੱਖ ਧਰਮ ਵਿਚ ਪਰਮਾਤਮਾ ਨੂੰ ਉਸ ਦੇ ਕੰਮਾਂ ਕਰਕੇ ਪਏ ਬੇਅੰਤ ਸਿਫਾਤੀ ਨਾਮਾਂ ਨਾਲ ਸੰਬੋਧਿਤ ਕੀਤਾ ਗਿਆ ਹੈ।[3] ਉਸ ਨੂੰ 'ਗੁਣੀ ਨਿਧਾਨ'[4] ਅਥਵਾ ਗੁਣਾਂ ਦੇ ਖ਼ਜ਼ਾਨੇ ਦੇ ਰੂਪ ਵਿਚ ਜਾਣਿਆ ਗਿਆ ਹੈ ਤੇ ਗੁਣ ਕਹਿ ਗੁਣੀ ਸਮਾਵਣਿਆ[5] ਦੇ ਗੁਰਬਾਣੀ ਫੁਰਮਾਨ ਦੀ ਰੋਸ਼ਨੀ ਵਿਚ ਇਕ ਜਿਗਿਆਸੂ ਪਰਮਾਤਮਾ ਦੇ ਗੁਣਾਂ ਦੀ ਸਿਫਤ ਸਲਾਹ ਕਰਦਾ ਹੋਇਆ, ਉਸ ਵਿਚ ਲੀਨ ਹੋ ਜਾਂਦਾ ਹੈ। ਮੇਰੇ ਇਸ ਖੋਜ-ਪੱਤਰ ਦਾ ਵਿਸ਼ਾ ਪਰਮਾਤਮਾ ਦੀਆਂ ਅਨੰਤ ਦੈਵੀ ਵਿਸ਼ੇਸ਼ਤਾਵਾਂ ਵਿਚੋਂ ਸਤਿ, ਸੰਤੋਖ ਅਤੇ ਵੀਚਾਰ ਦੀਆਂ ਸਿਫਤਾਂ ਦੀ ਸੁਵਿਸਥਾਰ ਵਿਆਖਿਆ ਕਰਨਾ ਹੈ ਜਿਨ੍ਹਾਂ ਨੂੰ ਧਾਰਨ ਕਰਕੇ ਇਕ ਵਿਅਕਤੀ ਪਰਮਾਤਮਾ ਦੀ ਪ੍ਰਾਪਤੀ ਕਰਕੇ ਜੀਵਨ ਸਫਲ ਕਰਦਾ ਹੈ।

---

* ਪ੍ਰਿੰਸੀਪਲ, ਗੁਰੂ ਨਾਨਕ ਕਾਲਜ, ਸੁਖਚੈਨਆਣਾ ਸਾਹਿਬ, ਫਗਵਾੜਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਮੁੱਚੀ ਮਨੁੱਖਤਾ ਲਈ ਕਲਿਆਣਕਾਰੀ ਗ੍ਰੰਥ ਹੈ। ਇਸ ਵਿਚ ਮਨੁੱਖੀ ਸ਼ਖ਼ਸੀਅਤ ਦੀ ਸੰਪੂਰਨਤਾ ਲਈ ਸੰਪੂਰਨ ਮਾਰਗ ਦਾ ਉਲੇਖ ਮਿਲਦਾ ਹੈ। ਇਸੇ ਸੰਦਰਭ ਵਿਚ ਸਤਿ, ਸੰਤੋਖ ਤੇ ਵੀਚਾਰ ਦੇ ਤਿੰਨ ਦੈਵੀ ਗੁਣਾਂ ਸੰਬੰਧੀ ਵਿਸ਼ੇਸ਼ ਚਰਚਾ ਮਿਲਦੀ ਹੈ। ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਤੇ, ਗੁਰੂ ਅਰਜਨ ਦੇਵ ਜੀ ਨੇ ਇਸ ਦੀ ਵਸਤੂ-ਸਾਮਗ੍ਰੀ ਬਾਰੇ ਸਪਸ਼ਟ ਭਾਂਤ ਵਰਣਨ ਕੀਤਾ। ਉਨ੍ਹਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਦੇ ਥਾਲ ਵਿਚ ਜਿਥੇ ਸਤਿ, ਸੰਤੋਖ, ਵੀਚਾਰ ਦੀਆਂ ਤਿੰਨ ਵਸਤੂਆਂ ਹਨ ਉਥੇ ਨਾਲ ਹੀ ਇਨ੍ਹਾਂ ਦਾ ਸੋਮਾ ਪ੍ਰਭੂ ਦਾ ਨਾਮ ਵੀ ਹੈ। ਇਹ ਗਿਆਨ ਦਾ ਭੋਜਨ ਮਨੁੱਖਤਾ ਦੀ ਆਤਮਾ ਲਈ ਨਿੱਤ ਦੀ ਖ਼ੁਰਾਕ ਹੈ ਜੋ ਅਨ੍ਹੇਰੇ ਜਗਤ ਤੋਂ ਪਾਰ ਕਰਨ ਦੇ ਸਮਰੱਥ ਹੈ। ਉਹ ਜਗਤ ਜੋ ਹਕੀਕਤ ਰੂਪ ਵਿਚ ਬ੍ਰਹਮ ਅਥਵਾ ਪ੍ਰਭੂ ਦਾ ਹੀ ਵਿਸਥਾਰ ਹੈ। ਜਿਵੇਂ :

ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ॥
ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥
ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥
ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ॥[6]

## ਤਿੰਨ ਗੁਣਾਂ ਦਾ ਸੋਮਾ

ਉਪਰੋਕਤ ਤਿੰਨਾਂ ਗੁਣਾਂ ਦਾ ਸੋਮਾ, ਪ੍ਰਭੂ, ਪ੍ਰਭੂ ਦਾ ਨਾਮ ਅਥਵਾ ਪ੍ਰਭੂ ਦੀ ਹਜ਼ੂਰੀ ਹੈ। ਜਿਸ ਤੇ ਪਰਮਾਤਮਾ ਮਿਹਰ ਦੀ ਨਜ਼ਰ ਧਾਰਦਾ ਹੈ ਉਸ ਨੂੰ ਸੱਚ, ਸੰਤੁਸ਼ਟਤਾ, ਬ੍ਰਹਮ ਵਿਚਾਰ ਅਤੇ ਬੰਦਗੀ ਦੀ ਦਾਤ ਪ੍ਰਾਪਤ ਹੁੰਦੀ ਹੈ। ਉਹ ਜਿਗਿਆਸੂ ਫਿਰ ਪ੍ਰਭੂ ਦੀ ਸਿਫਤ-ਸਲਾਹ ਦੇ ਗੀਤ ਗਾਉਂਦਾ ਹੈ ਤੇ ਉਸ ਦਾ ਹਿਰਦਾ ਨਾਮ ਨਾਲ ਲਬਾ ਲੱਬ ਭਰ ਜਾਂਦਾ ਹੈ। ਵਾਹਿਗੁਰੂ ਦਾ ਨਾਮ ਹੀ ਹੀਰਾ ਤੇ ਲਾਲ ਹੈ ਜਿਸ ਦੇ ਰਾਹੀਂ ਸਭ ਤ੍ਰਿਪਤੀ ਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਪ੍ਰਭੂ ਅਗਮ ਹੈ ਜੋ, ਅਡੋਲਤਾ ਤੇ ਰਹਿਮ ਦਾ ਖ਼ਜ਼ਾਨਾ ਆਪਣੇ ਸੇਵਕਾਂ ਦੇ ਸਪੁਰਦ ਕਰ ਦਿੰਦਾ ਹੈ। ਜੇਕਰ ਪ੍ਰਾਣੀ ਪ੍ਰਭੂ ਦੀ ਪਨਾਹ ਲੈ ਲਵੇ ਤਾਂ ਉਸ ਦੇ ਸਰੀਰ ਵਿਚ ਬਲਵਾਨਤਾ, ਸੱਚ, ਸੰਤੁਸ਼ਟਤਾ, ਪਵਿੱਤਰਤਾ, ਦਾਨ ਪੁੰਨ ਤੇ ਸ੍ਵੈ-ਜ਼ਬਤ ਆਦਿ ਗੁਣ ਆ ਟਿਕਦੇ ਹਨ। ਇਸ ਸੰਬੰਧੀ ਕੁਝ ਗੁਰਬਾਣੀ ਫੁਰਮਾਨ ਹੇਠ ਲਿਖੇ ਹਨ :

1. ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ ਜਿਸ ਨੋ ਨਦਰਿ ਕਰੇ॥
   ਅਨਦਿਨੁ ਕੀਰਤਨੁ ਗੁਣ ਰਵੈ ਪਿਆਰੇ, ਅੰਮ੍ਰਿਤਿ ਪੂਰ ਭਰੇ॥[7]
2. ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥

ਸੁਖ ਸਹਜ ਦਇਆ ਕਾ ਪੋਤਾ॥ ਹਰਿ ਭਗਤਾ ਹਵਾਲੈ ਹੋਤਾ॥[8]

3. ਸਤੁ ਸੰਤੋਖੁ ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ॥
ਨਾਨਕ ਸਹਜਿ ਮਿਲੈ ਜਗਜੀਵਨੁ ਗੁਰ ਸਬਦੀ ਪਤਿ ਪਾਇਦਾ॥[9]

## ਪ੍ਰਭੂ ਦੀ ਪ੍ਰਾਪਤੀ ਲਈ ਤਿੰਨੇ ਗੁਣ ਜ਼ਰੂਰੀ ਹਨ

ਪ੍ਰਭੂ ਦੀ ਪ੍ਰਾਪਤੀ ਲਈ ਉਪਰੋਕਤ ਤਿੰਨੇ ਗੁਣ ਜ਼ਰੂਰੀ ਹਨ। ਗੁਰੂ ਅਰਜਨ ਦੇਵ ਜੀ ਸੁਹਾਗਣ ਦਾ ਪ੍ਰਤੀਕ ਵਰਤ ਕੇ ਆਖਦੇ ਹਨ ਕਿ ਮੈਂ ਆਪਣੇ ਆਪ ਨੂੰ ਸਚਾਈ, ਸੰਤੁਸ਼ਟਤਾ, ਰਹਿਮ ਤੇ ਪਵਿੱਤਰਤਾ ਨਾਲ ਸੁਸ਼ੋਭਿਤ ਕਰ ਲਿਆ ਹੈ। ਇਨ੍ਹਾਂ ਗੁਣਾਂ ਸਦਕਾ ਮੈਂ ਪ੍ਰਭੂ-ਪਤੀ ਨੂੰ ਚੰਗੀ ਲੱਗ ਗਈ ਹਾਂ ਤੇ ਮੇਰਾ ਜੀਵਨ ਸਾਰਥਕ ਅਥਵਾ ਫਲਦਾਇਕ ਬਣ ਗਿਆ ਹੈ। ਗੁਰ ਸ਼ਬਦ ਦੀ ਵੀਚਾਰ, ਪ੍ਰਭੂ ਦੇ ਵਿਰੋਧੀ ਗੁਣਾਂ ਹਉਮੈ, ਤ੍ਰਿਸ਼ਨਾ ਨੂੰ ਮਾਰਦੀ ਹੈ ਤੇ ਸਭ ਪਾਸੇ ਵਿਅਕਤੀ ਨੂੰ ਪ੍ਰਭੂ ਦੀ ਵਿਆਪਕਤਾ ਦਾ ਬੋਧ ਹੋ ਜਾਂਦਾ ਹੈ। ਜਿਵੇਂ:

1. ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥
ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥[10]
2. ਸਬਦੁ ਵੀਚਾਰਿ ਸਦਾ ਰੰਗਿ ਰਾਤੇ ਹਉਮੈ ਤ੍ਰਿਸਨਾ ਮਾਰੀ॥
ਅੰਤਰਿ ਨਿਹਕੇਵਲੁ ਹਰਿ ਰਵਿਆ, ਸਭੁ ਆਤਮ ਰਾਮੁ ਮੁਰਾਰੀ॥[11]

## ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਲਈ ਤਿੰਨਾਂ ਗੁਣਾਂ ਦੀ ਭੂਮਿਕਾ

ਸਤਿ ਸੰਤੋਖ ਤੇ ਵੀਚਾਰ ਦੇ ਤਿੰਨ ਗੁਣ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਲਈ ਲਾਹੇਵੰਦ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਕਲਿਆਣ ਲਈ ਇਨ੍ਹਾਂ ਤਿੰਨਾਂ ਗੁਣਾਂ ਦੇ ਗ੍ਰਹਿਣ ਕਰਨ ਬਾਰੇ ਬਾਰ ਬਾਰ ਪ੍ਰੇਰਨਾ ਕੀਤੀ ਗਈ ਹੈ। ਗੁਰੂ ਨਾਨਕ ਦੇਵ ਜੀ ਨੇ ਮਾਰੂ ਰਾਗ ਦੇ ਇਕ ਸ਼ਬਦ ਵਿਚ ਮਨੁੱਖ ਨੂੰ ਸੱਚ, ਸਬਰ ਤੇ ਸਿਦਕ ਅੰਦਰ ਵੱਸਣ-ਰੱਸਣ ਲਈ ਆਖਿਆ ਹੈ। ਦਇਆ ਤੇ ਗੁਰਾਂ ਦੀ ਸ਼ਰਨ ਨਾਲ ਜੁੜਨ ਲਈ ਆਦੇਸ਼ ਦਿੱਤਾ ਹੈ, ਆਪਣੀ ਆਤਮਾ ਦੀ ਵੀਚਾਰ ਰਾਹੀਂ ਪਰਮਾਤਮਾ ਦੇ ਅਨੁਭਵ ਤਕ ਪਹੁੰਚਣ ਦੀ ਪ੍ਰੇਰਨਾ ਕੀਤੀ ਹੈ। ਜਿਵੇਂ:

ਸਤ ਸੰਤੋਖਿ ਰਹਹੁ ਜਨ ਭਾਈ॥ ਖਿਮਾ ਗਹਹੁ ਸਤਿਗੁਰ ਸਰਣਾਈ॥
ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥[12]

ਹੇਠਾਂ ਉਪਰੋਕਤ ਤਿੰਨ ਗੁਣਾਂ ਦੀ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਦੇ ਸੰਦਰਭ ਵਿਚ ਵੱਖੋ-ਵੱਖ ਵਿਆਖਿਆ ਕੀਤੀ ਜਾਂਦੀ ਹੈ।

## ਸਤਿ

ਸਤਿ ਅਥਵਾ ਸੱਚ ਉਹ ਵਸਤੂ ਹੀ ਜੋ ਸਦਾ ਥਿਰ ਰਹਿੰਦੀ ਹੈ। ਵਾਹਿਗੁਰੂ ਅਤੇ ਉਸਦਾ ਨਾਮ ਸੱਚ ਹੈ। ਸੱਚਾ ਸਤਿਗੁਰੂ ਅਥਵਾ ਸਤਿਗੁਰਾਂ ਦਾ ਦਰਸਾਇਆ ਸ਼ਬਦ ਵੀ ਸੱਚ ਹੈ। ਪ੍ਰਭੂ ਦਾ ਸੇਵਕ ਵੀ ਸੱਚ ਹੈ ਜੋ ਸਦੀਵ ਕਾਲ ਲਈ ਅਭੇਦਤਾ ਨੂੰ ਪ੍ਰਾਪਤ ਕਰ ਗਿਆ ਹੋਵੇ।[13]

ਕੂੜ ਤੇ ਸੱਚ ਦੇ ਨਿਖੇੜੇ ਵਿਚ ਮਨੁੱਖ ਦੀ ਮਾਨਵਤਾ ਦਾ ਬਚਾਅ ਹੈ। ਕੂੜ ਸ਼ਬਦ ਬਨਾਵਟ, ਕੱਚ ਤੇ ਪਾਖੰਡ ਦਾ ਸਮਾਨਾਰਥਕ ਹੈ। ਇਹ ਸ਼ਬਦ ਵਸਤਾਂ ਨਾਲ ਲਗਾਵ ਦੀ ਰੁਚੀ ਤੇ ਸੀਮਿਤ ਦ੍ਰਿਸ਼ਟੀ ਦਾ ਸੰਕੇਤਕ ਹੈ। ਆਮ ਸਾਧਾਰਨ ਬੰਦਾ ਬੁੱਧੀ ਵੱਲੋਂ ਕੱਚਾ, ਵਿਕ੍ਰਿਤ ਤੇ ਮਤਿਹੀਣ ਹੁੰਦਾ ਹੈ। ਇਸ ਕਰਕੇ ਉਹ ਸਥਿਰਤਾ ਤੇ ਪਰਿਵਰਤਨਸ਼ੀਲਤਾ ਵਿਚਕਾਰ ਨਿਖੇੜਾ ਕਰਨ ਦੇ ਯੋਗ ਨਹੀਂ ਹੁੰਦਾ ਤੇ ਜੀਵਨ ਪ੍ਰਤੀ ਅਧੂਰਾ ਦ੍ਰਿਸ਼ਟੀਕੋਣ ਅਪਨਾ ਲੈਂਦਾ ਹੈ। ਉਹ ਕੂੜ ਦੀ ਪੱਧਰ ਤੇ ਵਿਚਰਦਾ ਹੈ। ਉਸ ਦੀ ਆਤਮਿਕ ਅਪਵਿੱਤਰਤਾ, ਅਠਾਹਠ ਤੀਰਥਾਂ ਦੇ ਇਸ਼ਨਾਨ ਨਾਲ ਵੀ ਨਹੀਂ ਹਟਦੀ। ਜਿਵੇਂ:

ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥[14]

ਕੂੜ ਦੇ ਮੁਕਾਬਲੇ 'ਸੱਚ' ਸ਼ਬਦ ਵਿਸ਼ਾਲ ਅਰਥਾਂ ਦਾ ਧਾਰਨੀ ਹੈ। ਸਤਿ ਸਰੂਪ, ਅਗਮ, ਅਗੋਚਰ ਹਸਤੀ ਦਾ ਉਹ ਪੱਖ ਜੋ ਮਨੁੱਖੀ ਗਿਆਨ ਦਾ ਪਾਤਰ ਬਣਦਾ ਹੈ ਸੱਚ ਹੈ।[15] ਪਰਮਾਤਮਾ ਦਾ ਬਦਲ ਤ੍ਰੈ-ਕਾਲ ਸੱਚਾਈ ਹੈ। ਸੰਸਾਰਿਕ ਦ੍ਰਿਸ਼ਟੀ ਤੋਂ ਦੈਵੀ ਹਸਤੀ ਸੱਚ ਸਰੂਪ ਹੈ। ਰਹੱਸਮਈ ਤੇ ਕਿਆਸਕਾਰੀ ਦ੍ਰਿਸ਼ਟੀ ਤੋਂ ਬ੍ਰਹਮ ਇਕੋ ਇਕ ਬੁਨਿਆਦੀ ਅਸਲੀਅਤ ਹੈ। 'ਸਚ' ਓਅੰਕਾਰ, ਈਸ਼ਵਰੀ ਤੇ ਵਿਆਪਕ ਹੈ, ਹਕੀਕਤ ਸਰਬ ਸੰਪੂਰਨ ਸਤਿ ਤੇ ਅਗੋਚਰ ਹੈ। ਦੋਵੇਂ ਮਿਲ ਕੇ ਹਸਤੀ-ਸੱਚ, ਇਕ ਉਅੰਕਾਰ, ਜਾਂ ਸਤਿ ਨਾਮ ਦੀ ਏਕਤਾ ਕਾਇਮ ਕਰਦੇ ਹਨ।[16] ਸਿੱਖ ਧਰਮ ਵਿਚ ਉੱਚਤਮ ਦਰਜਾ ਪਰਮਾਤਮਾ ਦਾ ਹੈ ਜੋ ਸਦੀਵੀ ਸੱਚ ਹੈ ਪਰ ਗੁਰੂ ਨਾਨਕ ਨੇ ਮਨੁੱਖ ਦਾ ਟੀਚਾ ਰੱਬ ਦੇ ਗਿਆਨ ਤੋਂ ਵੀ ਪਰੇ ਸਤਿਵਾਦੀ ਆਚਰਣ ਵਿਚ ਮਿਥਿਆ ਹੈ[17]:

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥[18]

ਸੱਚ ਮਨੁੱਖੀ ਜ਼ਿੰਦਗੀ ਨੂੰ ਸੁਆਰਨ ਵਾਲਾ, ਉਸਾਰੂ ਤੇ ਸਿਰਜਨਾਤਮਕ ਪੱਖ ਹੈ।[19] ਭਾਈ ਗੁਰਦਾਸ ਅਨੁਸਾਰ ਕੂੜ ਢਾਹੂ ਰੁਚੀਆਂ ਦਾ ਲਖਾਇਕ ਹੈ। ਸੱਚ ਸੁਚੇਤ ਅਵਸਥਾ ਹੈ। ਕੂੜ ਗਫਲਤ ਦਾ ਨਾਮ ਹੈ।[20] ਸਚ ਸ੍ਰੇਸ਼ਟ ਗੁਣਾਂ ਦਾ ਸੋਮਾ ਹੈ। ਕੂੜ ਕੁਕਰਮਾਂ ਦਾ ਆਧਾਰ ਹੈ। ਜਿਵੇਂ:

ਗੁਰਮੁਖ ਸਚ ਸੁਲੱਖਣਾ ਸਭ ਸੁਲਖਣੋ ਸਚ ਸੁਹਾਵਾ॥
ਮਨਮੁਖ ਕੂੜ ਕੁਲਖਣਾ ਸਭ ਕੁਲਖਣਾ ਕੂੜ ਕੁਦਾਵਾ॥[21]

ਸਤਿ ਦੀ ਅਰਾਧਨਾ ਅਥਵਾ ਸਚ ਵਿਚ ਲੀਨਤਾ ਮਨੁੱਖ ਨੂੰ ਜਾਗ੍ਰਿਤ ਕਰਦੀ ਹੈ। ਉਹ ਨਿਰੰਤਰ ਸਾਰੀ ਜ਼ਿੰਦਗੀ ਸੁਚੇਤ ਜੀਵਨ ਜੀਂਦਾ ਹੈ।[22] ਸੱਚੇ ਪ੍ਰਭੂ ਵਿਚ ਸਮਾਉਣ ਨਾਲ ਮਨੁੱਖ ਨੂੰ ਪਵਿੱਤਰਤਾ ਦੀ ਪ੍ਰਾਪਤੀ ਹੁੰਦੀ ਹੈ।[23] ਸੱਚੇ ਪ੍ਰਭੂ ਦੀ ਅਰਾਧਨਾ ਅਤੇ ਗੁਰੂ-ਸਮਰਪਨ ਨਾਲ ਗੁਰਮੁਖ ਅੰਤਰੀਵੀ ਆਪੇ ਦੀ ਖੋਜ ਦੁਆਰਾ ਅੰਦਰੋਂ ਹੀ ਸੱਚੇ ਪ੍ਰਭੂ ਨੂੰ ਲੱਭ ਲੈਂਦੇ ਹਨ।

ਗੁਰਮੁਖ ਆਪਣੇ ਅੰਦਰੀਂ ਦਿੱਵਤਾ ਪ੍ਰਤੀ ਸੁਚੇਤ ਹੋ ਜਾਂਦੇ ਹਨ। ਹਕੀਕਤ ਦੀ ਅੰਤਰ-ਝਾਤ ਦਾ ਅਨੁਭਵ ਉਹਨਾਂ ਨੂੰ ਆਪਣੀ ਗੌਰਵਸ਼ਾਲੀ ਹਸਤੀ ਦਾ ਗਿਆਨ ਕਰਵਾਉਂਦਾ ਹੈ। ਇਹ ਸ੍ਵੈ-ਪਛਾਣ ਉਹਨਾਂ ਦੇ ਜੀਵਨ-ਜਾਚ ਤੇ ਦੂਰ ਰਸ ਅਸਰ ਪਾਉਂਦੀ ਹੈ। ਉਨ੍ਹਾਂ ਨੂੰ ਨਿਰਭੈਤਾ ਤੇ ਪ੍ਰਭੂ ਨਾਲ ਇਕਸੁਰਤਾ ਦਾ ਅਨੁਭਵ ਹੁੰਦਾ ਹੈ। ਇਹ ਅਨੁਭਵ ਉਹਨਾਂ ਦੇ ਜੀਵਨ ਵਿਚ ਰਚਨਾਤਮਿਕਤਾ, ਸਿਰਜਨਾਤਮਿਕਤਾ ਤੇ ਖ਼ੁਸ਼ਹਾਲੀ ਦੇ ਅੰਸ਼ ਉਤਪੰਨ ਕਰਦਾ ਹੈ :

ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ॥
ਜਿਨ ਗੁਰਮੁਖਿ ਖੋਜ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ॥
ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ॥
ਸਚੁ ਸਚਾ ਸਭਦੂ ਵਡਾ ਹੈ ਸਚੁ ਸੇਵੰਨਿ ਸੇ ਸਚੁ ਰਲਾਧਿਆ॥
ਸਚੁ ਸਚੇ ਨੋ ਸਾਬਾਸਿ ਹੈ ਸਚੁ ਸਚਾ ਸੇਵਿ ਫਲਾਧਿਆ॥[24]

ਸੱਚੇ ਪ੍ਰਭੂ ਦੀ ਇਕਾਗਰ ਚਿਤ ਅਰਾਧਨਾ, ਗੁਰਮੁਖ ਜਨਾਂ ਨੂੰ ਸਦੀਵਤਾ ਦੀ ਪ੍ਰਾਪਤੀ ਕਰਵਾਉਂਦੀ ਹੈ। ਉਹ ਕਾਲ ਵਿਚ ਰਹਿੰਦੇ ਹੋਏ ਅਕਾਲ ਹੋ ਜਾਂਦੇ ਹਨ ਤੇ ਸਾਮਿਅਕ ਪ੍ਰਭਾਵਾਂ ਤੋਂ ਉਪਰ ਹੋ ਜਾਂਦੇ ਹਨ। ਪ੍ਰਭੂ ਪ੍ਰਤੀ ਕ੍ਰਿਤਗਯਤਾ ਦੀ ਭਾਵਨਾ ਵਿਚ ਭਿੱਜਿਆ ਮਨੁੱਖ ਹੀ ਪ੍ਰਭੂ ਦੀ ਸਿਫਤ ਸਲਾਹ ਕਰ ਸਕਦਾ ਹੈ। ਜਿਵੇਂ :

ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ॥
ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ॥[25]

ਸਦਾ ਅਟੱਲ, ਸਦੀਵੀ ਹੋਂਦ ਵਾਲੇ ਪ੍ਰਭੂ ਦੀ ਛੱਤਰ ਛਾਇਆ ਉਨ੍ਹਾਂ ਵਿਚ ਹਮੇਸ਼ਾ ਆਤਮ-ਵਿਸ਼ਵਾਸ ਅਥਵਾ ਚੜ੍ਹਦੀ ਕਲਾ ਦੀ ਭਾਵਨਾ ਬਣਾਈ ਰੱਖਦੀ ਹੈ। ਉਨ੍ਹਾਂ ਦਾ ਅਟੱਲ ਵਿਸ਼ਵਾਸ ਹੈ ਕਿ ਪ੍ਰਭੂ ਦੀ ਹੋਂਦ ਤ੍ਰੈਕਾਲ ਉਨ੍ਹਾਂ ਦੀ ਸੁਰੱਖਿਆ ਕਰਦੀ ਹੈ। ਉਹ ਪ੍ਰਭੂ ਆਪਣੀ ਵੱਖ ਵੱਖ ਰੰਗਾਂ ਦੀ ਸ੍ਰਿਸ਼ਟੀ ਨੂੰ ਰਚਦਾ ਤੇ ਫਿਰ ਉਸ ਦੀ ਸੰਭਾਲ ਵੀ ਕਰਦਾ ਹੈ। ਉਹ ਪਰਮਾਤਮਾ ਸ਼ਾਹਾਂ ਦਾ ਸ਼ਾਹ ਹੈ ਤੇ ਉਸਦੀ ਰਜ਼ਾ ਵਿਚ ਰਹਿਣਾ

ਹਮੇਸ਼ਾ ਹੀ ਉਪਯੋਗੀ ਹੈ:

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥[26]

ਸੱਚਾ ਮਨੁੱਖ ਤਾਂ ਹੀ ਅਖਵਾ ਸਕਦਾ ਹੈ ਜੇ ਉਹ ਜੀਵਨ ਦੇ ਸੱਚੇ ਰਸਤੇ ਦਾ ਜਾਣਕਾਰ, ਸਰੀਰ ਦੀ ਸਾਧਨਾ ਕਰਕੇ ਸਿਰਜਣਹਾਰ ਦਾ ਬੀਜ ਬੀਜਣ ਵਾਲਾ, ਸੱਚੀ ਸਿੱਖਿਆ ਲੈਣ ਵਾਲਾ, ਜੀਵਾਂ ਤੇ ਤਰਸ ਕਰਨ ਵਾਲਾ, ਆਤਮ-ਤੀਰਥ ਦਾ ਨਿਵਾਸੀ, ਗੁਰੂ ਰਜ਼ਾ ਦਾ ਅਨੁਸਾਰੀ ਹੋਵੇ। ਅਸਲ ਵਿਚ ਸੱਚ ਤੋਂ ਬਿਨਾਂ ਪਵਿੱਤਰ ਜੀਵਨ ਦੀ ਉਸਾਰੀ ਸੰਭਵ ਨਹੀਂ। ਸੱਚ ਹੀ ਇਕੋ ਇਕ ਐਸੀ ਦਵਾਈ ਹੈ ਜੋ ਮਨੁੱਖੀ ਸਰੀਰ ਨੂੰ ਪਾਪ ਦੇ ਅੰਸ਼ਾਂ ਤੋਂ ਮੁਕਤ ਕਰ ਸਕਦੀ ਹੈ ਤੇ ਐਸਾ ਸੱਚਾ ਮਨੁੱਖ ਗੁਰੂ ਨਾਨਕ ਦੇਵ ਜੀ ਦੀ ਪੂਜਾ ਉਪਾਸ਼ਨਾ ਦਾ ਪਾਤਰ ਹੈ।[27] ਉਸ ਦਾ ਖਾਣਾ ਵੀ ਸੱਚਾ ਹੈ, ਉਸਦਾ ਪਹਿਨਣਾ ਵੀ ਸੱਚਾ ਹੈ ਤੇ ਉਸ ਨੂੰ ਅਡੋਲ ਰੱਖਣ ਵਾਲੀ ਪ੍ਰਭੂ ਦੇ ਨਾਮ ਦੀ ਟੇਕ ਵੀ ਸੱਚੀ। ਸੱਚੇ ਪ੍ਰਭੂ ਤੇ ਸੱਚੇ ਸਾਧਕ ਦੀ ਅਭੇਦਤਾ ਅਕੱਟ ਹੈ। ਉਹ ਦੋਵੇਂ ਇਕ ਰੰਗ ਹਨ। ਗੁਰੂ ਅਰਜਨ ਦੇਵ ਜੀ ਦੇ ਕਥਨ ਅਨੁਸਾਰ ਪ੍ਰਭੂ ਦੇ ਪੈਰ ਸੱਚੇ ਹਨ ਅਤੇ ਸੱਚਾ ਹੈ ਉਹ ਜੋ ਉਹਨਾਂ ਨੂੰ ਛੂੰਹਦਾ ਹੈ। ਸੱਚੀ ਹੈ ਉਸ ਦੀ ਉਪਾਸਨਾ ਤੇ ਸੱਚਾ ਹੈ ਉਪਾਸ਼ਨਾ ਕਰਨ ਵਾਲਾ, ਸੱਚਾ ਹੈ ਰੱਬ ਦਾ ਦੀਦਾਰ ਤੇ ਸੱਚਾ ਹੈ ਉਸ ਨੂੰ ਦੇਖਣ ਵਾਲਾ, ਸੱਚਾ ਹੈ ਉਸ ਦਾ ਨਾਮ ਅਤੇ ਸੱਚਾ ਹੈ ਉਹ ਜੋ ਇਸ ਦਾ ਸਿਮਰਨ ਕਰਦਾ ਹੈ। ਉਹ ਖ਼ੁਦ ਸੱਚਾ ਹੈ, ਸੱਚੀ ਹੈ ਹਰ ਵਸਤੂ ਜਿਸ ਨੂੰ ਉਸ ਨੇ ਆਸਰਾ ਦਿੱਤਾ ਹੋਇਆ ਹੈ। ਉਹ ਆਪ ਹੀ ਚੰਗਿਆਈ ਹੈ ਅਤੇ ਆਪ ਹੀ ਚੰਗਿਆਈ ਦਾ ਦੇਣਹਾਰ। ਸੱਚੀ ਹੈ ਸੁਆਮੀ ਦੀ ਬਾਣੀ ਅਤੇ ਸੱਚਾ ਹੈ ਇਸ ਦਾ ਉਚਾਰਨ ਕਰਨ ਵਾਲਾ। ਸੱਚੇ ਹਨ ਕੰਨ ਜੋ ਸਤਿ ਪੁਰਖ ਦੀ ਕੀਰਤੀ ਸ੍ਰਵਣ ਕਰਦੇ ਹਨ। ਜੋ ਪਰਮਾਤਮਾ ਨੂੰ ਸਮਝਦਾ ਹੈ, ਉਸ ਲਈ ਸਮੂਹ ਸੱਚ ਹੀ ਹੈ। ਉਹ ਸੁਆਮੀ ਸੱਚਾ ਹੈ। ਸੱਚ ਤੇ ਉਸ ਵਿਚ ਕੋਈ ਫਰਕ ਨਹੀਂ।[28]

## ਸੰਤੋਖ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਤੋਖ ਦੇ ਗੁਣ ਦੀ ਵਿਸ਼ੇਸ਼ ਮਹਾਨਤਾ ਦਰਸਾਈ ਗਈ ਹੈ। ਗੁਰੂ ਨਾਨਕ ਦੇਵ ਜੀ ਅਨੁਸਾਰ ਇਹ ਇਸ ਸੰਸਾਰ ਨੂੰ ਅਨੁਸ਼ਾਸਿਤ ਰੱਖਣ ਵਿਚ ਧਰਮ ਦਾ ਮੁੱਖ ਸਹਾਇਕ ਹੈ।[29ੳ] ਇਹ ਫਰਿਸ਼ਤਿਆਂ ਦਾ ਤੋਸ਼ਾ ਹੈ ਅਰਥਾਤ ਮਹਾਨ ਮਨੁੱਖਾਂ ਦੇ ਜੀਵਨ ਸਫਰ ਦੀ ਆਤਮਿਕ ਖੁਰਾਕ ਹੈ। ਭਰੋਸਾ ਤੇ ਸੰਤੁਸ਼ਟਤਾ ਪ੍ਰਭੂ ਦੇ ਸਿਦਕਵਾਨਾ ਅਥਵਾ ਪ੍ਰੀਤਵਾਨਾ ਦੇ ਮਹਾਨ ਮਨੁੱਖੀ ਗੁਣ ਹਨ।[29ਅ] ਸੰਤੋਖੀ ਪੁਰਸ਼, ਪ੍ਰਭੂ ਨਾਲ ਇਕੋ ਇਕ ਪ੍ਰੀਤ ਦੇ ਸਹਾਰੇ ਉਸ ਦੀ ਪ੍ਰਾਪਤੀ ਕਰ ਲੈਂਦੇ ਹਨ।[30]

## ਵਿਸ਼ਾਲ ਤੇ ਡੂੰਘੀ ਸ਼ਖ਼ਸੀਅਤ ਦੀ ਉਸਾਰੀ

ਸੰਤੋਖ ਦਾ ਗੁਣ ਵਿਸ਼ਾਲ ਤੇ ਡੂੰਘੀ ਸ਼ਖ਼ਸੀਅਤ ਦੀ ਉਸਾਰੀ ਵਿਚ ਸਹਾਇਕ ਹੈ। ਸ਼ੇਖ਼ ਬਾਬਾ ਫਰੀਦ ਜੀ ਅਨੁਸਾਰ ਇਹ ਜੀਵਨ ਦਾ ਮਨੋਰਥ ਹੈ। ਇਸ ਤੇ ਦ੍ਰਿੜ੍ਹ ਹੋਣ ਨਾਲ ਮਨੁੱਖ ਵਿਸ਼ਾਲ ਸ਼ਖ਼ਸੀਅਤ ਦਾ ਧਾਰਨੀ ਬਣਦਾ ਹੈ। ਵਿਸ਼ਾਲ ਹੋਣ ਦੀ ਪ੍ਰਕ੍ਰਿਆ ਦੀ ਤੁਲਨਾ ਬਾਬੇ ਫਰੀਦ ਨੇ 'ਵਧ ਥੀਵਹਿ ਦਰਿਆਉ' ਨਾਲ ਕੀਤੀ ਹੈ। ਜਿਵੇਂ:

ਸਬਰੁ ਏਹੁ ਸੁਆਉ ਜੇ ਤੂ ਬੰਦਾ ਦਿੜੁ ਕਰਹਿ॥
ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥[31]

ਇਹ ਭਾਵਨਾ ਗਹਿਰ ਗੰਭੀਰ ਸ਼ਖ਼ਸੀਅਤ ਨੂੰ ਉਤਪੰਨ ਕਰਦੀ ਹੈ। ਸੰਤੋਖੀ ਪੁਰਸ਼ ਆਪਣੀ ਹਉਮੈ ਦਾ ਵਿਨਾਸ਼ ਕਰਕੇ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ ਪਰ ਆਪਣਾ ਰਾਜ਼ ਕਿਸੇ ਨੂੰ ਨਹੀਂ ਦੱਸਦੇ।[32] ਸੰਤੋਖ ਵਾਲਾ ਵਿਅਕਤੀ ਸਹਿਜ ਦੀ ਪ੍ਰਕ੍ਰਿਤੀ ਨੂੰ ਧਾਰਨ ਕਰ ਕੇ ਆਪਣੇ ਜੀਵਨ ਦੀ ਮੰਜ਼ਿਲ ਨੂੰ ਪਾ ਲੈਂਦਾ ਹੈ। ਬਾਬਾ ਫਰੀਦ ਨੇ ਦਾਅਵਾ ਕੀਤਾ ਹੈ ਕਿ ਜੇ ਇਨਸਾਨ ਸਬਰ ਨੂੰ ਧਨੁਖ ਬਣਾ ਲਵੇ, ਇਸ ਦੀ ਤੰਦੀ ਤੇ ਤੀਰ ਵੀ ਸਬਰ ਦੇ ਹੋਣ ਤਾਂ ਪਰਮਾਤਮਾ ਉਸਦੇ ਨਿਸ਼ਾਨੇ ਨੂੰ ਕਦੀ ਖੁੰਝਣ ਨਹੀਂ ਦੇਵੇਗਾ।[33]

## ਸੰਤੋਖ ਉੱਤਮ ਜੀਵਨ-ਜਾਚ ਦਾ ਅੰਗ

ਗੁਰੂ ਅਰਜਨ ਦੇਵ ਜੀ ਅਨੁਸਾਰ ਸੰਤੋਖ ਅਨੰਦਮਈ ਉੱਤਮ ਜੀਵਨ ਜਾਚ ਦਾ ਅੰਗ ਹੈ ਜਿਸ ਦੇ ਹੋਰ ਅੰਗ ਸੱਚ ਅਤੇ ਸੰਜਮ ਦੀਆਂ ਉੱਤਮ ਭਾਵਨਾਵਾਂ ਹਨ। ਸੰਤੋਖ ਦੀ ਬਿਰਤੀ ਪਰਮ ਸ੍ਰੇਸ਼ਟ ਜੀਵਨ ਆਚਰਣ ਪੈਦਾ ਕਰਦੀ ਹੈ।[34] ਇਹ ਵਾਸ਼ਨਾਵਾਂ ਦਾ ਜ਼ਬਤ ਪੈਦਾ ਕਰਦੀ ਹੈ ਜੋ ਬੰਦੇ ਨੂੰ ਗੁਮਰਾਹ ਅਥਵਾ ਦਿਸ਼ਾਹੀਣ ਕਰਕੇ, ਟੁੱਟੀ ਭੱਜੀ ਅਯਾਸ਼ੀ ਵਿਚ ਪ੍ਰਵਿਰਤ ਕਰਕੇ ਸਰੀਰ ਨੂੰ ਮਨੁੱਖਤਾ ਤੋਂ ਪਤਿਤ ਕਰਦੀਆਂ ਹਨ। ਸੰਤੋਖੀ ਸੁਭਾਅ ਤੋਂ ਟੁੱਟਿਆ ਮਨੁੱਖ ਪਾਪ ਦੇ ਮਾਰਗ ਵਿਚ ਪੈ ਕੇ ਆਪਣੀ ਸ਼ਖ਼ਸੀਅਤ ਨੂੰ ਦਰਖ਼ਤ ਦੇ ਟੁੱਟੇ ਪੱਤਿਆਂ ਵਾਂਗ ਬਖੇਰ ਲੈਂਦਾ ਹੈ। ਇਕਸੁਰਤਾ ਤੋਂ ਵਾਂਝਾ ਹੋ ਕੇ ਸਦਾ 'ਸੁਹੇਲੀ ਵਾਟ' ਤੇ ਫਿਰਨਾ ਵਿਹਾਜ ਲੈਂਦਾ ਹੈ। ਇਹ ਸਥਿਤੀ ਜਗ ਮਾਰਗ ਤੇ ਪੈਣ ਦੇ ਸਮਾਨ ਹੈ।[35]

ਸੰਤੁਸ਼ਟਤਾ ਤੋਂ ਬਿਨਾਂ ਭਟਕਣਾ ਹੀ ਉਸਦੀ ਹੋਣੀ ਬਣਦੀ ਹੈ। ਦੌਲਤ ਦੀ ਖੋਜ ਭਾਲ ਵਿਚ, ਵਿਸ਼ੇ ਵਿਕਾਰਾਂ ਨੂੰ ਮਾਨਣ ਦੀ ਲਾਲਸਾ ਵਿਚ ਆਪਣੇ ਜੀਵਨ ਦਾ ਅੰਤ ਕਰ ਲੈਂਦਾ ਹੈ। ਸੰਤੁਸ਼ਟਤਾ ਤੋਂ ਬਿਨਾਂ ਕਿਸੇ ਨੂੰ ਰੱਜ ਨਹੀਂ ਆ ਸਕਦਾ। ਅਤ੍ਰਿਪਤ ਮਨੁੱਖ ਦੇ ਸਾਰੇ ਕਾਰਜ ਸੁਪਨੇ ਦੇ ਪ੍ਰਯੋਜਨਾਂ ਵਾਂਗ ਵਿਅਰਥ ਹੁੰਦੇ ਹਨ।[36]

### ਜੀਵਨ-ਸੰਤੁਲਨ

ਸੰਤੋਖ ਦੀ ਭਾਵਨਾ ਮਨੁੱਖੀ ਜੀਵਨ ਨੂੰ ਸੰਤੁਲਨ ਵਿਚ ਰੱਖਦੀ ਹੈ। ਇਹ ਉਸ ਵਿਚ ਈਰਖਾ ਤੇ ਜਲਨ ਨਹੀਂ ਪੈਦਾ ਹੋਣ ਦਿੰਦੀ ਜੋ ਕਿਸੇ ਦੀ ਖ਼ੁਸ਼ਹਾਲੀ ਵੇਖ ਕੇ ਆਮ ਮਨੁੱਖ ਵਿਚ ਪੈਦਾ ਹੋ ਜਾਂਦੀ ਹੈ। ਬਾਬਾ ਫਰੀਦ ਜੀ ਦਾ ਕਥਨ ਇਸ ਸੰਦਰਭ ਵਿਚ ਵਿਸ਼ੇਸ਼ ਧਿਆਨ ਯੋਗ ਹੈ :

ਰੁਖੀ ਸੁਖੀ ਖਾਇ ਕੈ ਠੰਡਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥[37]

### ਸੰਤੋਖੀ ਪੁਰਸ਼ : ਉੱਤਮ ਸਮਾਜ ਸੇਵੀ

ਸੰਤੋਖੀ ਪੁਰਸ਼ ਦੇ ਹਰ ਗੁਣਾਂ ਵਿਚ, ਬਦੀ ਤੋਂ ਨਿਰਲੇਪਤਾ, ਨੇਕ ਕ੍ਰਿਤ, ਫਰਜ਼ਾਂ ਦੀ ਪਾਲਣਾ, ਸਰਲ ਸਾਦਾ ਜੀਵਨ, ਪ੍ਰਭੂ ਬਖ਼ਸ਼ਿਸ਼ ਦਾ ਅਟੱਲ ਭਰੋਸਾ, ਪ੍ਰਭੂ ਦੀ ਸਿਫਤ ਸਲਾਹ ਦੀ ਪ੍ਰਵ੍ਰਿਤੀ ਆਦਿ ਹਨ। ਇਨ੍ਹਾਂ ਗੁਣਾਂ ਸਦਕਾ ਉਹ ਸਮਾਜਿਕ ਸੇਵਾ ਦੇ ਸਭ ਤੋਂ ਵੱਧ ਯੋਗ ਹੈ ਕਿਉਂਕਿ ਉਹ ਸਰੀਰਿਕ ਰਸਾਂ ਗੰਧਾ ਤੇ ਖ਼ੁਦਗਰਜ਼ੀ ਦੀ ਭਾਵਨਾ ਤੋਂ ਪਾਰਗਾਮੀ ਹੁੰਦਾ ਹੈ।[38]

### ਸੰਤੋਖ : ਸਾਂਝੇ ਭਾਈਚਾਰੇ ਦਾ ਪ੍ਰਤੀਕ

ਸੰਤੋਖ ਆਪਣੇ ਵਿਸ਼ਾਲ ਅਰਥਾਂ ਵਿਚ ਮਨੁੱਖੀ ਸਮਾਜ ਵਿਚ ਧੀਰਜ ਤੇ ਸਹਿਨਸ਼ੀਲਤਾ ਦੀਆਂ ਪ੍ਰਵ੍ਰਿਤੀਆਂ ਪੈਦਾ ਕਰਦਾ ਹੈ ਜਿਸ ਨਾਲ ਲੋਕ ਰਲ ਮਿਲ ਕੇ ਸਾਂਝੇ ਭਾਈਚਾਰੇ ਵਿਚ ਰਹਿੰਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਾਸਤੇ ਮਨੁੱਖ ਨੂੰ ਆਪਣੇ ਸਰੀਰ ਨੂੰ 'ਧੀਰਜ ਧਾਮ'[39] ਬਨਾਉਣ ਦੀ ਪ੍ਰੇਰਨਾ ਕੀਤੀ ਤਾ ਕਿ ਉਹ ਵੱਖ ਵੱਖ ਧਰਮਾਂ ਪ੍ਰਤੀ ਰਵਾਦਾਰੀ ਤੇ ਸਹਿਨਸ਼ੀਲਤਾ ਦਾ ਵਤੀਰਾ ਅਪਨਾ ਸਕੇ ਤੇ ਸਭਿਆਚਾਰਕ ਅਨੇਕਤਾ ਨੂੰ ਪ੍ਰਭੂ ਦੀ ਫੁਲਵਾੜੀ ਦੀ ਸੋਭਾ ਜਾਣ ਕੇ, ਇਸ ਦੀ ਸੁਰੱਖਿਆ ਲਈ ਤਤਪਰ ਰਹੇ। ਇਸੇ ਸਹਿਨਸ਼ੀਲਤਾ ਦੀ ਪ੍ਰਵ੍ਰਿਤੀ ਅਧੀਨ ਸਿੱਖ ਗੁਰੂ ਸਾਹਿਬਾਨ ਨੇ ਵੱਖ ਵੱਖ ਧਰਮਾਂ ਨੂੰ ਵੱਖ ਵੱਖ ਜੀਵਨ-ਸ਼ੈਲੀਆਂ ਦੇ ਪ੍ਰਤੀਕ ਮੰਨ ਕੇ ਹਰ ਧਰਮ ਦੀ ਮੁਕਤੀ ਦੇਣ ਦੀ ਸਮਰੱਥਾ ਨੂੰ ਸਵੀਕਾਰ ਕੀਤਾ ਤੇ ਧਰਮਾਂ ਦੇ ਆਪਸੀ ਵੈਰ ਵਿਰੋਧ ਵਿਚ ਜਲਦੇ ਸੰਸਾਰ ਪ੍ਰਤੀ ਇਸ ਤਰ੍ਹਾਂ ਅਰਦਾਸ ਕੀਤੀ:

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥[40]

### ਵੀਚਾਰ

ਸ੍ਰੀ ਗੁਰੂ ਸਾਹਿਬ ਵਿਚ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਲਈ ਤੀਜਾ ਗੁਣ

ਵੀਚਾਰ ਹੈ ਦਾ ਜਿਸ ਤੋਂ ਭਾਵ ਵਿਵੇਕ, ਤੱਤ ਦਾ ਨਿਰਣਾ ਜਾਂ ਅਸਲੀਅਤ ਜਾਣਨ ਦੀ ਕ੍ਰਿਆ ਤੋਂ ਹੈ।[41] ਗੁਰਬਾਣੀ ਅਨੁਸਾਰ ਵਿਵੇਕ-ਸ਼ਕਤੀ ਜੀਵਨ ਦੀ ਸਫਲਤਾ ਦਾ ਇਕੋ ਇਕ ਪੈਮਾਨਾ ਹੈ। 'ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ'[42] ਦਾ ਗੁਰੂ ਨਾਨਕ ਦਾ ਫੁਰਮਾਨ, ਵਿਚਾਰ ਅਥਵਾ ਵਿਵੇਕ ਸ਼ਕਤੀ ਦੀ ਮਹਾਨਤਾ ਦ੍ਰਿੜ੍ਹ ਕਰਵਾਉਂਦਾ ਹੈ। ਉਨ੍ਹਾਂ ਅਨੁਸਾਰ ਅੱਖਰਾਂ ਦੇ ਡੂੰਘੇ ਭੇਦ ਜਾਣ ਕੇ ਕਿਸੇ ਤੱਤ-ਨਿਰਣੇ 'ਤੇ ਪਹੁੰਚਣ ਦੀ ਪ੍ਰਵ੍ਰਿਤੀ ਮਨੁੱਖ ਅਖਵਾਉਣ ਲਈ ਅਤਿ ਜ਼ਰੂਰੀ ਗੁਣ ਹੈ।[43] ਗੁਰਬਾਣੀ ਦੀ ਰਚਨਾ, ਗੁਰੂ ਗ੍ਰੰਥ ਸਾਹਿਬ ਦੀ ਅੰਦਰਲੀ ਗਵਾਹੀ ਅਨੁਸਾਰ, ਆਮ ਗੀਤਾਂ ਦੇ ਰੂਪ ਵਿਚ ਨਹੀਂ ਸਗੋਂ ਇਸ ਦਾ ਵਿਸ਼ਾ ਬ੍ਰਹਮ ਅਥਵਾ ਰੱਬ ਦੇ ਸਰਬ ਵਿਆਪਕ ਸਰੂਪ ਦਾ ਵਿਚਾਰ ਹੈ।[44] ਗੁਰੂ ਗ੍ਰੰਥ ਸਾਹਿਬ ਵਿਚ ਸਿਖ ਗੁਰੂ ਸਾਹਿਬਾਨ ਦੇ ਪੈਗੰਬਰੀ ਬੋਲ ਦਰਜ ਹਨ ਜਿਨ੍ਹਾਂ ਵਿਚ ਦੈਵੀ ਸੰਦੇਸ਼ ਹੈ ਜੋ ਪਰਮਾਤਮਾ ਵੱਲੋਂ ਸ਼ਬਦ ਦੇ ਰੂਪ ਵਿਚ ਉਨ੍ਹਾਂ ਨੂੰ ਪ੍ਰਾਪਤ ਹੋਇਆ। ਗੁਰੂ ਅਰਜਨ ਦੇਵ ਜੀ ਅਨੁਸਾਰ 'ਪੋਥੀ ਪਰਮੇਸਰ ਕਾ ਥਾਨੁ'[45ੳ] ਅਥਵਾ ਰੱਬ ਦੇ ਅਸਲੀ ਗਿਆਨ ਦਾ ਪ੍ਰਤਿਨਿਧ ਗ੍ਰੰਥ ਹੈ। ਸ਼ਬਦ ਵਿਚਲੇ ਗਿਆਨ ਦੀ ਵੀਚਾਰ ਜੀਵਨ-ਮੁਕਤੀ ਦਾ ਸੋਮਾ ਹੈ। ਮੁਕਤੀ ਲਈ ਸਤਿਗੁਰ ਦਾ ਨਿਰਾ ਸਰੀਰਿਕ ਦਰਸ਼ਨ ਹੀ ਕਾਫ਼ੀ ਨਹੀਂ।[45ਅ]

ਗੁਰਬਾਣੀ ਨੇ ਮਨੁੱਖੀ ਵਿਅਕਤਿਤੱਵ ਦੇ ਨਿਰਮਾਣ ਲਈ ਪਰਮਾਤਮਾ, ਸੰਸਾਰ, ਮਨੁੱਖ, ਧਰਮ ਆਦਿ ਦੇ ਸੰਕਲਪਾਂ ਤੇ ਪੁਨਰ-ਨਿਰਣਾਇਕ ਵਿਚਾਰ ਕੀਤੀ ਤੇ ਮਨੁੱਖ ਨੂੰ ਆਪਣੇ ਸਮੁੱਚੇ ਜੀਵਨ ਪ੍ਰਤੀ ਤੀਬਰ ਸੂਝ ਪ੍ਰਦਾਨ ਕੀਤੀ। ਪਰਮਾਤਮਾ ਪ੍ਰਤੀ ਗੁਰੂ ਨਾਨਕ ਨੇ ੧ਓ ਸ਼ਬਦ ਵਰਤ ਕੇ ਮਨੁੱਖ ਨੂੰ ਕੋੜ੍ਹਾਂ ਦੇਵੀ ਦੇਵਤਿਆਂ ਦੇ ਲਘੂ-ਚੱਕਰਾਂ ਤੋਂ ਮੁਕਤ ਕਰ ਦਿੱਤਾ ਤੇ ਉਸ ਲਈ ਅਨੰਤ ਵਿਕਾਸ ਦਾ ਮਾਰਗ ਖੋਲ੍ਹ ਦਿੱਤਾ।

### ਸੰਸਾਰ ਪ੍ਰਤੀ ਨਵੀਂ ਦ੍ਰਿਸ਼ਟੀ

ਸੰਸਾਰ ਪ੍ਰਤੀ ਮਿਥਿਆ ਹੋਣ ਦੀ ਪੂਰਵ-ਭਾਰਤੀ ਧਾਰਨਾ ਦਾ ਖੰਡਨ ਕਰਕੇ, ਗੁਰਬਾਣੀ ਨੇ ਇਸ ਨੂੰ 'ਸਚੇ ਕੀ ਕੋਠੜੀ'[46] ਦਸਿਆ। ਇਸ ਨਾਲ ਭਰਪੂਰ ਜੀਵਨ ਜੀਣ ਦੀ ਭਾਵਨਾ ਨੂੰ ਸਵੀਕਾਰਤਾ ਮਿਲੀ। 'ਹਸੰਦਿਆਂ ਖੇਲੰਦਿਆਂ, ਪੈਨੰਦਿਆਂ, ਖਾਵੰਦਿਆਂ ਵਿਚੇ ਹੋਵੈ ਮੁਕਤਿ' ਦੀ ਜੀਵਨ ਪ੍ਰਤੀ ਹਾਂ-ਪੱਖੀ ਦ੍ਰਿਸ਼ਟੀ ਪਰਵਾਨ ਹੋਈ।[47] ਜੀਵਨ ਦੀ ਵਿਅਰਥਤਾ ਦਾ ਭਰਮ ਟੁੱਟ ਗਿਆ। ਹਲਤ ਦੇ ਸੁੱਖ ਪਲਤ ਦੇ ਸੁਖਾਂ ਦਾ ਆਧਾਰ ਬਣੇ। ਸੰਸਾਰ ਕਰਮ ਤੇ ਸੰਘਰਸ਼ ਦੀ ਭੂਮੀ ਬਣ ਗਿਆ। ਨੇਕ ਕ੍ਰਿਤ ਸਦੀਵੀ ਜੀਵਨ ਦੀ ਪ੍ਰਾਪਤੀ ਦਾ ਆਧਾਰ ਬਣੀ।[48] ਸੱਚ ਦੀ ਕਾਰ, ਦੈਵੀ ਰਜ਼ਾ ਅਨੁਸਾਰ ਲਾਹੇਵੰਦੀ ਐਲਾਨੀ ਗਈ।[49] ਮਨੁੱਖ ਆਪਣੇ ਨੀਵੇਂ ਆਪੇ ਨਾਲ, ਪਾਖੰਡਮਈ ਜੀਵਨ-ਸ਼ੈਲੀ ਨਾਲ ਤੇ ਰਾਜਸੀ ਗੁਲਾਮੀ ਵਿਰੁੱਧ ਤੀਹਰੇ ਸੰਘਰਸ਼ ਲਈ ਤਿਆਰ ਹੋਇਆ। ਉਸ ਨੂੰ

ਸਮਝਾਇਆ ਗਿਆ ਕਿ ਪ੍ਰਭੂ ਦਾ ਪਾਸਾ ਛੱਡ ਕੇ, ਜਬਰ ਨਾਲ ਸਮਝੌਤਾ ਕਰਨ ਵਾਲਾ, ਵਿਅਕਤੀ ਤੇ ਸਮਾਜ ਪਤਿਤ ਹੋ ਜਾਂਦਾ ਹੈ, ਆਪਣੀ ਦਿਵਤਾ ਤੋਂ ਵਾਂਝਾ ਹੋ ਕੇ ਕੂੜ ਦੀ ਪਾਲ ਵਿਚ ਖੜਾ ਹੋ ਜਾਂਦਾ ਹੈ[50] ਤੇ ਆਪਣੀ ਇੱਛਾ ਦੀ ਸੁਤੰਤਰਤਾ ਗੁਆ ਲੈਂਦਾ ਹੈ।

## ਮਨੁੱਖ ਤੇ ਸਮਾਜ ਦੀ ਨਵ-ਉਸਾਰੀ

ਮਨੁੱਖੀ ਵਿਕਾਸ ਲਈ ਗੁਰਬਾਣੀ ਨੇ ਪਤਿ ਸਹਿਤ ਸੁਤੰਤਰ ਜੀਵਨ ਨੂੰ ਹੀ ਜੀਵਨ ਸਵੀਕਾਰ ਕੀਤਾ।[51] ਗੁਲਾਮੀ ਨਾਲੋਂ ਮੌਤ ਨੂੰ ਤਰਜੀਹ ਦਿੱਤੀ ਗਈ। ਸਿੱਖ ਆਤਮਾ ਮਨੁੱਖੀ ਹੱਕਾਂ ਲਈ ਤਤਪਰ ਹੋਈ। ਗੁਰਬਾਣੀ ਨੇ 'ਹਲੇਮੀ ਰਾਜ'[52] ਤੇ 'ਬੇਗਮਪੁਰੇ'[53] ਦੇ ਸੰਕਲਪ ਪ੍ਰਦਾਨ ਕੀਤੇ ਤਾਕਿ ਬੇਰੋਕ ਸੁਤੰਤਰਤਾ ਤੇ ਨਿਰਭੈਤਾ ਵਾਲੇ ਵਾਤਾਵਰਨ ਦੀ ਉਸਾਰੀ ਹੋਵੇ। ਅਜਿਹੀ ਵਿਵਸਥਾ ਦੀ ਕਾਇਮੀ ਲਈ ਗੁਰਮਤਿ ਨੇ ਸ਼ਾਸਕ, ਪਰਜਾ ਤੇ ਆਗੂਆਂ ਅਥਵਾ ਸਮੁੱਚੇ ਸਮਾਜ ਦੇ ਤੰਦਰੁਸਤ ਹੋਣ ਦਾ ਆਦਰਸ਼ ਸਾਮਣੇ ਰੱਖਿਆ ਤਾਕਿ ਵਿਅਕਤੀ ਪ੍ਰਕ੍ਰਿਤੀ ਦੇ ਸਿਰਤਾਜ ਪ੍ਰਾਣੀ ਦੇ ਰੂਪ ਵਿਚ ਪੂਰੇ ਆਤਮਿਕ ਗੌਰਵ ਤੇ ਸ਼ਾਨ ਨਾਲ ਇਸ ਸੰਸਾਰ ਵਿਚ ਵਿਚਰ ਸਕੇ ਜਿੱਥੇ ਰਾਜੇ ਲਾਲਚੀ, ਵਜ਼ੀਰ ਪਾਪੀ ਅਥਵਾ ਭ੍ਰਿਸ਼ਟ ਨਾ ਹੋਣ। ਨਾਇਬ ਕਾਮੀ ਤੇ ਪਰਜਾ ਗਿਆਨ-ਹੀਣ ਨਾ ਹੋਵੇ। ਗੁਰਬਾਣੀ ਦੇ ਆਦਰਸ਼ਾਂ ਅਨੁਸਾਰ ਤਖ਼ਤ ਤੇ ਰਾਜਾ ਉਹੀ ਬੈਠੇ ਜੋ ਇਸਦੇ ਲਾਇਕ ਹੋਵੇ ਜਿਸਨੇ ਕਾਮਾਦਿਕ ਪੰਜ ਪ੍ਰਵ੍ਰਿਤੀਆਂ ਤੇ ਪੂਰਨ ਕਾਬੂ ਹਾਸਿਲ ਕੀਤਾ ਹੋਵੇ।[55]

## ਧਰਮ ਦਾ ਨਵਾਂ ਸੰਕਲਪ

ਸਿੱਖ ਗੁਰੂ ਸਾਹਿਬਾਨ ਨੇ ਧਰਮ ਨੂੰ ਵਿਅਕਤੀਗਤ ਸਰੋਕਾਰਾਂ ਤੋਂ ਛੁਟਕਾਰਾ ਦੁਆ ਕੇ ਇਸ ਨੂੰ ਸਮਾਜਿਕ ਤਬਦੀਲੀ ਲਈ ਸੰਘਰਸ਼ ਦਾ ਰੂਪ ਦਿੱਤਾ। ਧਰਮ ਵਿਚ ਪਹਿਲਾਂ ਸੰਨਿਆਸ, ਵਰਣ-ਆਸ਼੍ਰਮ ਤੇ ਬ੍ਰਹਮਚਰਯ ਆਦਿ ਜੀਵਨ ਤੋਂ ਨਾਂਹਮੁਖੀ ਵਿਚਾਰ ਹੀ ਸਨ। ਗੁਰੂ ਨਾਨਕ ਨੇ ਸੁਮੇਰ ਪਰਬਤ ਤੇ ਜਾ ਕੇ ਜੋਗੀਆਂ ਦੀ ਪਲਾਇਨ ਪ੍ਰਵ੍ਰਿਤੀ ਦਾ ਵਿਰੋਧ ਕੀਤਾ ਤੇ ਉਨ੍ਹਾਂ ਨੂੰ ਸਮਾਜਿਕ ਜ਼ਿੰਮੇਵਾਰੀ ਪ੍ਰਤੀ ਸੁਚੇਤ ਕੀਤਾ।[56] ਪਹਿਲਾਂ ਮਨੁੱਖ ਨੂੰ ਰੱਬ ਦਾ ਨਿਮਰ ਤੇ ਨਿਮਾਣਾ ਸੇਵਕ ਬਣਨ ਲਈ ਕਿਹਾ ਜਾਂਦਾ ਸੀ ਹੁਣ ਉਸ ਦੇ ਸਾਹਮਣੇ ਸੰਪੂਰਨ ਸ਼ਕਤੀਸ਼ਾਲੀ ਮਾਨਵੀ ਹਸਤੀ ਦਾ ਸੰਕਲਪ ਰੱਖਿਆ ਗਿਆ। ਜੋਗੀਆਂ ਤੇ ਸੂਫ਼ੀਆਂ ਵੱਲੋਂ ਅਪਨਾਏ ਜਾਂਦੇ ਪੂਰਨ ਸੰਤੋਖਵਾਦ ਤੇ ਨੈਤਿਕ ਸਿੱਥਲਤਾ ਵਾਲੇ ਵਿਅਕਤੀਗਤ ਮੁਕਤੀ ਦੇ ਸੰਕਲਪ ਨੂੰ ਬਦਲ ਕੇ ਇਸ ਨੂੰ ਸਮਾਜਿਕ ਤੇ ਵਿਸ਼ਵਮਈ ਮੁਕਤੀ ਦੇ ਸੰਕਲਪ ਨਾਲ ਜੋੜਿਆ ਗਿਆ।[57] ਹੁਣ ਮਨੁੱਖ ਲਈ ਇਹ ਜ਼ਰੂਰੀ ਕਰਾਰ ਦਿੱਤਾ ਗਿਆ ਹੈ ਕਿ ਉਹ ਜਨਮ ਮਰਨ ਦੇ ਚੱਕਰ ਤੋਂ ਮੁਕਤੀ ਪ੍ਰਾਪਤ ਕਰਨ ਤੋਂ ਪਹਿਲਾਂ ਰਾਜਨੀਤਿਕ ਜਾਂ ਸਮਾਜਿਕ ਜਬਰ ਤੋਂ ਮੁਕਤੀ ਪ੍ਰਾਪਤ ਕਰੇ।[58] ਗੁਰੂ ਗੋਬਿੰਦ

ਸਿੰਘ ਜੀ ਨੇ ਆਪਣੇ ਤੋਂ ਪਿਛੇ ਸ਼ਬਦ ਨੂੰ ਗੁਰੂ ਸਥਾਪਿਤ ਕਰਕੇ ਸ਼ਬਦ ਦੀ ਖੋਜ ਭਾਵ ਵਿਚਾਰ ਨੂੰ ਮਨੁੱਖ ਦੀ ਸਾਧਨਾ ਲਈ ਰਹਿਬਰ ਬਣਾਇਆ। ਸ਼ਬਦ ਨੇ ਸਿੱਖ ਦੀ ਹਸਤੀ ਤੇ ਰਹੱਸ ਨੂੰ ਸੰਸਾਰਿਕ ਪਦਾਰਥਾਂ ਤੋਂ ਪਾਰ ਹੋਰ ਗਹਿਰਾਈਆਂ ਤਕ ਪਹੁੰਚਣ ਦੀ ਪ੍ਰੇਰਨਾ ਕੀਤੀ ਤੇ ਮਨੁੱਖ ਨੂੰ ਕਿਹਾ ਗਿਆ ਕਿ ਉਹ ਪਰਮਾਤਮਾ ਦੇ ਨਿਰਭੈ ਸੰਕਲਪ ਨੂੰ ਜਾਣ ਕੇ, ਉਸ ਦੀ ਏਕਤਾ, ਅਟੱਲਤਾ ਤੇ ਸਿਰਜਨਾਤਮਿਕਤਾ ਦੇ ਗੁਣ ਪਛਾਣ ਕੇ ਸੁਰਤਿ ਨੂੰ ਤੇਜਸਵੀ ਤੇ ਓਜਮਈ ਬਣਾਵੇ। ਸ਼ਬਦ ਗੁਰੂ ਦੀ ਸਥਾਪਨਾ ਦੇ ਇਨਕਲਾਬੀ ਕਦਮ ਨਾਲ ਸਿੱਖ ਧਰਮ ਨਿਰੰਤਰ ਪਰਿਵਰਤਨ ਤੇ ਵਿਕਾਸਸ਼ੀਲ ਪਰੰਪਰਾ ਦਾ ਰੂਪ ਧਾਰ ਗਿਆ।

### ਮਾਇਆ ਪ੍ਰਤੀ ਦ੍ਰਿਸ਼ਟੀ

ਮਾਇਆ ਪ੍ਰਤੀ ਸੰਤੁਲਿਤ ਦ੍ਰਿਸ਼ਟੀ ਅਪਨਾਉਣ ਦੀ ਪ੍ਰੇਰਨਾ ਕੀਤੀ ਗਈ ਤੇ ਮਾਇਕ ਸੰਸਾਰ ਵਿਚ ਰਹਿੰਦਿਆਂ ਹੋਇਆਂ ਵਿਸ਼ੇਸ਼ ਲਿਵ ਤੇ ਲਗਨ ਉਪਜਾ ਕੇ, ਪ੍ਰਭੂ ਪ੍ਰਾਪਤੀ ਵੱਲ ਵਧਣ ਲਈ ਅਗਵਾਈ ਪ੍ਰਦਾਨ ਕੀਤੀ ਗਈ।[59] ਇਸ ਤਰ੍ਹਾਂ ਮਨੁੱਖ ਵਾਸ਼ਨਾਵਾਂ ਤੋਂ ਉਪਰ ਉੱਠ ਕੇ ਮਨੁੱਖੀ ਸਭਿਆਚਾਰ ਦੇ ਵਿਕਾਸ ਮਾਰਗ 'ਤੇ ਪੈ ਗਿਆ।

### ਮਨੁੱਖੀ ਪ੍ਰਕਿਰਤੀ ਦਾ ਦੈਵੀਕਰਨ

ਗੁਰੂ ਅਥਵਾ ਸ਼ਬਦ ਦੇ ਗਿਆਨ ਨੇ ਮਨੁੱਖੀ ਪ੍ਰਕ੍ਰਿਤੀ ਦਾ ਦੈਵੀਕਰਨ ਕਰਕੇ ਉਸ ਨੂੰ ਉਚੇਰੇ ਮਨੁੱਖ ਵਿਚ ਬਦਲ ਦਿੱਤਾ[60] ਤੇ ਇਸ ਉਦੇਸ਼ ਲਈ ਮਨੁੱਖੀ ਮਨ ਨੂੰ ਪਰਮਾਤਮਾ ਦੀ ਜੋਤ ਦੇ ਸਰੂਪ ਦਾ ਬਿੰਬ ਕਿਹਾ ਗਿਆ[61] ਤੇ ਉਸ ਨੂੰ ਹਉਮੈ ਦਾ ਪਰਦਾ ਹਟਾ ਕੇ, ਈਸ਼ਵਰੀ ਹੁਕਮ ਨੂੰ ਪਛਾਣ ਕੇ ਸਚਿਆਰ ਪਦ ਦੀ ਪ੍ਰਾਪਤੀ ਕਰਨ ਦਾ ਮਨੋਰਥ ਦਿੱਤਾ ਗਿਆ। ਉਸ ਨੂੰ ਆਪਣੇ ਆਤਮ-ਤੱਤ ਦੀ ਪਛਾਣ ਰਾਹੀਂ ਦੇਸ਼-ਕਾਲ ਦੀ ਕੈਦ ਤੋਂ ਸੁਤੰਤਰ ਹੋਣ, ਮਾਇਕ ਪ੍ਰਭਾਵ ਨੂੰ ਨਿਸਫਲ ਕਰਨ, ਪਾਸ਼ਵਿਕ ਪੱਧਰ ਤੋਂ ਉਪਰ ਉੱਠਣ, ਕਰਮ-ਕਾਂਡਾਂ ਨੂੰ ਰੱਦ ਕਰਨ ਅਤੇ ਜੀਵਨ ਦੇ ਅਰਥ ਤੇ ਮਹੱਤਵ ਦੀ ਤਲਾਸ਼ ਕਰਨ ਦੀ ਪ੍ਰੇਰਨਾ ਕੀਤੀ ਗਈ। ਉਸ ਨੂੰ ਕਿਹਾ ਗਿਆ ਕਿ ਜੇ ਤੇਰੀ ਮਾਨਵੀ ਹਸਤੀ ਵਿਚ, ਮੌਤ ਦੇ ਡਰ ਤੋਂ, ਜੀਵਨ ਦੀ ਛਿੰਨਭੰਗਰਤਾ ਦੇ ਅਹਿਸਾਸ ਤੋਂ, ਪੰਜ ਕਾਮਾਦਿਕ ਪ੍ਰਵ੍ਰਿਤੀਆਂ ਤੋਂ, ਦੂਈ-ਦਵੈਤ ਦੀ ਭਾਵਨਾ ਤੋਂ, ਵਿਘਟਨ ਪੈਦਾ ਹੋ ਜਾਵੇ ਤਾਂ ਤੂੰ ਪ੍ਰਭੂ ਦੀ ਕਿਰਪਾ ਤੇ ਆਤਮ-ਤੱਤ ਦੀ ਸਦੀਵਤਾ ਰਾਹੀਂ ਆਪਣੀ ਹਸਤੀ ਦੇ ਸੰਘਟਨ ਦੀ ਪ੍ਰਾਪਤੀ ਕਰ ਲਵੀਂ।

### ਆਸ਼ਾਵਾਦ

ਗੁਰਬਾਣੀ ਨੇ ਮਨੁੱਖੀ ਜੀਵਨ ਦੇ ਵਿਕਾਸ ਲਈ ਆਸ਼ਾਵਾਦ ਨੂੰ ਇਕ ਸੂਤਰ ਦੇ ਰੂਪ ਵਿਚ ਪੇਸ਼ ਕੀਤਾ। ਇਹ ਜਜ਼ਬਾ ਮਨੁੱਖੀ ਜੀਵਨ ਲਈ ਇਕ ਉਸਾਰੂ ਜਜ਼ਬਾ

ਹੈ ਜੋ ਜੀਵਨ ਦੇ ਸਫ਼ਰ ਨੂੰ ਸਾਰਥਕ ਬਣਾਉਂਦਾ ਹੈ। ਗੁਰਬਾਣੀ ਅਨੁਸਾਰ ਮਨੁੱਖ ਪ੍ਰਕ੍ਰਿਤੀ ਦੀ ਰੱਬ-ਸਬੱਬੀ ਰਚਨਾ ਨਹੀਂ ਨਾ ਹੀ ਇਹ ਸਦੈਵੀ ਇਛਾਵਾਂ ਦਾ ਪੁਲੰਦਾ ਹੈ। ਇਹ ਸਜੀਵ ਵਿਅਕਤੀ ਹੈ ਜਿਸ ਦੀ ਹੋਣੀ ਤੇ ਜੀਵਨ ਮਾਰਗ ਰੱਬ ਦੁਆਰਾ ਧਰਤੀ ਤੇ ਨਿਸ਼ਚਿਤ ਹੈ। ਮਨੁੱਖ ਸੰਵੇਦਨਾਤਮਕ ਤੇ ਰੂਹਾਨੀ ਸੰਸਾਰ ਦਾ ਮਿਲਨ-ਬਿੰਦੂ ਹੈ ਜਿੱਥੇ ਬ੍ਰਹਿਮੰਡੀ ਤਨਾਵ ਦੇ ਦੋ ਵੰਡ-ਪ੍ਰਵਾਹ ਮਿਲਦੇ ਹਨ। ਇਹ ਵਿਸ਼ਵ ਵਿਚ ਅਦੁੱਤੀ ਸਥਾਨ ਰੱਖਦਾ ਹੋਇਆ ਵਿਸ਼ਵ ਦੀ ਕੀਮਤ ਤੇ ਚੇਤਨਾ ਹੈ।[62] ਤੁਲਨਾਤਮਕ ਪੱਧਰ ਤੇ ਭਾਰਤ ਦੇ ਪ੍ਰਸਿੱਧ ਸੂਫ਼ੀ ਕਵੀ ਉਸ ਦੁਖਾਂਤਕ ਚੇਤਨਾ ਦਾ ਸ਼ਿਕਾਰ ਰਹੇ ਹਨ ਜਿਹੜੀ ਮਨੁੱਖ ਰਾਹੀਂ ਕੀਤੇ ਬੁਨਿਆਦੀ ਪਾਪ ਦੇ ਚੌਖਟੇ ਵਿਚੋਂ ਉਤਪੰਨ ਹੁੰਦੀ ਹੈ। ਬਾਬਾ ਫ਼ਰੀਦ ਜੀ ਇਸਲਾਮੀ ਧਾਰਮਿਕ ਚੇਤਨਾ ਨਾਲ ਸੰਬੰਧਿਤ ਹੋਣ ਕਾਰਨ ਦੁਨੀਆਂ ਨੂੰ 'ਗੁਝੀ ਭਾਹਿ' ਕਹਿੰਦੇ ਰਹੇ ਤੇ ਮਨੁੱਖੀ ਜੀਵਨ ਨੂੰ ਸਰਾਪ ਕਹਿਣ ਤਕ ਜਾਂਦੇ ਰਹੇ ਤੇ ਸ਼ਾਹ ਹੁਸੈਨ ਨੂੰ ਹਰ ਪਾਸੇ ਮੌਤ ਹੀ ਮੌਤ ਦਿਖਾਈ ਦਿੰਦੀ ਰਹੀ। ਇਸ ਤਰ੍ਹਾਂ ਦਾ ਸੰਸਾਰ ਪ੍ਰਤੀ ਨਿਖੇਧਾਤਮਕ ਵਤੀਰਾ ਜੀਵਨ ਨੂੰ ਊਲਜਲੂਲਤਾ ਦੇ ਗੋਰਖਧੰਦੇ ਵਿਚ ਫਸਾ ਦਿੰਦਾ ਹੈ। ਸਿਖ ਧਰਮ ਵਿਚ ਮਾਨਵੀ ਹੋਂਦ ਦੇ ਦੁੱਖਾਂ ਨੂੰ ਨਦਰਿ, ਮੁਕਤੀ ਤੇ ਆਸ਼ਾਵਾਦ ਦੇ ਚੌਖਟੇ ਵਿਚ ਰੱਖ ਕੇ ਘੋਖਿਆ ਗਿਆ ਅਤੇ ਲੋਕ-ਪਰਲੋਕ ਦੋਹਾਂ ਨੂੰ ਸੁਆਰਨ ਦੇ ਆਦੇਸ਼ ਦਿੱਤੇ ਗਏ ਹਨ। ਜਿਵੇਂ:

1. ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰ ਧਾਰਿਉ ਮਨ ਮਾਝਾ॥
   ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ॥[63]
2. ਲਖ ਖੁਸੀਆ ਪਾਤਸਾਹੀਆ ਜੇ ਸਤਿਗੁਰ ਨਦਰਿ ਕਰੇ॥
   ਨਿਮਖ ਏਕ ਹਰਿ ਨਾਮ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ॥[64]

## ਵਿਸ਼ਾਲ ਤੇ ਸੰਪੂਰਨ ਜੀਵਨ ਜੁਗਤਿ

ਗੁਰਬਾਣੀ ਨੇ ਮਨੁੱਖ ਨੂੰ ਉਸ ਦੇ ਬਹੁਪਰਤੀ ਸੰਕਲਪ ਅਨੁਸਾਰ ਸੰਪੂਰਣ ਜੀਵਨ ਜੁਗਤਿ ਪ੍ਰਦਾਨ ਕੀਤੀ। ਮਨੁੱਖ ਦਾ ਜਿੱਥੇ ਆਪੇ ਨਾਲ ਸੰਬੰਧ ਹੈ ਉਥੇ ਸਮਾਜ, ਦੇਸ਼, ਸੰਸਾਰ ਤੇ ਪੂਰੇ ਬ੍ਰਹਿਮੰਡ ਨਾਲ ਸੰਬੰਧ ਹੈ। ਗੁਰਮਤਿ ਸਮੁੱਚੇ ਜੀਵਨ ਨੂੰ ਇਕ ਇਕਾਈ ਮੰਨ ਕੇ, ਇਸਦੀ ਨਵ-ਉਸਾਰੀ ਪ੍ਰਤੀ ਸਮਰਪਿਤ ਹੈ। ਸਿੱਖ ਧਰਮ ਵਿਚ ਸੰਸਾਰ ਦੀ ਅਨੇਕਤਾ ਨੂੰ ਪ੍ਰਭੂ ਦੀ ਏਕਤਾ ਵਿਚ ਉਤਪੰਨ ਹੋਈ ਮੰਨਿਆ ਹੈ। ਪ੍ਰਕ੍ਰਿਤੀ ਨੂੰ ਰੱਬ ਦੀ ਸ਼ਨਾਖ਼ਤ ਦਸਿਆ ਗਿਆ ਹੈ[65] ਤੇ 'ਬਲਿਹਾਰੀ ਕੁਦਰਤ ਵਸਿਆ' ਦੀ ਧਾਰਨਾ ਪ੍ਰਦਾਨ ਕੀਤੀ ਗਈ ਹੈ। ਇਸ ਵਿਚ ਕੁਦਰਤ ਦਾ ਵਿਸ਼ਾਲ ਵਿਸਮਾਦੀ ਰੂਪ ਬਿਆਨ ਕਰਕੇ ਮਨੁੱਖ ਨੂੰ ਵਿਸਮਾਦ ਤੇ ਖੇੜਿਆਂ ਵਾਲੀ ਜੀਵਨ-ਜਾਚ ਪ੍ਰਦਾਨ ਕੀਤੀ ਗਈ ਹੈ। ਗੁਰਬਾਣੀ ਅਨੁਸਾਰ ਵੱਖ ਵੱਖ ਧਰਮਾਂ ਦੀ ਅਨੇਕਤਾ ਦਾ ਸੋਮਾ ਵੀ ਪ੍ਰਭੂ ਦੀ ਏਕਤਾ ਹੈ। ਪੰਦਰਵੀਂ

ਸੋਲ੍ਹਵੀਂ ਸਦੀ ਦੀ ਮਜ਼ਬਾਂ ਦੀ ਘੜਮੱਸ ਵਿਚ 'ਸਭੇ ਸਾਂਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ' ਦੀ ਤੌਹੀਦ ਦੀ ਆਵਾਜ਼ ਦੀ ਸਾਰਥਕਤਾ ਪ੍ਰਤੱਖ ਹੈ। ਖਾਲਕ ਤੇ ਖਲਕਤ ਦੀ ਏਕਤਾ ਦੇ ਸਿੱਧਾਂਤ ਵਿਚੋਂ ਹੀ ਮਨੁੱਖ ਦੇ ਅਹਿਸਾਸਾਂ ਵਿਚ ਮਨੁੱਖੀ ਸੂਹਜ, ਕੋਮਲਤਾ ਤੇ ਸੂਖਮਤ ਪ੍ਰਵੇਸ਼ ਕਰਦੀ ਹੈ ਤੇ ਉਹ ਮੇਰ-ਤੇਰ ਦੀ ਭਾਵਨਾ ਦਾ ਤਿਆਗ ਕਰਕੇ ਸਮੁੱਚੀ ਲੁਕਾਈ ਦੇ ਦੁੱਖਾਂ ਨੂੰ ਆਪਣਾ ਦੁੱਖ ਸਮਝਦਾ ਹੈ ਤੇ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਦਿਵਾਉਣ ਲਈ ਜਾਨ ਤਕ ਵਾਰ ਜਾਂਦਾ ਹੈ। 'ਅਵਲ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ'[66] ਦਾ ਫਰਮਾਨ ਮਨੁੱਖ ਮਨੁੱਖ ਵਿਚਕਾਰ ਦੈਵੀ ਰਿਸ਼ਤਾ ਉਤਪੰਨ ਕਰਦਾ ਹੈ। ਗੁਰਬਾਣੀ ਵਿਚ ਸਰੀਰ ਨੂੰ ਕਾਮ-ਕ੍ਰੋਧ ਦਾ[67] ਨਗਰ ਹੋਣ ਦੇ ਨਾਲ ਨਾਲ 'ਹਰਿਮੰਦਰ ਏਹੁ ਸਰੀਰ ਹੈ'[68] ਦਾ ਦੈਵੀ ਰੁਤਬਾ ਪ੍ਰਦਾਨ ਕੀਤਾ ਗਿਆ ਹੈ ਤੇ ਇਸ ਤਰ੍ਹਾਂ ਮਨੁੱਖ ਲਈ ਅਨੰਤ ਦੈਵੀ ਸੰਭਾਵਨਾ ਦੇ ਦੁਆਰ ਖੋਲ੍ਹ ਦਿਤੇ ਗਏ ਹਨ। ਮਨੁੱਖ ਵਿਚ ਵਿਗਿਆਨਿਕ ਖੋਜ-ਪੜਤਾਲ ਦੀ ਰੁਚੀ ਵਿਕਸਿਤ ਕਰਨ ਲਈ ਇਸ ਨੂੰ 'ਅਕਲੀ ਸਾਹਿਬ ਸੇਵੀਐ ਅਕਲੀ ਪਾਈਐ ਮਾਨੁ'[69] ਦੇ ਮਾਰਗ ਤੇ ਤੋਰਿਆ ਗਿਆ ਹੈ। ਅੰਤਰੀਵ ਸੰਸਾਰ ਦੀ ਥਾਹ ਪਾਉਣ ਲਈ ਇਸ ਨੂੰ 'ਜੋ ਬ੍ਰਹਿਮੰਡੇ ਸੋਈ ਪਿੰਡੇ ਜੋ ਖੋਜੇ ਸੁ ਪਾਵੈ'[70] ਅਨੁਸਾਰ ਸੇਧ ਦਿੱਤੀ ਗਈ ਹੈ। ਜਪੁਜੀ ਵਿਚ ੧ਓ ਤੋਂ ਗੁਰਪ੍ਰਸਾਦਿ ਤਕ ਦਾ ਮੂਲ ਮੰਤ੍ਰ ਪ੍ਰਭੂ ਦਾ ਸੰਕਲਪ ਪੇਸ਼ ਕਰਦਾ ਹੈ ਜਿਸ ਵਿਚੋਂ ਮਨੁੱਖ ਦੇ ਗ੍ਰਹਿਣ ਕਰਨ ਲਈ ਸਮਾਨਤਾ, ਪ੍ਰੇਮ ਤੇ ਪਰਉਪਕਾਰ ਦੀਆਂ ਕੀਮਤਾਂ ਉਤਪੰਨ ਹੁੰਦੀਆਂ ਹਨ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ, ਰੱਬ, ਕੁਦਰਤ, ਸੰਸਾਰ, ਧਮਾਕਾ, ਧਰਮ ਤੇ ਮਨੁੱਖ ਦੀ ਆਪਸੀ ਇਕਸੁਰਤਾ ਦਾ ਬਿਆਨ ਕਰਦੀ ਹੋਈ ਮਨੁੱਖ ਨੂੰ ਵਿਸ਼ਾਲ ਜੀਵਨ-ਜੁਗਤ ਪ੍ਰਦਾਨ ਕਰਦੀ ਹੈ।

ਇਸ ਪ੍ਰਕਾਰ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਲਈ ਸਤਿ, ਸੰਤੋਖ ਤੇ ਵੀਚਾਰ ਦੇ ਤਿੰਨ ਗੁਣ ਵਿਸ਼ੇਸ਼ ਭੂਮਿਕਾ ਅਦਾ ਕਰਦੇ ਹਨ। ਸਤਿ ਦੀ ਅਰਾਧਨਾ ਮਨੁੱਖ ਦੇ ਜੀਵਨ ਨੂੰ ਸੁਆਰਦੀ ਹੈ, ਸਤਿ ਵਿਚ ਵਿਚ ਅਭੇਦ ਕਰਦੀ ਹੈ। ਉਹ ਸੱਚ ਦਾ ਪੁਜਾਰੀ, ਸੱਚੇ ਰਸਤੇ ਦਾ ਜਾਣਕਾਰ ਹੋ ਕੇ ਪਾਪ-ਮਾਰਗ ਤੋਂ ਮੁਕਤ ਹੋ ਜਾਂਦਾ ਹੈ। ਸੱਚ ਦੁਆਰਾ ਉਸ ਦੀ ਸ਼ਖ਼ਸੀਅਤ ਗਤੀਸ਼ੀਲ ਬਣਦੀ ਹੈ, ਜਿਸ ਵਿਚ ਰਚਨਾਤਮਿਕਤਾ, ਸਿਰਜਨਾਤਮਿਕਤਾ ਤੇ ਖੁਸ਼ਹਾਲੀ ਦੇ ਅੰਸ਼ ਉਤਪੰਨ ਹੋ ਜਾਂਦੇ ਹਨ। ਸੱਚਾ ਮਨੁੱਖ ਆਤਮ-ਵਿਸ਼ਵਾਸ ਤੇ ਚੜ੍ਹਦੀ ਕਲਾ ਦੀਆਂ ਵਿਸ਼ੇਸ਼ਤਾਵਾਂ ਨਾਲ ਸਦੀਵ ਕਾਲ ਲਈ ਅਮਰ ਹੋ ਜਾਂਦਾ ਹੈ।

ਸੰਤੋਖ ਦੀ ਵਿਸ਼ੇਸ਼ਤਾ ਵਿਸ਼ਾਲ ਤੇ ਡੂੰਘੀ ਸ਼ਖ਼ਸੀਅਤ ਦੀ ਸਿਰਜਨਾ ਕਰਦੀ ਹੈ। ਸੰਤੋਖ ਦੀ ਭਾਵਨਾ ਤੋਂ ਪਰਮ ਸ੍ਰੇਸ਼ਟ ਜੀਵਨ-ਆਚਰਨ ਪੈਦਾ ਹੁੰਦਾ ਹੈ। ਸੰਤੋਖ

ਜੀਵਨ ਦਾ ਸੰਤੁਲਨ ਪੈਦਾ ਕਰਦਾ ਹੈ। ਇਹ ਵਾਸ਼ਨਾਵਾਂ ਦੇ ਜ਼ਬਤ ਵਿਚ ਵਿਸ਼ੇਸ਼ ਕਰਕੇ ਸਹਾਇਕ ਹੈ। ਸੰਤੋਖ ਵਿਅਕਤੀ ਨੂੰ ਪਾਪ-ਮਾਰਗ ਤੋਂ ਬਚਾ ਲੈਂਦਾ ਹੈ। ਸੰਤੋਖੀ ਮਨੁੱਖ ਬਦੀ ਤੋਂ ਨਿਰਲੇਪ, ਸਰਲ ਤੇ ਸਾਦੇ ਜੀਵਨ ਵਾਲਾ ਹੋਣ ਕਰਕੇ ਸਮਾਜ ਸੇਵਾ ਲਈ ਸਭ ਤੋਂ ਵੱਧ ਯੋਗ ਵਿਅਕਤੀ ਹੈ। ਸੰਤੋਖ ਦੀ ਬਿਰਤੀ ਵੱਖ ਵੱਖ ਧਰਮਾਂ ਵਿਚ ਸਹਿਨਸ਼ੀਲਤਾ, ਰਵਾਦਾਰੀ ਤੇ ਸਹਿਹੋਂਦ ਦੀਆਂ ਪ੍ਰਵਿਰਤੀਆਂ ਉਤਪੰਨ ਕਰਕੇ ਇਕ ਸਾਂਝਾ ਭਾਈਚਾਰਾ ਕਾਇਮ ਕਰਨ ਵਿਚ ਸਹਾਇਕ ਹੈ।

ਡੂੰਘੀ ਵਿਚਾਰ ਅਥਵਾ ਵਿਵੇਕ ਸ਼ਕਤੀ ਨਾਲ, ਸਿੱਖ ਗੁਰੂ ਸਾਹਿਬਾਨ ਨੇ ਗੁਰੂ ਗ੍ਰੰਥ ਵਿਚ, ਪਰਮਾਤਮਾ ਸੰਸਾਰ, ਧਰਮ, ਜੀਵਨ ਤੇ ਮਨੁੱਖ ਦੇ ਸੰਕਲਪਾਂ 'ਤੇ ਪੁਨਰ-ਵਿਚਾਰ ਕੀਤੀ ਹੈ ਜਿਸਨੇ ਮਨੁੱਖੀ ਸੋਚ ਵਿਚ ਇਨਕਲਾਬੀ ਤਬਦੀਲੀ ਲਿਆਂਦੀ ਹੈ। ਅਸੀਮ ਪ੍ਰਭੂ ਦਾ ਸੰਕਲਪ ਮਨੁੱਖ ਨੂੰ ਅਸੀਮ ਬਣਾਉਂਦਾ ਹੈ, ਸੰਸਾਰ ਪ੍ਰਤੀ ਸੱਚੇ ਹੋਣ ਦਾ ਵੀਚਾਰ, ਭਰਪੂਰ ਜੀਵਨ ਵਾਲੇ ਕਰਮਸ਼ੀਲ ਤੇ ਸੰਘਰਸ਼ਸ਼ੀਲ ਇਨਸਾਨ ਦੀ ਉਸਾਰੀ ਵਿਚ ਸਹਾਇਕ ਬਣਦਾ ਹੈ। ਸੁਤੰਤਰਤਾ ਤੇ ਜੀਵਨ ਦੀ ਸਾਰਥਕਤਾ ਦਾ ਆਪਸੀ ਅਨਿੱਖੜ ਸੰਬੰਧ ਮਨੁੱਖ ਨੂੰ ਸਵੈਮਾਣ ਵਾਲੇ ਆਜ਼ਾਦ ਜੀਵਨ ਦੀ ਪ੍ਰੇਰਨਾ ਕਰਦਾ ਹੈ। ਮਨੁੱਖ ਪ੍ਰਤੀ ਛੋਟਾ ਬ੍ਰਹਿਮੰਡ ਹੋਣ ਦਾ ਵਿਚਾਰ ਉਸ ਵਿਚ ਅਥਾਹ ਸੰਭਾਵਨਾ ਜਗਾਉਂਦਾ ਹੈ। ਧਰਮ ਰਾਹੀਂ ਸਮਾਜਿਕ ਤਬਦੀਲੀ ਦੀ ਨਵੀਂ ਸਿਖਿਆ ਸਮਾਜਿਕ ਸੰਘਰਸ਼ ਲਈ ਪ੍ਰੇਰਨਾ-ਸ੍ਰੋਤ ਹੋ ਨਿਬੜਦੀ ਹੈ ਤੇ ਉਹ ਜੀਵਨ-ਮੁਕਤੀ ਲਈ ਰਾਜਨੀਤਿਕ ਜਾਂ ਸਮਾਜਿਕ ਜਬਰ ਤੋਂ ਮੁਕਤੀ ਲਈ ਤਾਂਘਣ ਲਗਦਾ ਹੈ। ਇਨ੍ਹਾਂ ਨਵੀਆਂ ਦ੍ਰਿਸ਼ਟੀਆਂ ਨਾਲ ਪੰਜਾਬ ਦੇ ਵਾਸੀਆਂ ਦਾ ਨਵਾਂ ਨਿਰਮਾਣ ਹੁੰਦਾ ਹੈ। ਉਹ ਇੱਛਾ ਦੀ ਸੁਤੰਤ੍ਰਤਾ ਵਾਲੇ ਪ੍ਰਮਾਣਿਕ ਮਨੁੱਖ ਬਣਦੇ ਹਨ। ਇਹ ਗਤੀਸ਼ੀਲ ਮਨੁੱਖ ਭੁੱਖ ਦੀ ਜੀਵਨ-ਸ਼ੈਲੀ ਦੇ ਧਾਰਨੀ ਬਣਦੇ ਹਨ। ਇਹ ਆਪਣੇ ਵਿਕਾਸ-ਪੰਧ ਤੇ ਪਹਿਲੋਂ ਗੁਰਮੁਖ ਤੇ ਫਿਰ 'ਖ਼ਾਲਸੇ' ਵਿਚ ਤਬਦੀਲ ਹੁੰਦੇ ਹਨ ਅਤੇ ਆਪਣੀ ਪ੍ਰਚੰਡ ਸਮਾਜਿਕ ਚੇਤਨਾ ਕਾਰਨ ਬਦੇਸ਼ੀ ਗੁਲਾਮੀ ਦਾ ਅੰਤ ਕਰਕੇ ਆਪਣੀ ਹੋਣੀ ਦੇ ਆਪ ਮਾਲਕ ਬਣਦੇ ਹਨ। ਇਸ ਤਰ੍ਹਾਂ ਆਦਿ ਗ੍ਰੰਥ ਦੀ ਵਿਚਾਰਧਾਰਾ, ਸਤਿ ਸੰਤੋਖ ਤੇ ਵੀਚਾਰ ਦੀਆਂ ਤਿੰਨ ਸਿਫਤਾਂ ਨਾਲ, ਮਨੁੱਖੀ ਸ਼ਖ਼ਸੀਅਤ ਦੀ ਨਵ-ਉਸਾਰੀ ਕਰਦੀ ਹੈ, ਚੰਗੇ ਅਤੇ ਪ੍ਰਭਾਵੀ ਨਤੀਜੇ ਪੈਦਾ ਕਰਦੀ ਹੈ।

ਸੰਖੇਪ ਤੇ ਸਾਰ ਰੂਪ ਵਿਚ ਮਨੁੱਖੀ ਸ਼ਖ਼ਸੀਅਤ ਦੀ ਸੰਪੂਰਨ ਉਸਾਰੀ ਦਾ ਬੁਨਿਆਦੀ ਸ੍ਰੋਤ ਗੁਰੂ ਦੀ ਸਰਬ-ਗੁਣ ਸੰਪੰਨ ਹਸਤੀ ਹੈ ਜਿਸ ਨੂੰ ਗੁਰਬਾਣੀ ਵਿਚ ਸੰਤੋਖ ਦਾ ਰੁਖ ਕਿਹਾ ਗਿਆ ਹੈ ਜੋ ਪ੍ਰਭੂ ਦੀ ਪ੍ਰੀਤ ਸਦਕਾ ਨਿੱਤ ਹਰਾ ਭਰਾ ਰਹਿੰਦਾ ਹੈ ਜਿਸਨੂੰ ਧਰਮ ਅਥਵਾ ਵਿਆਪਕ ਸੱਚਾਈਆਂ ਦਾ ਫੁੱਲ ਲਗਦਾ ਹੈ ਜੋ ਗਿਆਨ ਦੇ ਫਲ ਨੂੰ ਉਤਪੰਨ ਕਰਦਾ ਹੈ। ਇਹ ਗਿਆਨ ਦਾ ਫਲ ਨੇਕ ਅਮਲ ਤੇ ਸਿਮਰਨ

ਨਾਲ ਪੱਕਣ ਵਾਲਾ ਤੋਹਫਾ ਹੈ ਜਿਸਦਾ ਸੇਵਨ ਮਨੁੱਖੀ ਇੱਜ਼ਤ ਤੇ ਆਬਰੂ ਦਾ ਸੋਮਾ ਹੈ। ਜਿਵੇਂ:

ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ॥[71]

## ਹਵਾਲੇ ਤੇ ਟਿੱਪਣੀਆਂ

1. R.A. Nicholson, *The idea of Personality in Sufism,* p. 10.
2. Sir Mohanamad Iqbal, *The Reconstruction of Religious Thought in Islam,* p. 2.
3. ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥
   *ਗੁਰੂ ਗ੍ਰੰਥ ਸਾਹਿਬ,* ਪੰਨਾ 1083.
4. ਨਾਨਕ ਗਾਵੀਐ ਗੁਣੀ ਨਿਧਾਨੁ॥ *ਉਹੀ,* ਪੰਨਾ 2.
5. *ਉਹੀ,* ਪੰਨਾ 100.
6. *ਉਹੀ,* ਪੰਨਾ 1429.
7. *ਉਹੀ,* ਪੰਨਾ 641.
8. *ਉਹੀ,* ਪੰਨਾ 893.
9. *ਉਹੀ,* ਪੰਨਾ 1037.
10. *ਉਹੀ,* ਪੰਨਾ 812.
11. *ਉਹੀ,* ਪੰਨਾ 1233.
12. *ਉਹੀ,* ਪੰਨਾ 1030.
13. ਸੰਤਾ ਸਿੰਘ ਤਤਲੇ (ਬਰਹਮੀ), *ਗੁਰਬਾਣੀ ਤੱਤ ਸਾਗਰ* (ਪਹਿਲੀ ਜਿਲਦ), ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ਪੰਨਾ 415.
14. *ਗੁਰੂ ਗ੍ਰੰਥ ਸਾਹਿਬ,* ਪੰਨਾ 473.
15. ਵਜ਼ੀਰ ਸਿੰਘ, *ਗੁਰੂ ਨਾਨਕ ਸਿਧਾਂਤ,* ਪੰਨਾ 59.
16. *ਉਹੀ,* ਪੰਨਾ 58.
17. Dr. Attar Singh, 'Guru Nanak's vision of religious Humanism', *Studies in Sikhism and Comparative Religion,* Vol. 1, No. 1, Oct. 1982, p.25.
18. *ਗੁਰੂ ਗ੍ਰੰਥ ਸਾਹਿਬ,* 62.
19. ਨਾਨਕ ਸਚੁ ਸਵਾਰਣਹਾਰਾ॥ *ਗੁਰੂ ਗ੍ਰੰਥ ਸਾਹਿਬ,* ਪੰਨਾ 348.
20. ਕੂੜ ਸੁਤਾ ਸੱਚ ਜਾਗਦਾ ਸਚੇ ਸਾਹਿਬ ਦੇ ਮਨ ਭਾਇਆ॥
    *-ਭਾਈ ਗੁਰਦਾਸ,* ਵਾਰ 30, ਪਉੜੀ 13.

21. ਪੰਡਿਤ ਨਰੈਣ ਸਿੰਘ ਗਿਆਨੀ, *41 ਵਾਰਾਂ ਭਾਈ ਗੁਰਦਾਸ ਜੀ ਸਟੀਕ,* ਵਾਰ 30, ਪਉੜੀ 5, ਪੰਨਾ 541.
22. ਹਰਿ ਜੀਉ ਸਚਾ ਸਚੁ ਹੈ ਸਚੀ ਗੁਰਬਾਣੀ॥
ਸਤਿਗੁਰ ਤੇ ਸਚੁ ਪਛਾਣੀਐ ਸਚਿ ਸਹਜਿ ਸਮਾਣੀ॥
ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ॥ *ਗੁਰੂ ਗ੍ਰੰਥ ਸਾਹਿਬ,* ਪੰਨਾ 515.
23. ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ॥ *ਉਹੀ,* ਪੰਨਾ 120.
24. *ਉਹੀ,* ਪੰਨਾ 313.
25. *ਉਹੀ,* ਪੰਨਾ 312.
26. *ਉਹੀ,* ਪੰਨਾ 6.
27. ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥...
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥ *ਉਹੀ,* ਪੰਨਾ 468.
28. ਚਰਨ ਸਤਿ ਸਤਿ ਪਰਸਨਹਾਰ॥...
ਨਾਨਕ ਸਤਿ ਸਤਿ ਪ੍ਰਭੁ ਸੋਇ॥ *ਉਹੀ,* ਪੰਨਾ 285.
29ੳ. ਧੌਲ ਧਰਮੁ ਦਇਆ ਕਾ ਪੂਤ॥ ਸੰਤੋਖ ਥਾਪਿ ਰਖਿਆ ਜਿਨਿ ਸੂਤਿ॥ *ਉਹੀ,* ਪੰਨਾ 3.
29ਅ. ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥
ਦੀਦਾਰੁ ਪੂਰੇ ਪਾਇਸਾ ਥਾਉ ਨਹੀ ਖਾਇਕਾ॥ *ਉਹੀ,* ਪੰਨਾ 83.
30. ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥ *ਉਹੀ,* ਪੰਨਾ 18.
31. *ਉਹੀ,* 1384.
32. ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ॥ *ਉਹੀ,* ਪੰਨਾ 1384.
33. ਸਬਰ ਮੰਝ ਕਮਾਣ ਏ ਸਬਰੁ ਕਾ ਨੀਹਣੋ॥
ਸਬਰ ਸੰਦਾ ਬਾਣੁ ਖਾਲਕੁ ਖਤਾ ਨ ਕਰੀ॥ *ਉਹੀ,* ਪੰਨਾ 384.
34. ਸਤੁ ਸੰਤੋਖ ਦਇਆ ਕਮਾਵੈ ਏਹੁ ਕਰਣੀ ਸਾਰ॥ *ਉਹੀ,* ਪੰਨਾ 51.
35. ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ॥
ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ॥...
ਤਰਵਰ ਵਿਛੁੰਨੇ ਨਹ ਜੁੜਤੇ ਜਮ ਮਗਿ ਗਉਨੁ ਇਕੇਲੀ॥
ਬਿਨਵੰਤ ਨਾਨਕ ਬਿਨੁ ਨਾਮ ਹਰਿ ਕੇ, ਸਦਾ ਫਿਰਤ ਦੁਹੇਲੀ॥
*ਉਹੀ,* ਪੰਨਾ 546.
36. ਸਹਸ ਖਟੇ ਲਖ ਕਉ ਉਠਿ ਧਾਵੈ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
... ... ....
ਬਿਨਾ ਸੰਤੋਖ ਨਹੀ ਕੋਊ ਰਾਜੈ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥
*ਉਹੀ,* ਪੰਨੇ 278-79.

37. *ਉਹੀ,* ਪੰਨਾ 1379.
38. ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥
ਓਨ੍ਹੀ ਮੰਦੈ ਪੈਰੁ ਨ ਰਖਿਓ ਕਰਿ ਸੁਕ੍ਰਿਤੁ ਧਰਮੁ ਕਮਾਇਆ॥...
ਵਡਿਆਈ ਵਡਾ ਪਾਇਆ॥ *ਉਹੀ,* ਪੰਨੇ 466-67.
39. ਧੀਰਜ ਧਾਮ ਬਨਾਇ ਇਹੈ ਤਨ ਬੁਧ ਸੁ ਦੀਪਕ ਜਿਉ ਉਜੀਆਰੈ॥
--ਸਵੈਯਾ ਪਾਤਸ਼ਾਹੀ 10 (ਕ੍ਰਿਸ਼ਨਾਵਤਾਰ)
40. *ਗੁਰੂ ਗ੍ਰੰਥ ਸਾਹਿਬ,* ਪੰਨਾ 853
41. ਭਾਈ ਕਾਹਨ ਸਿੰਘ ਨਾਭਾ, *ਮਹਾਨ ਕੋਸ਼,* ਪੰਨਾ 867.
42. *ਗੁਰੂ ਗ੍ਰੰਥ ਸਾਹਿਬ, ਪੰਨਾ* 688.
43. ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥
*ਉਹੀ,* ਪੰਨਾ 1246.
44. ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥ *ਉਹੀ* 335.
45ੳ. *ਉਹੀ,* ਪੰਨਾ 1226.
45ਅ. ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥ *ਉਹੀ,* ਪੰਨਾ 594.
46. ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ॥
*ਉਹੀ,* ਪੰਨਾ 463.
47. *ਉਹੀ,* ਪੰਨਾ 522.
48. ਸੁਕ੍ਰਿਤ ਕੀਤਾ ਰਹਸੀ ਮੇਰੇ ਜੀਅੜੇ...॥ *ਉਹੀ,* ਪੰਨਾ 154.
49. ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥ *ਉਹੀ,* ਪੰਨਾ 59.
50. ਡਾ. ਕੁਲਜੀਤ ਸ਼ੈਲੀ, *ਮੱਧਕਾਲੀ ਸਾਹਿਤ ਸੰਵੇਦਨਾ,* ਪੰਨਾ 8.
51. ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥
*ਗੁਰੂ ਗ੍ਰੰਥ ਸਾਹਿਬ,* ਪੰਨਾ 142.
52. *ਉਹੀ,* ਪੰਨਾ 74.
53. *ਉਹੀ,* ਪੰਨਾ 345.
54. ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦ ਪੁਛੀਐ ਬਹਿ ਬਹਿ ਕਰਹਿ ਬੀਚਾਰੁ॥
*ਉਹੀ,* ਪੰਨਾ 468.

55. ਤਖਤਿ ਬਹੈ ਤਖਤੈ ਕੀ ਲਾਇਕ॥
ਪੰਚ ਸਮਾਏ ਗੁਰਮਤਿ ਪਾਇਕ॥ *ਉਹੀ,* ਪੰਨਾ 1039.
56. ਸਿਧ ਛਪਿ ਬੈਠੇ ਪਰਬਤੀ ਕਉਣ ਜਗਤ ਕਉ ਪਾਰ ਉਤਾਰਾ॥
*ਵਾਰਾਂ ਭਾਈ ਗੁਰਦਾਸ,* ਵਾਰ 1, ਪਉੜੀ 29.
57. ਆਪ ਮੁਕਤੁ ਮੁਕਤੁ ਕਰੈ ਸੰਸਾਰ॥ *ਗੁਰੂ ਗ੍ਰੰਥ ਸਾਹਿਬ,* ਪੰਨਾ 294.
58. Dr. Satish K. Kapur, 'Interpreting the Creation of Khalsa', *Sikh Review,* July, 1999, p. 21.
59. ਕਹੈ ਨਾਨਕੁ ਗੁਰਪਰਸਾਦੀ ਜਿਨਾ ਲਿਵ ਲਾਗੀ
ਤਿਨੀ ਵਿਚੇ ਮਾਇਆ ਪਾਇਆ॥ *ਉਹੀ,* ਪੰਨਾ 921.
60. ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥
ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨਾ ਲਾਗੀ ਵਾਰ॥
*ਉਹੀ,* ਪੰਨਾ 462.
61. ... ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥
*ਉਹੀ,* ਪੰਨਾ 441.
62. Dr. Trilochan Singh, "Social Philosophy of Guru Gobind Singh", *Sikhism and Indian Society,* transactions of the Indian Institute of Advanced Study, Vol. 4, Rashtrapati Niwas, Shimla 1967, p. 179.
63. *ਗੁਰੂ ਗ੍ਰੰਥ ਸਾਹਿਬ,* ਪੰਨਾ 698.
64. *ਉਹੀ,* ਪੰਨਾ 44.
65. ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥ *ਉਹੀ,* ਪੰਨਾ 141.
66. *ਉਹੀ,* ਪੰਨਾ 1349.
67. ਕਾਮਿ ਕਰੋਧਿ ਨਗਰੁ ਬਹੁ ਭਰਿਆ...॥ *ਉਹੀ,* ਪੰਨਾ 13.
68. *ਉਹੀ,* ਪੰਨਾ 346.
69. *ਉਹੀ,* ਪੰਨਾ 1245.
70. *ਉਹੀ,* ਪੰਨਾ 695.
71. *ਉਹੀ,* ਪੰਨਾ 147.

# ਗੁਰੂ ਮਾਨਿਓ ਗ੍ਰੰਥ

*ਸੁਖਪਾਲ ਸਿੰਘ*

ਵਕਤ ਦੀ ਰਫਤਾਰ ਜੁਗਾਂ ਜੁਗਾਂਤਰਾਂ ਤੋਂ ਇਕ ਨਿਯਮਬੱਧ ਢੰਗ ਨਾਲ; ਕਰਤੇ ਦੇ ਹੁਕਮ, ਰਜ਼ਾ ਅਤੇ ਭੈ ਵਿਚ ਬੜੀ ਹੀ ਸਹਿਜ ਅਵਸਥਾ 'ਚ ਇਸ ਸੰਸਾਰ ਤੇ ਇਸ ਬ੍ਰਹਿਮੰਡ ਵਿਚ ਵਰਤ ਰਹੀ ਹੈ। ਬ੍ਰਹਿਮੰਡ ਵਿਚ ਧਰਤੀ ਦਾ ਜਨਮ, ਕੁਦਰਤ ਦਾ ਪਸਾਰਾ, ਪ੍ਰਕ੍ਰਿਤੀ ਦਾ ਅਸਚਰਜ ਨਜ਼ਾਰਾ, ਉਸ ਕਰਤੇ ਦੇ ਹੁਕਮ ਵਿਚ ਸੁਭਾਇਮਾਨ ਹੋਇਆ।

ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1395)

ਦੇ ਹੁਕਮ ਅਨੁਸਾਰ ਗੁਰੂ ਨਾਨਕ ਦੇਵ ਜੀ ਅਕਾਲ ਜੋਤ ਨਾਲ ਤਦਰੂਪ ਹੋ, ਉਸੇ ਦੇ ਹੁਕਮ ਦੀ ਵਿਆਖਿਆ, ਉਸ ਦੀ ਰਜ਼ਾ ਨਾਲ, ਗੁਰਬਾਣੀ ਰੂਪ 'ਚ ਕਰਦੇ ਰਹੇ। ਜੋ ਅਨਹਦ ਨਾਦ ਉਨ੍ਹਾਂ ਅਕਾਲ ਪੁਰਖ ਦਾ ਸੁਣਿਆ ਉਹੀ ਗਾਵਿਆ ਅਤੇ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ :

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 722)

ਇਸ ਬ੍ਰਹਿਮੰਡ, ਧਰਤੀ ਅਤੇ ਇਸ ਤੋਂ ਸੁਭਾਇਮਾਨ ਕੁਦਰਤ ਦਾ ਨਜ਼ਾਰਾ ਉਸੇ ਅਕਾਲ ਪੁਰਖ ਦੇ ਹੁਕਮ 'ਚ ਹੋਇਆ :

ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 3)

ਵਿਗਿਆਨੀ, ਖੋਜਕਾਰ ਤੇ ਬੁੱਧੀਜੀਵੀ ਮਿੱਥ ਉਸ ਨੂੰ ਕਹਿੰਦੇ ਹਨ, ਜੋ ਠੋਸ ਸਬੂਤਾਂ ਦੇ ਆਧਾਰ ਤੋਂ ਬਿਨਾਂ ਮਨੁੱਖੀ ਦਿਮਾਗ ਦੀ ਕਲਪਿਤ ਉਪਜ ਹੋਵੇ। ਮਨੁੱਖ ਮੁੱਢ ਕਦੀਮ ਤੋਂ ਜਾਣਨ ਦੀ ਪ੍ਰਬਲ ਇੱਛਾ ਅਧੀਨ, ਜਦੋਂ ਤੋਂ ਮਨੁੱਖੀ ਦਿਮਾਗ ਨੇ ਹੋਸ਼ ਸੰਭਾਲੀ, ਇਕ ਇਹਸਾਸ, ਇਕ ਜਨੂੰਨ ਇਸ ਮਨੁੱਖੀ ਦਿਮਾਗ ਵਿਚ ਵਿਕਸਿਤ ਹੁੰਦਾ ਗਿਆ, ਕਿ ਮੈਂ ਜਾਣਾ, ਮੈਂ ਕਿਥੋਂ ਆਇਆ? ਸਾਡਾ ਗ੍ਰਹਿ ਕੀ ਹੈ? ਇਹ ਬ੍ਰਹਿਮੰਡ ਕੀ ਹੈ? ਇਹ ਕੁਦਰਤ ਦਾ ਪਸਾਰਾ ਕੀ ਹੈ? ਜਾਣਨ ਦੀ ਇੱਛਾ ਨੇ ਬੌਧਿਕ ਤੇ ਸਮਾਜਿਕ

ਚੇਤਨਤਾ ਨੂੰ ਜਨਮ ਦਿੱਤਾ ਅਤੇ ਸਮਾਜਿਕ ਚੇਤਨਤਾ ਤੋਂ ਬਾਅਦ ਉਪਜਿਆ ਮਨੁੱਖ ਦਾ ਧਾਰਮਿਕ ਸੁਭਾਅ, ਧਾਰਮਿਕ ਪ੍ਰਵ੍ਰਿਤੀ ਵੱਖੋ ਵੱਖ ਧਰਮਾਂ 'ਚ ਆਸਥਾ ਰੱਖਣ ਵਾਲੇ, ਆਪਣੇ ਧਾਰਮਿਕ ਸਾਹਿਤ ਦੇ ਆਧਾਰ ਤੇ ਬ੍ਰਹਿਮੰਡ, ਧਰਤੀ ਤੇ ਇਸ ਉਪਰ ਮਨੁੱਖ ਅਤੇ ਕੁਦਰਤ ਦੀ ਹੋਂਦ ਬਾਰੇ ਵੱਖੋ ਵੱਖ ਧਾਰਨਾਵਾਂ ਰਖਦੇ ਹਨ। ਸ੍ਰਿਸ਼ਟੀ ਰਚਨਾ ਤੋਂ ਪੂਰਬਲੀ ਅਵਸਥਾ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਦ੍ਰਿੜ੍ਹ ਕਰਵਾਇਆ :

ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥
ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥
ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1035)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤੀ ਹੋਈ ਗੁਰਬਾਣੀ, ਅਕਾਲ ਜੋਤ ਨਾਲ ਇਕ ਰੂਪ ਹੋ ਗੁਰੂ ਨਾਨਕ ਦੇਵ ਜੀ ਨੇ ਇਹ ਧੁਰ ਕੀ ਬਾਣੀ ਸੁਣੀ ਤੇ ਗਾਵੀ, ਇਸ ਧਰਤੀ ਤੇ ਖ਼ੁਦ ਕਰਤੇ ਦੇ ਨਾਮ ਦਾ ਪ੍ਰਚਾਰ ਕਰਨ ਹਿਤ ਪੈਦਲ ਯਾਤ੍ਰਾਵਾਂ ਕੀਤੀਆਂ ਅਤੇ ਆਪਨੇ ਜੀਵਨ ਕਾਲ 'ਚ ਹੀ ਅਣਗਿਣਤ ਸ਼ਰਧਾਲੂਆਂ ਨੂੰ ਗੁਰੂ ਦੀਖਿਆ ਦੇ ਕੇ, ਸੱਚ ਦੇ ਗਿਆਨ ਦੀ ਝਲਕ ਦਿਖਾ, ਗਿਆਨ ਅਰਜਿਤ ਕਰਨ ਲਈ ਸੱਚ ਦੇ ਮਾਰਗ ਤੇ ਲਿਆਂਦਾ, ਨਾਨਕ ਨਾਮ ਲੇਵਾ ਪੰਥ ਦੀ ਸ਼ੁਰੂਆਤ ਕੀਤੀ ਜਿਸ ਨੂੰ ਭਾਈ ਗੁਰਦਾਸ ਜੀ ਨੇ ਇਉਂ ਬਿਆਨ ਕੀਤਾ ਹੈ :

ਮਾਰਿਆ ਸਿੱਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਇਆ॥

ਬ੍ਰਹਿਮੰਡ ਬਾਰੇ ਧੁੰਦਲਕਾ ਸਾਫ਼ ਕਰਦਿਆਂ ਹੁਕਮ ਕੀਤਾ ਕਿ ਜਦ ਕੁਝ ਵੀ ਨਹੀਂ ਸੀ, ਤੋਂ ਭਾਵ ਉਸ ਅਕਾਲ ਜੋਤ ਤੋਂ ਸਿਵਾ ਖਿਲਾ ਵਿਚ ਕਿਸੇ ਵੀ ਚੀਜ਼ ਦਾ ਅਸਤਿਤਵ ਨਹੀਂ ਸੀ, ਸਿਰਫ਼ ਉਸ ਪ੍ਰਭੂ ਦੀ ਅਕਾਲ ਜੋਤ ਆਦਿ ਤੋਂ ਵਿਦਮਾਨ ਸੀ, ਹੁਣ ਵੀ ਪਸਰ ਰਹੀ ਹੈ, ਅਤੇ ਸਦੀਵੀ ਹੋਵੇਗੀ ਵੀ। ਉਸ ਕਾਦਿਰ ਦੀ ਰਜ਼ਾ ਵਿਚ, ਉਸ ਦੇ ਹੁਕਮ ਵਿਚ, ਉਸ ਦੇ ਆਪਨੇ ਮੰਤਵ ਅਧੀਨ ਇਕ ਸ਼ਬਦ ਦੀ ਗੂੰਜ ਤੋਂ, ਇਹ ਸ੍ਰਿਸ਼ਟੀ, ਇਹ ਬ੍ਰਹਿਮੰਡ ਦਾ ਪਸਾਰਾ ਰੂਪਮਾਨ ਹੋਇਆ :

ਉਤਪਤਿ ਪਰਲਉ ਸਬਦੇ ਹੋਵੈ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 117)

ਉਹ ਅਗੰਮੀ ਜੋਤ ਇਸ ਸਵੈ ਰਚਿਤ ਪਸਾਰੇ 'ਚ ਵਿਆਪਕ ਹੋ ਕੇ, ਵਿਸਮਾਦ ਆਨੰਦ ਵਿਚ ਖੀਵਿਆਂ ਹੁੰਦੀ ਰਹਿੰਦੀ ਹੈ :

ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 463)

ਇਹ ਵਿਸ਼ਾ ਇਤਨਾ ਸਰਲ ਨਹੀਂ, ਅਤਿ ਸੂਖਮ ਹੈ।

ਗਿਆਨ ਨੂੰ ਜਾਣਨ ਤੇ ਗਿਆਨ ਨੂੰ ਪ੍ਰਗਟਾਉਣ 'ਚ ਅਗਿਆਨੀਆਂ ਦੇ ਦਾਵਿਆਂ ਨੇ ਸੰਸਾਰ ਨੂੰ ਬੜੇ ਅਮੋਲਕ ਖ਼ਜ਼ਾਨਿਆਂ ਤੋਂ ਵਾਂਝਿਆਂ ਕੀਤਾ। ਯੂਨਾਨ ਦੀ ਧਰਤੀ ਧਰਮ ਦੇ ਚਾਨਣ 'ਚ ਕੁਝ ਮੌਲ ਰਹੀ ਸੀ, ਜਿਸ ਸੁਕਰਾਤ ਤੋਂ ਕੁਝ ਚਾਨਣ ਮਿਲ ਰਹਿਆ ਸੀ, ਉਹ ਸੁਕਰਾਤ ਵੀ ਕਦੇ ਸਾਗਰ ਕੰਢੇ ਇਕ ਬੱਚੇ ਦੀ ਸਾਗਰ ਨੂੰ ਆਪਨੇ ਕਟੋਰੇ ਵਿਚ ਸਮੇਟਣ ਦੀ ਇੱਛਾ ਵੇਖ ਜ਼ਾਰ ਜ਼ਾਰ ਰੋ ਪਿਆ ਕਿ ਬੱਚੇ ਮੈਂ ਵੀ ਤੇਰੇ ਵਾਂਗ ਬੱਚਾ ਹੀ ਹਾਂ। ਮੇਰੀ ਸਮਝ ਦੇ ਬਰਤਨ 'ਚ ਪ੍ਰਭੂ ਦਾ ਗਿਆਨ ਸਮਾ ਨਹੀਂ ਸਕਦਾ, ਪਰ ਮੈਂ ਵੀ ਤੇਰੇ ਵਾਂਗ ਦਿਨ ਰਾਤ ਕੋਸ਼ਿਸ਼ ਕਰਦਾ ਰਹਿਆ, ਕਿ ਮੇਰੇ ਕਟੋਰੇ 'ਚ ਇਹ ਸਾਰਾ ਗਿਆਨ ਸਮਾ ਜਾਵੇ, ਪਰ ਅੱਜ ਸਮਝਿਆ ਹਾਂ ਕਿ ਕਟੋਰੇ 'ਚ ਗਿਆਨ ਤੇ ਨਹੀਂ ਸਮਾ ਸਕਦਾ ਪਰ ਕਟੋਰਾ ਗਿਆਨ 'ਚ ਅਭੇਦ ਹੋ ਕੇ, ਉਸੇ ਦਾ ਹੀ ਰੂਪ ਬਣ ਸਕਦਾ ਹੈ। ਜਾਣਨ ਦੀ ਕਸਕ ਅਤੇ ਅਗਿਆਨ ਦਾ ਤੌਖਲਾ, ਸਭ ਮਿਟ ਜਾਂਦੇ ਨੇ, ਜਦ ਉਸ ਮਹਾਨ ਗਿਆਨ ਦਾ ਕੋਈ ਹਿੱਸਾ ਹੀ ਹੋ ਨਿਬੜਦਾ ਹੈ। ਪਰ ਜਦ ਕੋਈ ਇਹੋ ਜਿਹੀ ਪ੍ਰਕਾਸ਼ ਸਥਿਤੀ ਦੀ ਗੱਲ ਕਰਦਾ ਹੈ, ਤਾਂ ਹਨੇਰੇ ਵਿਚ ਰਹਿਣ ਦੇ ਆਦੀ, ਹਨੇਰੇ ਵਿਚੋਂ ਸੁਖ ਲੱਭਣ ਵਾਲਿਆਂ ਦਾ ਹਜੂਮ ਉਸ ਗਿਆਨ ਨੂੰ ਵੀ ਜ਼ਹਿਰ ਦਾ ਪਿਆਲਾ ਦੇ ਆਪਨੀ ਅਗਿਆਨ ਰੂਪੀ ਹਉਮੈ ਦੀ ਭਾਵਨਾ ਨੂੰ ਤ੍ਰਿਪਤ ਕਰਨ ਦੀ ਨਾਕਾਮ ਕੋਸ਼ਿਸ਼ ਕਰਦੇ ਨੇ। ਉਸ ਕਰਤੇ ਦਾ ਅੰਤ ਪਾਉਣ ਲਈ ਬਹੁਤੇਰੇ ਮ੍ਰਿਗ ਤ੍ਰਿਸ਼ਨਾ ਵਾਂਗ ਭਟਕਦੇ ਹਨ ਪਰ ਸਾਹਿਬਾਂ ਦਾ ਹੁਕਮ ਹੈ :

ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥
ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 5)

ਧੰਨ ਧੰਨ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਇਕ ਨੂਰਾਨੀ ਜੋਤ, ਇਲਾਹੀ ਜੋਤ, ਸਦੀਵੀ ਅੰਮ੍ਰਿਤ ਨਾਲ ਭਰਪੂਰ ਜੋਤ, ਜਗਦੀ ਜੀਵਨ ਜੋਤ, ਮੈਨੂੰ ਢੁਕਵੇਂ ਅਲਫਾਜ਼ ਨਹੀਂ ਔਹੜਦੇ, ਕਿ ਮੈਂ ਸਾਹਿਬਾਂ ਪ੍ਰਤੀ, ਕਿਵੇਂ ਇਸ ਆਲੌਕਿਕ ਸ਼ਖ਼ਸੀਅਤ ਪ੍ਰਤੀ ਸ਼ਰਧਾ ਦਾ ਇਜ਼ਹਾਰ ਕਰ ਸਕਾਂ। ਕਿਉਂਕਿ ਜਦੋਂ ਮੈਂ ਇਹ ਸੋਚਦਾ ਹਾਂ ਕਿ ਸਾਡੇ ਪੂਰਵਜ ਹਿੰਦੁਸਤਾਨ ਦੇ ਪੂਰਵਜ, ਜਿਨ੍ਹਾਂ ਦਾ ਆਦਿ ਧਰਮ, ਸਦਾਚਾਰ ਤੇ ਸਭਿਆਚਾਰ, ਸਭ ਕੁਝ ਹੀ ਖ਼ਤਮ ਹੋਣ ਦੀ ਕਗਾਰ ਤੇ ਪਹੁੰਚ ਚੁੱਕਿਆ ਸੀ। ਅੱਠਵੀਂ ਸਦੀ ਤੋਂ

ਹਿੰਦੁਸਤਾਨ ਤੇ, ਪੰਜਾਬ ਦੇ ਰਸਤੇ ਰਾਹੀਂ, ਵਿਦੇਸ਼ੀ ਹਮਲਾਵਰਾਂ ਨੇ ਹਮਲੇ ਸ਼ੁਰੂ ਕੀਤੇ ਤੇ 15ਵੀਂ ਸਦੀ ਬਾਬਰ ਵੇਲੇ ਜ਼ੁਲਮ ਦੀ ਇੰਤਹਾ ਹੋ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਜ਼ੁਲਮ, ਇਹ ਸੰਤਾਪ, ਲੋਕਾਈ ਦੀ ਬੇਪਤੀ, ਦੁਰਦਸ਼ਾ, ਹਾਕਮਾਂ ਦਾ ਜ਼ਾਲਮਾਨਾ ਵਤੀਰਾ ਸਭ ਕੁਝ ਵੇਖਿਆ ਤੇ ਗੁਰਬਾਣੀ ਵਿਚ ਉਚਾਰਿਆ। ਪ੍ਰਭੂ ਕੋਲੋਂ ਰਹਿਮ ਦੀ ਫਰਿਆਦ ਕੀਤੀ ਅਤੇ ਹਿਰਖ ਵੀ ਕੀਤਾ :

ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦੁ ਨ ਆਇਆ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 360)

ਰਾਜਨੀਤਿਕ ਵਤੀਰਾ ਜਨਤਾ ਪ੍ਰਤੀ ਬੜਾ ਜ਼ਾਲਮਾਨਾ ਸੀ, ਵਾੜ ਜਿਸ ਖੇਤ ਦੀ ਰਾਖੀ ਕਰਦੀ ਸੀ, ਉਹੀ ਖੇਤ ਨੂੰ ਖਾ ਰਹੀ ਸੀ। ਐਸੇ ਸਮੇਂ ਦਾ ਜ਼ਿਕਰ ਬਾਬਰ ਵਾਣੀ 'ਚ ਗੁਰਾਂ ਨੇ, ਕੀਤਾ ਹੈ ਭਾਈ ਗੁਰਦਾਸ ਜੀ ਵੀ ਆਪਣੀ ਪਹਿਲੀ ਵਾਰ 'ਚ ਲਿਖਦੇ ਹਨ :

ਕਲਿ ਆਈ ਕੁਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਂਈ॥
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥

ਗੁਰੂ ਨਾਨਕ ਦੇਵ ਜੀ ਫੁਰਮਾਇਆ :

ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨ੍ਹਿ ਬੈਠੇ ਸੁਤੇ॥
ਚਾਕਰ ਨਹਦਾ ਪਾਇਨ੍ਹਿ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥
ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1288)

ਪੰਜਾਬ ਦੀ ਧਰਤੀ ਨੂੰ ਕਾਬਲ, ਅਫਗਾਨਿਸਤਾਨ ਵੱਲੋਂ ਹਮਲਾਵਰਾਂ ਤੇ ਧਾੜਵੀਆਂ ਨੇ ਲੁੱਟਣਾ ਖਸੁੱਟਣਾ ਸ਼ੁਰੂ ਕੀਤਾ, ਜਨਤਾ ਦੀ ਇੱਜ਼ਤ ਆਬਰੂ ਵੀ ਲੁੱਟੀਂਦੀ ਰਹੀ। ਈਸਵੀ 712 ਵਿਚ ਮੁਹੰਮਦ ਬਿਨ ਕਾਸਿਮ ਨੇ ਥੋੜ੍ਹੇ ਜਿਹੇ ਸਿਪਾਹੀਆਂ ਨਾਲ ਸਿੰਧ ਪ੍ਰਾਂਤ, ਜੋ ਹੁਣ ਪਾਕਿਸਤਾਨ 'ਚ ਹੈ, 'ਤੇ ਕਬਜ਼ਾ ਕਰ ਲਿਆ ਤੇ ਇਸ ਦੇ ਨਾਲ ਮੁਗਲਾਂ ਦਾ ਹਿੰਦੁਸਤਾਨ 'ਚ ਹਮਲਾਵਰਾਂ ਦੇ ਰੂਪ 'ਚ ਆਉਣਾ ਸ਼ੁਰੂ ਹੋਇਆ ਅਤੇ ਇਹ ਹਮਲੇ 150 ਸਾਲ ਤਕ ਲਗਾਤਾਰ ਹੁੰਦੇ ਰਹੇ। ਸੰਨ 977 ਵਿਚ ਸਬੁਕਤਗੀਨ ਨੇ ਕਾਫੀ ਵੱਡਾ ਹਮਲਾ ਕੀਤਾ ਤੇ ਹਿੰਦੂਆਂ ਦੇ ਧਰਮ ਸਥਾਨਾਂ ਦੀ ਬੇਪਤੀ ਕੀਤੀ, ਇਸ ਦੇ ਜ਼ਾਲਮ ਪੁੱਤਰ ਮਹਿਮੂਦ ਗਜ਼ਨਵੀ ਨੇ 17 ਹਮਲੇ ਹਿੰਦੁਸਤਾਨ ਤੇ ਕਰਕੇ ਲੁੱਟੇ ਹੋਏ ਮੁਲਕ ਨੂੰ ਹੋਰ ਲੁੱਟਿਆ, ਆਪਣੇ 12ਵੇਂ ਹਮਲੇ 'ਚ ਰਿਆਸਤ ਜੁਨਾਗੜ ਤੇ ਕਬਜ਼ਾਂ ਕਰਕੇ ਸੋਮਨਾਥ ਦੇ ਮੰਦਰ ਨੂੰ ਵੀ ਲੁੱਟਿਆ। ਇਸ ਤੋਂ ਬਾਅਦ ਮੁਹੰਮਦ ਗੌਰੀ ਨੇ ਹਮਲੇ

ਕੀਤੇ। ਬਾਬਰ ਨੇ ਭਾਰਤ ਤੇ ਜੋ ਹਮਲਾ ਕੀਤਾ, ਇਹ ਸਭ ਤੋਂ ਵਧ ਬਰਬਰਤਾ ਤੇ ਵਹਿਸ਼ੀਅਤ ਤੇ ਜ਼ਾਲਮਾਨਾ ਸੀ। ਗੁਰੂ ਨਾਨਕ ਦੇਵ ਜੀ ਨੇ ਬਾਬਰ ਦੀ ਜੇਹਲ ਵਿਚ ਚੱਕੀ ਪੀਸੀ ਪਰ ਬਾਬਰ ਨੂੰ ਉਸ ਦੇ ਮੂੰਹ ਤੇ ਲਾਹਨਤ ਪਾਈ ਅਤੇ ਧਰਮੀ ਹਾਕਮਰਾਨ ਦਾ ਕੀ ਫਰਜ਼ ਹੋਣਾ ਚਾਹੀਦਾ ਹੈ ਉਪਦੇਸ਼ ਦਿੱਤਾ।

ਮੱਧਕਾਲ ਵਿਚ ਪੰਜਾਬ ਦੀ ਸੰਸਕ੍ਰਿਤੀ, ਸਭਿਅਤਾ ਅਤੇ ਸਦਾਚਾਰਕ ਰਵਾਇਤਾਂ ਦਾ ਪਤਨ ਹੋਣਾ ਸ਼ੁਰੂ ਹੋ ਗਿਆ। ਇਸ ਮੱਧਕਾਲੀਨ ਭਾਰਤ ਵਿਚ ਸਮਾਜਿਕ ਅਧੋਗਤੀ ਦੇ ਪ੍ਰਤੀਕਰਮ ਵਜੋਂ ਭਗਤੀ ਅੰਦੋਲਨ ਦਾ ਆਰੰਭ ਹੋਇਆ। ਪੰਜਾਬ ਵਿਚ ਭਗਤੀ ਅੰਦੋਲਨ ਦੇ ਜਨਮਦਾਤਾ ਅਤੇ ਸਿਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਸਨ, ਜਿਨ੍ਹਾਂ ਨੇ ਇਸ਼ ਨਿਮਾਣੀ, ਨਿਤਾਣੀ ਤੇ ਨਿਆਸਰੀ ਲੋਕਾਈ ਨੂੰ ਧਾਰਮਿਕ ਸੇਧ ਦੇ ਕੇ ਨੈਤਿਕ, ਆਰਥਿਕ, ਸਮਾਜਿਕ ਤੇ ਰਾਜਨੀਤਿਕ ਜੀਵਨ ਵਿਚ ਮੁੜ ਨਵੀਂ ਜਾਨ ਪਾਈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਮਦ ਤੋਂ ਗੁਰਬਾਣੀ ਦੀ ਰਚਨਾ ਦਾ ਆਰੰਭ ਹੋਇਆ। ਮਰਦਾਨੇ ਦੀ ਰਬਾਬ ਦੇ ਸੰਗੀਤ ਨਾਲ ਓਤਪੋਤ ਇਲਾਹੀ ਬਾਣੀ ਉਚਾਰੀ ਤੇ ਗਾਵੀ ਅਤੇ ਇਸ ਮੁਲਕ ਦੇ ਚੱਪੇ ਚੱਪੇ 'ਚ ਪੈਦਲ ਜਾ ਕੇ ਦੁਖ ਤੇ ਅਸ਼ਾਂਤੀ 'ਚ ਤੜਪਦੇ ਲੋਕਾਂ ਤਾਈਂ ਸ਼ਾਂਤੀ, ਖ਼ੁਸ਼ੀ ਤੇ ਜੀਵਨ ਵਿਚ ਖੇੜਾ ਲਿਆਉਣ ਦਾ ਉਪਰਾਲਾ ਸ਼ੁਰੂ ਕੀਤਾ। ਇਹ ਆਰੰਭ ਸੀ ਇਕ ਮਹਾਨ ਗ੍ਰੰਥ ਦੇ ਜਨਮ ਦਾ, ਜਿਸ ਵਿਚ ਜ਼ਿੰਦਗੀ ਦੇ ਰਹੱਸ, ਫਲਸਫੇ ਤੇ ਨਿਤਾਪ੍ਰਤੀ ਜੀਵਨ ਜਿਊਣ ਦੀ ਮਰਯਾਦਾ ਅਤੇ ਜਿਸ ਵਿਚ ਸਰੀਰਿਕ, ਆਤਮਿਕ, ਧਾਰਮਿਕ ਤੇ ਸਮਾਜਿਕ ਸੇਧ ਦਿੱਤੀ ਗਈ। ਰਾਜਨੀਤਿਕ ਨਿਯਮਾਂ ਦਾ ਉਲੇਖ ਕੀਤਾ ਗਿਆ। ਪਰ ਜੀਵਨ ਨਾਲ ਸੰਬੰਧਿਤ ਹਰ ਫਲਸਫੇ ਅਤੇ ਹਰ ਪਹਿਲੂ ਤੇ ਮੋਹਰ ਧਰਮ ਤੇ ਸੱਚ ਦੀ ਨਜ਼ਰ ਆਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਪਰਮ ਪਿਤਾ ਪਰਮਾਤਮਾ ਦੇ ਨਿਰਮਲ ਗਿਆਨ ਨੂੰ, ਉਸ ਇਲਾਹੀ, ਅਗੰਮੀ ਜੋਤ ਦੀ ਸਿਫਤ ਸਲਾਹ ਨੂੰ ਕਾਵਿ ਮਈ ਸ਼ੈਲੀ ਵਿਚ ਉਚਾਰਿਆ ਤੇ ਗਾਵਿਆ ਅਤੇ ਨਾਨਕ ਨਾਮ ਲੇਵਾ ਜਗਤ ਵਿਚ ਪ੍ਰਭੂ ਦੇ ਰਸ ਦਾ ਇਕਰਸ ਵਰਤਾਰਾ ਕੀਤਾ। ਕਿਉਂਕਿ ਧੁਰ ਦਰਗਾਹੋਂ ਅਕਾਲ ਪੁਰਖ ਪ੍ਰਭੂ ਦਾ ਨਾਨਕ ਜੀ ਤਾਈਂ ਇਹੀ ਹੁਕਮ ਸੀ :

ਨਾਨਕ ਜਿਸ ਉਪਰਿ ਤੇਰੀ ਨਦਰਿ, ਤਿਸੁ ਊਪਰ ਮੇਰੀ ਨਦਰਿ॥
ਨਾਨਕ ਜਿਸ ਉਪਰਿ ਤੇਰਾ ਕਰਮੁ, ਤਿਸੁ ਉਪਰਿ ਮੇਰਾ ਕਰਮੁ॥
ਮੇਰਾ ਨਾਉ ਪਾਰਬ੍ਰਹਮ ਪਰਮੇਸਰ, ਅਰ ਤੇਰਾ ਨਾਉਂ ਗੁਰੂ ਪਰਮੇਸਰ॥
ਤਬ ਗੁਰੂ ਨਾਨਕ ਪੈਰੀ ਪਇਆ, ਸਿਰੋਪਾਓ ਦਰਗਾਹੋਂ ਬਾਬੇ ਨੂੰ ਮਿਲਿਆ॥

ਪਰਮਾਤਮਾ ਨਾਲ ਗੁਰੂ ਨਾਨਕ ਦੇਵ ਜੀ ਦੀ ਤਦਰੂਪਤਾ ਦਾ ਵਖਿਆਨ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਬਾਣੀ 'ਚ ਇੰਞ ਸਾਕਾਰ ਕੀਤਾ ਹੈ,

ਨਾਨਕ ਗੁਰ ਤੇ ਗੁਰੁ ਹੋਇਆ ਵੇਖਹੁ ਤਿਸ ਕੀ ਰਜਾਇ॥
ਇਹੁ ਕਾਰਣੁ ਕਰਤਾ ਕਰੇ ਜੋਤੀ ਜੋਤਿ ਸਮਾਇ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 490-91)

ਗੁਰੂ ਨਾਨਕ ਦੇਵ ਜੀ ਦੀ ਜੋਤ ਦਸਾਂ ਗੁਰੂਆਂ ਵਿਚ ਪ੍ਰਕਾਸ਼ਮਾਨ ਹੋਈ ਗੁਰੂ ਗ੍ਰੰਥ ਸਾਹਿਬ ਵਿਚ ਪ੍ਰਭੂ ਦਾ ਇਹ ਹੁਕਮ ਵੀ ਦਰਜ ਹੈ :

ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥
ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 966)

ਗੁਰੂ ਨਾਨਕ ਦੇਵ ਜੀ ਦੀ ਜੋਤ ਨੂੰ ਹੀ ਬਾਕੀ ਨੌਂ ਗੁਰੂਆਂ 'ਚ ਗੁਰੂ ਨੇ ਆਪਨੀ ਕ੍ਰਿਪਾ ਦ੍ਰਿਸ਼ਟੀ ਨਾਲ ਗੱਦੀ ਦੇਣ ਲਗਿਆਂ, ਆਪਨੇ ਤੋਂ ਬਾਅਦ ਦੇ ਗੁਰੂ 'ਚ ਸਥਾਪਿਤ ਕੀਤਾ, ਗੁਰੂ ਅਰਜਨ ਦੇਵ ਜੀ ਦੀ ਉਪਮਾ ਗੁਰਬਾਣੀ 'ਚ ਮਥੁਰਾ ਜੀ ਫੁਰਮਾਉਂਦੇ ਹਨ :

ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥
ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ॥
ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ॥
ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ॥
ਗੁਰੂ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ॥
ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1408)

ਸੋ ਗੁਰੂ ਨਾਨਕ ਦੇਵ ਜੀ ਵੱਲੋਂ ਪ੍ਰਾਰੰਭ ਕੀਤੇ ਨਿਰਮਲ ਪੰਥ ਦੇ ਬੂਟੇ ਨੂੰ ਦਸ ਗੁਰੂ ਸਾਹਿਬਾਨ ਨੇ ਅਮਲੀ ਜੀਵਨ ਜੀ ਕੇ, ਧਰਮ ਦੇ ਪੂਰਨੇ ਪਾ ਕੇ, ਇਸ ਵਿਚ ਹਰ ਪਹਿਲੂ ਤੋਂ ਪਰਿਪਕਤਾ ਲਿਆਂਦੀ। ਗੁਰੂ ਅਰਜਨ ਦੇਵ ਜੀ ਨੇ ਆਪਣੀ ਅਤੇ ਪੂਰਵਵਰਤੀ ਗੁਰੂ ਸਾਹਿਬਾਨ ਦੀ ਅਤੇ ਹੋਰ ਮਹਾਪੁਰਖਾਂ ਦੀ ਬਾਣੀ ਇਸ ਗ੍ਰੰਥ ਵਿਚ ਸੰਗ੍ਰਹਿਤ ਅਤੇ ਸੰਪਾਦਿਤ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਸ਼ਾਮਿਲ ਕਰਕੇ, ਇਸ ਮਹਾਨ ਗ੍ਰੰਥ ਨੂੰ 1708 ਈ. ਨੂੰ ਗੁਰੂ ਗੱਦੀ ਤੇ ਸੁਭਾਇਮਾਨ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਦਿੱਤੀ ਅਤੇ ਆਪ ਜੋਤੀ ਜੋਤ ਸਮਾਉਣ ਦੀ ਤਿਆਰੀ ਕੀਤੀ:

ਤਬ ਸਿੱਖਾਂ ਨੇ ਪੂਛਾ ਜੋ ਅਬ ਦਰਸ਼ਨ ਕਹਾਂ ਕਰਹਿ।

ਸਤਿਗੁਰ ਦੀਨ ਦਿਆਲ ਬਚਨ ਕੀਤਾ :

ਜੋ ਦਸ ਸਰੂਪ ਹਮਾਰੇ ਪੂਰਨ ਭਏ। ਅਬ ਮੇਰੀ ਜਾਹਗਾ
ਗੁਰੂ ਗ੍ਰੰਥ ਸਾਹਿਬ ਕੋ ਜਾਨਨਾ, ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ
ਤਾਂ ਆਦਿ ਗ੍ਰੰਥ ਸਾਹਿਬ ਦਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।

ਭਾਈ ਨੰਦ ਲਾਲ ਜੀ ਅਨੁਸਾਰ :

ਦੂਸਰ ਰੂਪ ਗ੍ਰੰਥ ਜੀ ਜਾਨਹੁ॥ ਆਪਨ ਸੰਗ ਮੇਰੇ ਕਰ ਮਾਨਹੁ॥
ਮੇਰਾ ਰੂਪ ਗ੍ਰੰਥ ਜੀ ਜਾਨੁ॥ ਇਸ ਮੇਂ ਭੇਦ ਨ ਰੰਚਕ ਮਾਨ॥
(*ਰਹਿਤਨਾਮਾ ਭਾਈ ਨੰਦ ਲਾਲ ਜੀ*)

ਸੋ ਗੁਰੂ ਨਾਨਕ ਦੇਵ ਜੀ ਦੇ ਚਲਾਇ ਹੋਏ ਨਿਰਮਲ ਪੰਥ ਨੂੰ ਖੰਡੇ ਬਾਟੇ ਦੀ ਪਾਹੁਲ ਦਾ ਅੰਮ੍ਰਿਤ ਛਕਾ ਕੇ ਖਾਲਸਾ ਪੰਥ ਸਾਜਿਆ ਤੇ ਖਾਲਸਾ ਪੰਥ ਦੀ ਵਾਗ ਡੋਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੱਥ 'ਚ ਸੌਂਪ ਕੇ ਸਿੱਖਾਂ ਨੂੰ ਸੰਤ ਸਿਪਾਹੀ ਬਣਾਇਆ ਅਤੇ ਚੜ੍ਹਦੀ ਕਲਾ ਦਾ ਵਰ ਖ਼ਾਲਸੇ ਨੂੰ ਬਖ਼ਸ਼ਿਆ ਅਤੇ ਆਪਨਾ ਆਪਾ ਖ਼ਾਲਸਾ ਪੰਥ ਵਿਚ ਅਭੇਦ ਕਰ ਦਿੱਤਾ ਇਸ ਕੌਤਕ ਦਾ ਬਿਆਨ ਕਰਦੇ ਹੋਏ ਕਿਹਾ ਗਿਆ ਹੈ:

1. ਖ਼ਾਲਸਾ ਮੇਰੋ ਰੂਪ ਹੈ ਖਾਸ॥ ਖ਼ਾਲਸੇ ਮਹਿ ਹੌਂ ਕਰੌਂ ਨਿਵਾਸ॥
2. ਖ਼ਾਲਸਾ ਮੇਰੋ ਸਤਿਗੁਰ ਪੂਰਾ॥ ਖ਼ਾਲਸਾ ਮੇਰੋ ਸਜਨ ਸੂਰਾ॥
3. ਖ਼ਾਲਸਾ ਮੇਰੋ ਮੁਖ ਹੈ ਅੰਗਾ॥ ਖ਼ਾਲਸੇ ਕੇ ਹੌ ਸਦ ਸਦ ਸੰਗਾ॥
4. ਹੌਂ ਖ਼ਾਲਸੇ ਕੋ ਖ਼ਾਲਸਾ ਮੇਰੋ॥ ਓਤਪੋਤਿ ਸਾਗਰ ਬੂੰਦੇਰੋ॥

(*ਸਰਬਲੋਹ ਗ੍ਰੰਥ,* ਵਿਚੋਂ)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਲੋਕਿਕ ਪ੍ਰਕਾਸ਼ ਨੂੰ ਅਗਰ ਗਹੁ ਨਾਲ ਜੀਵ ਆਪਨੀ ਆਤਮਾ 'ਚ ਇਕ ਰੂਪ ਕਰਨਾ ਲੋਚੇ ਤਾਂ ਬੜੀ ਹੀ ਵਿਸਮਾਦਮਈ, ਆਨੰਦਮਈ ਖ਼ੁਸ਼ੀ ਵਿਚ ਖੀਵੀ ਹੋਈ ਅਵਸਥਾ ਦਾ ਇਹਸਾਸ ਹੁੰਦਾ ਹੈ। ਆਤਮਾ 'ਚ ਧੁਰ ਅੰਦਰੋਂ ਇਕ ਆਨੰਦ ਦਾ ਹੁਲਾਰਾ ਤੇ ਤ੍ਰਿਪਤੀ ਦੀ ਤਸੱਲੀ ਮਹਿਸੂਸ ਹੁੰਦੀ ਹੈ, ਕਿ ਧੰਨ ਉਹ ਗੁਰੂ ਜਿਨ੍ਹਾਂ ਨੇ ਆਪਨੇ ਮੁਖਾਰਬਿੰਦ ਤੋਂ ਗੁਰਮੁਖੀ ਉਚਾਰੀ, ਉਹ ਬੋਲੀ ਜਿਸ ਨੂੰ ਉਸ ਸਮੇਂ ਦੇ ਜੀਵ ਉਸ ਸਮੇਂ ਦਾ ਸਮਾਜ ਬੜੇ ਸਹਿਜੇ ਹੀ ਸੁਣਕੇ, ਯਾਦ ਕਰਕੇ, ਹਿਰਦੇ 'ਚ ਵਸਾਉਣ ਦੇ ਸਮਰੱਥ ਹੋ ਜਾਂਦੇ। ਅੱਜ ਤੇ ਗੁਰੂ ਕ੍ਰਿਪਾ ਨਾਲ ਇਸ ਅੰਮ੍ਰਿਤ ਦੇ ਸਾਗਰ 'ਚ ਨਾਨਕ ਨਾਮ ਲੇਵਾ ਤੇ ਪ੍ਰਭੂ ਦੀ ਸਾਜੀ ਹੋਈ ਲੋਕਾਈ ਸਹਿਜੇ ਹੀ ਆਨੰਦ ਤੇ ਸ਼ਾਂਤੀ ਦਾ ਸੰਤੋਖ ਹਾਸਿਲ ਕਰ ਰਹੀ ਹੈ। ਜਿਉਂ ਜਿਉਂ ਇਸ ਨੂਰਾਨੀ ਜੋਤ, ਗੁਰੂ ਗ੍ਰੰਥ ਸਾਹਿਬ ਦਾ ਜਾਪ ਕੋਈ ਇਕ ਮਨ ਹੋ, ਲਿਵ ਜੋੜ, ਸੱਚੇ ਪਿਆਰ ਤੇ ਸ਼ਰਧਾ ਨਾਲ ਕਰਦਾ ਹੈ ਤਾਂ ਮਨ ਖਿੜ ਜਾਂਦਾ ਹੈ ਆਤਮਿਕ ਹੁਲਾਰੇ ਨਾਲ। ਜ਼ਿੰਦਗੀ

ਦੀਆਂ ਗਹੁਜ ਸੱਚਾਈਆਂ ਨਾਲ ਤਾਲ-ਮੇਲ ਬੈਠਦਾ ਹੈ, ਪਤਾ ਲਗਦਾ ਹੈ ਜੀਵ ਦੀਆਂ ਉਣਤਾਈਆਂ ਦਾ। ਸਮੁੱਤ ਮਿਲਦੀ ਹੈ ਕਿ ਕਿਵੇਂ ਪ੍ਰਭੂ ਦੇ ਦਰ ਤੋਂ ਉਸ ਦੀ ਕਰਮ ਦੀ, ਪ੍ਰਸਾਦਿ ਦੀ, ਬਖ਼ਸ਼ਿਸ਼ ਦੀ ਦਾਤ ਪ੍ਰਾਪਤ ਕਰਕੇ, ਆਪਨੀਆਂ ਆਤਮਿਕ ਬੁਰਾਈਆਂ ਨੂੰ ਦੂਰ ਕਰਨਾ ਹੈ। ਕਿਵੇਂ ਇਕ ਨਿਰੋਲ ਸੱਚਾ ਸੁੱਚਾ ਕਿਰਤ ਕਰਨ ਵਾਲਾ ਜੀਵਨ ਬਣਾ ਕੇ, ਹਉਮੈ ਰਹਿਤ ਹੋ, ਪ੍ਰਭੂ ਦਾ ਜਾਪ ਕਰਕੇ, ਮੈਂ ਤੇਰਾ ਇਹਸਾਸ ਮਨ 'ਚ ਵਸਾਉਣਾ ਹੈ। ਕਿਰਤ ਤੇ ਕੀਰਤ ਦੀ ਮਰਯਾਦਾ ਦੇ ਦਰਸ਼ਨ ਗੁਰੂ ਗ੍ਰੰਥ ਸਾਹਿਬ ਵਿਚ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਨੇ ਆਪਨੇ ਸਾਰੇ ਜੀਵਨ ਨੂੰ ਜਿਸ ਢੰਗ ਨਾਲ ਜੀਵਿਆ ਉਹ ਮਨੁੱਖੀ ਮਨਾਂ ਤੇ ਡੂੰਘਾ ਤੇ ਅਮਿਟ ਪ੍ਰਭਾਵ ਪਾਉਂਦਾ ਹੈ।

ਪਰਮ ਪਿਤਾ ਪਰਮਾਤਮਾ ਦੀ ਸਿਫਤ ਸਲਾਹ ਬਿਨ੍ਹਾ ਨਾਗਾ ਅਤੇ ਨਿਯਤ ਸਮੇਂ ਤੇ ਕਰਨ ਦੀ ਪ੍ਰੇਰਨਾ ਆਪ ਜੀ ਨੇ ਆਪਨੇ ਅਮਲੀ ਜੀਵਨ ਵਿਚੋਂ ਜਿਉ ਕੇ ਦ੍ਰਿੜਾਈ। ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਤੇ ਸਮਾਜਿਕ ਪ੍ਰਵ੍ਰਿਤੀ ਨੂੰ ਵਿਚਾਰਿਆ ਬੜੇ ਗੌਰ ਨਾਲ ਸਮਾਜਿਕ ਰਹੁ ਰੀਤਾਂ ਦਾ ਮੁਤਾਲਿਆ ਕੀਤਾ। ਮਨੁੱਖ ਦੀ ਪ੍ਰਵ੍ਰਿਤੀ ਨਾਮ ਜਪਨ ਤੋਂ ਅਵੇਸਲੇ ਹੋ ਧੰਨ ਕਮਾਉਣ 'ਚ ਫਾਥੇ ਰਹਿਣ ਦੇ ਸੁਭਾ ਨੂੰ ਪੜਚੋਲਿਆ ਤੇ ਪ੍ਰਭੂ ਦੀ ਕੀਰਤ ਦਾ ਜਾਪ ਕਰਨ ਤੇ ਜ਼ੋਰ ਦਿੱਤਾ।

ਗੁਰੂ ਗ੍ਰੰਥ ਸਾਹਿਬ ਵਿਚ ਜਿਤਨੀ ਵੀ ਬਾਣੀ ਸੰਗ੍ਰਹਿਤ ਹੈ, ਇਸ ਦਾ ਮੂਲ ਮੰਤਵ ਮਨੁੱਖਤਾ ਵਿਚੋਂ ਅਉਗਣਾਂ ਨੂੰ ਦੂਰ ਕਰਨਾ ਤੇ ਗੁਣਾਂ ਨਾਲ ਭਰਪੂਰ ਕਰਕੇ ਅਕਾਲ ਪੁਰਖ ਦੀ ਰਜ਼ਾ ਵਿਚ, ਉਸ ਦੀ ਕੀਰਤੀ ਗਾਇਨ ਕਰਦਿਆਂ ਹੋਇਆਂ, ਉਸੇ ਵਿਚ ਲੀਨ ਹੋਣਾ ਹੈ। ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ :

ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥
ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 846)

ਧਾਰਮਿਕ ਵਹਿਮਾਂ ਭਰਮਾਂ 'ਚ ਉਲਝਣਾ ਨਹੀਂ, ਅਰਥ ਹੀਨ ਰਸਮੋ ਰਿਵਾਜ਼ਾਂ 'ਚ ਗਲਤਾਨ ਨਹੀਂ ਹੋਣਾ, ਜਾਤਪਾਤ ਦਾ ਗਰਬ ਨਹੀਂ ਕਰਨਾ, ਫਿਕਾ ਨਹੀਂ ਬੋਲਣਾ, ਕ੍ਰੋਧ ਨਹੀਂ ਕਰਨਾ, ਝੂਠ ਨਾ ਬੋਲਾਂ ਵਿਚ ਤੇ ਨਾ ਹੀ ਕਾਰਵਿਹਾਰ 'ਚ ਆਉਣ ਦੇਣਾ। ਅੱਖਾਂ 'ਚ ਪਰਾਏ ਰੂਪ ਦੀ ਖਿੱਚ ਨਾ ਹੋਵੇ। ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਵਿਚ ਸਮਾਜਿਕ ਕਾਇਆ ਕਲਪ ਕਰਨ ਦੀ ਪ੍ਰੇਰਣਾ ਅਵਸਥਾ ਬੜੇ ਕਲਾਤਮਕ ਢੰਗ ਨਾਲ ਕਾਵਿ ਰੂਪ ਬਾਣੀ ਉਚਾਰ ਕੇ, ਗਾ ਕੇ ਸਮਝਾਈ ਹੈ। ਜਿਉਂ ਜਿਉਂ ਜਪੋ ਯਾ ਸੁਣੋ, ਆਤਮਾ ਵਿਚੋਂ ਮੈਲ ਦੇ ਅੰਸ਼ ਸਹਿਜੇ ਸਹਿਜੇ ਉਤਰਦੇ ਭਾਸਦੇ ਨੇ। ਦੁਨੀਆ ਕੀ ਹੈ? ਦੁਨੀਆ ਤੇ ਕਿਉਂ ਪ੍ਰਭੂ ਪਿਤਾ ਨੇ ਸਾਨੂੰ ਘੱਲਿਆ, ਕਿਵੇਂ ਇਹ ਬਿਧ ਬਣੀ?

ਪੰਜ ਤੱਤਾਂ ਦੀ ਕੀ ਅਹਿਮੀਅਤ ਹੈ? ਜੀਵਨ 'ਚ ਜਿਉਂਦਿਆਂ ਕਿਵੇਂ ਉਸ ਦੀ ਯਾਦ ਨੂੰ ਭੁੱਲਨਾ ਨਹੀਂ? ਕਰਮ ਕਰਨੇ ਤੇ ਵਡਿਆਈਆਂ ਪ੍ਰਾਪਤ ਕਰਕੇ ਹਉਮੈ ਦੀ ਭਾਵਨਾ ਨਾਲ ਮਸਤਾਨੇ ਨਹੀਂ ਹੋਣਾ। ਮਸਤੀ ਉਸ ਦੇ ਨਾਮ ਦੀ, ਖੁਮਾਰ ਉਸਦੇ ਸਿਮਰਨ ਦਾ, ਖੀਵੇ ਹੋਣਾ ਉਸਦੀ ਯਾਦ ਵਿਚ ਹੀ ਲਕਸ਼ ਹੈ। ਫਿਰ ਕਿਵੇਂ ਇਕ ਖੰਡ 'ਚ ਵਿਚਰਦਿਆਂ ਹੋਇਆਂ ਆਤਮਿਕ ਉਚਾਈਆਂ ਪ੍ਰਾਪਤ ਕਰਕੇ ਦੂਸਰੇ ਖੰਡ ਵਿਚ ਹੋਰ ਉਚਾਈਆਂ ਹਾਸਿਲ ਕਰਨੀਆਂ ਹਨ। ਧਰਮ ਖੰਡ 'ਚ ਪ੍ਰਵੇਸ਼ ਹੋ, ਗਿਆਨ ਖੰਡ 'ਚ ਵਿਚਰਦਿਆਂ ਹੋਇਆਂ ਜੀਵ ਆਤਮਾ ਆਪਨੀ ਰੂਹਾਨੀਅਤ ਦੀ ਪਿਆਸ ਤ੍ਰਿਪਤ ਕਰਦੀ ਹੋਈ, ਅਕਾਲ ਜੋਤ ਨਾਲ ਇਕ ਰੂਪ ਹੁੰਦੀ ਹੈ। ਇਹ ਜਪੁ ਜੀ ਸਾਹਿਬ ਵਿਚ ਗੁਰਾਂ ਨੇ ਸਮਝਾਉਣ ਦੀ ਕ੍ਰਿਪਾ ਕੀਤੀ ਹੈ। ਜਦ ਕੁਝ ਉਸ ਕਰਤੇ ਦੀ ਮਿਹਰ ਨਾਲ ਨਸੀਬ ਹੋ ਗਿਆ ਤਾਂ ਸ਼ੁਕਰਾਨੇ ਵਿਚ ਨਤਮਸਤਕ ਹੋ ਮੰਗਣਾ ਹੈ :

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।।

ਇਸ ਰਸ ਸੱਚ ਤੇ ਸਰਬੱਤ ਦੇ ਭਲੇ ਦੀ ਖੋਜ, ਉਹ ਪ੍ਰੇਮ ਦੀ ਮੂਰਤ, ਸੱਚਾਈ ਦਾ ਮੁਜੱਸਮਾ ਆਦਿ ਤੋਂ ਪਹਿਲਾਂ ਵੀ ਸੀ, ਮਧ 'ਚ ਵੀ ਹੈ, ਤੇ ਸਦੀਵੀਂ ਵਿਦਮਾਨ ਰਹੇਗਾ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਕੁਝ ਮੁਢਲੇ ਸੁਨਹਿਰੀ ਸਿੱਧਾਂਤ ਹਨ: ਸਿਮਰਨ, ਸੇਵਾ, ਸ਼ਰਧਾ, ਕਿਰਤ ਕਰਨੀ, ਨਾਮ ਜਪਨਾ ਤੇ ਵੰਡ ਕੇ ਛਕਣਾ। ਜਦ ਵੰਡ ਕੇ ਛਕਣ ਦੀ ਗੱਲ ਆਉਂਦੀ ਹੈ ਤਾਂ ਸੇਵਾ ਭਾਵ ਦਾ ਜਨਮ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ :

ਵਿਚਿ ਦੁਨੀਆ ਸੇਵ ਕਮਾਈਐ।। ਤਾ ਦਰਗਹ ਬੈਸਣੁ ਪਾਈਐ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 26)

ਸੇਵਾ ਦੀ ਮਹਾਨਤਾ ਦਸ ਗੁਰੂਆਂ ਨੇ ਦ੍ਰਿੜਾਈ ਹੈ ਤੇ ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਦਾ ਮਹਾਤਮ ਅਤੀ ਉਤਮ ਦੱਸਿਆ ਗਿਆ ਹੈ। ਗੁਰੂ ਨਾਨਕ ਦੇਵ ਜੀ ਕਰਤਾਰਪੁਰ ਵਿਖੇ ਸਾਧ ਸੰਗਤ ਦੀ ਸੇਵਾ ਹੱਥੀਂ ਕਿਰਤ ਕਰਕੇ ਕਰਦੇ ਰਹੇ, ਅਤੇ ਸੇਵਕ ਨੇ ਗੁਰੂ ਦੀ ਸੇਵਾ ਕਿੰਝ ਕਰਨੀ ਹੈ ਇਸ ਬਾਰੇ ਫੁਰਮਾਇਆ :

ਘਘੈ ਘਾਲ ਸੇਵਕੁ ਜੋ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 432)

ਦੂਸਰੀ ਪਾਤਸ਼ਾਹੀ ਗੁਰੂ ਅੰਗਦ ਦੇਵ ਜੀ ਨੇ ਸੇਵਾ ਦੀ ਐਸੀ ਘਾਲਿ ਘਾਲੀ ਕਿ ਸਿੱਖ ਧਰਮ 'ਚ ਸੇਵਾ ਦੀ ਪਰੰਪਰਾ ਨੂੰ ਸਿਖਰਾਂ ਤੇ ਲੈ ਗਏ। ਹੁਕਮ ਮੰਨਣਾ ਤੇ ਸੇਵਾ ਕਰਨੀ, ਇਕੋ ਹੀ ਮਨੋਰਥ ਜੀਵਨ ਦਾ ਕੋਈ ਹੋਰ ਦੂਸਰਾ ਲਕਸ਼ ਹੀ ਨਹੀਂ। ਏਨੀ ਸੇਵਾ ਕੀਤੀ ਗੁਰੂ ਨਾਨਕ ਦੇਵ ਜੀ ਦੀ ਕਿ ਗੁਰਾਂ ਨੇ ਆਪਨਾ ਹੀ ਅੰਗ ਜਾਣ

ਕਿ ਨਿਵਾਜਿਆ ਅਤੇ ਦੂਸਰੇ ਗੁਰੂ ਅੰਗਦ ਦੇਵ ਜੀ ਦੀ ਪਦਵੀ ਦਿੱਤੀ। ਆਪਨੇ ਗੁਰੂ ਨਾਲ ਇਕ ਜੋਤ ਹੋ ਵਿਗਸੇ। ਇਵੇਂ ਹੀ ਗੁਰੂ ਅਮਰਦਾਸ ਜੀ ਨੇ ਬਿਰਧ ਅਵਸਥਾ 'ਚ ਵੀ ਬਾਰ੍ਹਾਂ ਸਾਲ ਦੀ ਕਰੜੀ ਘਾਲਣਾ ਘਾਲੀ। ਗੁਰੂ ਅੰਗਦ ਦੇਵ ਜੀ ਪ੍ਰਤੀ ਪ੍ਰੇਮ ਤੇ ਸ਼ਰਧਾ ਇਤਨੀ ਕਿ ਦੁਨਿਆਵੀ ਰਿਸ਼ਤਿਆਂ ਨੂੰ ਤੁੱਛ ਸਮਝ ਗੁਰੂ ਦੀ ਸੇਵਾ ਅਤੇ ਲੰਗਰ ਦੀ ਸੇਵਾ ਦਿਨ ਰਾਤ ਕਰਕੇ ਗੁਰੂ ਦੀ ਜੋਤ ਹੀ ਬਣ ਗਏ। ਸਮਾਂ ਆਉਣ ਤੇ ਗੁਰੂ ਗੱਦੀ ਗੁਰੂ ਅਮਰਦਾਸ ਜੀ ਨੂੰ ਬਖਸ਼ੀ, ਵਰ ਦਿੱਤੇ ਗੁਰੂ ਅਮਰਦਾਸ ਨਿਥਾਵਿਆਂ ਦੇ ਥਾਂਵ, ਨਿਆਸਰਿਆਂ ਦੇ ਆਸਰੇ, ਨਿਪੱਤਿਆਂ ਦੀ ਪੱਤ, ਨਿਧਿਰਿਆਂ ਦੀ ਧਿਰ, ਬਾਰਾਂ ਵਰ ਦਿੱਤੇ :

ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1396)

ਗੁਰੂ ਗ੍ਰੰਥ ਸਾਹਿਬ ਵਿਚ ਤੀਜੀ ਜੋਤ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਭੰਡਾਰ ਹੈ, ਆਪ ਜੀ ਨੇ ਸਮਾਜਿਕ ਸੁਧਾਰ ਹਿਤ ਬਹੁਤ ਬਾਣੀ ਰਚੀ ਅਤੇ ਸਮਾਜ ਵਿਚ ਨਵੀਂ ਚੇਤਨਤਾ ਤੇ ਸੁਧਾਰ ਕੀਤਾ। ਜ਼ਾਤ ਪਾਤ ਦਾ ਵਖਰੇਵਾਂ ਮਿਟਾਉਣ ਲਈ ਪਹਿਲੇ ਪਾਂਗਤ ਪਾਛੈ ਸੰਗਤ ਦਾ ਅਸੂਲ ਬਣਾਇਆ, ਇਕੋ ਜਗ੍ਹਾ ਇਕੱਠਾ ਲੰਗਰ ਬਣੇ ਤੇ ਇਕੋ ਪੰਗਤ 'ਚ ਬੈਟ ਵਰਤਾਇਆ ਜਾਵੇ। ਅਕਬਰ ਵਰਗੇ ਬਾਦਸ਼ਾਹ ਨੂੰ ਵੀ ਸਮਾਨਤਾ ਦੀ ਮਹਾਨਤਾ ਦਰਸਾਈ। ਗੋਇੰਦਵਾਲ ਸਾਹਿਬ ਵਿਖੇ ਬਉਲੀ ਉਸਾਰੀ ਤਾਂ ਕਿ ਸਾਰੇ ਬਿਨਾਂ ਭੇਦ ਭਾਵ ਦੇ ਇਕੋ ਜਗ੍ਹਾ ਤੋਂ ਜਲ ਲੈਣ ਤੇ ਇਸ਼ਨਾਨ ਕਰਨ। ਬਾਣੀ 'ਚ ਕਹਿਆ :

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1128)

ਪ੍ਰਚਲਿਤ ਸਤੀ ਪ੍ਰਥਾ ਦੀ ਨਿਖੇਧੀ ਕੀਤੀ ਅਤੇ ਇਸਤ੍ਰੀ ਜਾਤ ਹੁੰਦੇ ਜ਼ੁਲਮ ਨੂੰ ਰੋਕਿਆ, ਹੁਕਮ ਕੀਤਾ :

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥
ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥
ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਹਾਲੰਨ੍ਹਿ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 787)

ਆਤਮਿਕ ਆਨੰਦ ਪ੍ਰਾਪਤ ਕਰਨ ਲਈ ਆਪ ਜੀ ਦੀ ਰਚੀ ਬਾਣੀ ਅਨੰਦ

ਸਾਹਿਬ ਇਕ ਸ਼ੀਤਲ ਇਲਾਹੀ ਝਰਨਾ ਹੈ। ਸੰਗੀਤ ਦੀ ਰਵਾਨਗੀ 'ਚ ਗੁਰਬਾਣੀ ਸਹਿਜੇ ਹੀ ਕੰਠ ਹੋ ਜਾਂਦੀ ਹੈ ਤੇ ਵਿਧਾਨ ਹੈ ਕਿ ਹਰ ਸਮਾਗਮ ਦੀ ਸੰਪੂਰਨਤਾ ਆਨੰਦ ਸਾਹਿਬ ਦੀਆਂ ਛੇ ਪੌੜੀਆਂ ਪੜ੍ਹ ਕੇ ਹੀ ਹੁੰਦੀ ਹੈ। ਪ੍ਰਭੂ ਦੇ ਭਾਣੇ ਨੂੰ ਇਕਰਸ ਹੋ ਮੰਨਣ ਦੀ ਅਵਸਥਾ ਦਾ ਪ੍ਰਤੱਖ ਪ੍ਰਤੀਕ ਹੈ :

ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 922)

ਚੌਥੇ ਗੁਰੂ ਰਾਮਦਾਸ ਜੀ, ਬਾਲ ਅਵਸਥਾ ਨਾਮ ਜੇਠਾ ਜੀ ਨੂੰ ਬਚਪਨ ਤੋਂ ਹੀ ਗੁਰੂ ਅਮਰਦਾਸ ਜੀ ਦੀ ਨਦਰਿ ਹੇਠ ਸੇਵਾ ਕਰਨ ਦਾ ਤੇ ਸਤਿਸੰਗ ਦੇ ਦਰਸ਼ਨ ਕਰਨ ਦਾ ਸੁਭਾਗ ਮਿਲਿਆ। ਨਿਤਾਪ੍ਰਤੀ ਗੁਰੂ ਦੀ ਬਾਣੀ ਦੀ ਫੁਹਾਰ, ਸਤਿਸੰਗ ਦੀ ਅੰਮ੍ਰਿਤਮਈ ਵਰਖਾ ਤੇ ਗੁਰ ਕ੍ਰਿਪਾ ਨਾਲ ਸੰਗਤਾਂ ਦੀ ਸੇਵਾ ਕਰਨ ਦਾ ਸੁਭਾਗ ਮਿਲਦਾ ਰਹਿਆ। ਗੁਰੂ ਜੀ ਤਰੁੱਠੇ ਮਿਹਰ ਦੇ ਘਰ 'ਚ ਆਏ ਤੇ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਆਨੰਦ ਕਾਰਜ ਭਾਈ ਜੇਠਾ ਜੀ ਨਾਲ ਕੀਤਾ। ਸੇਵਾ ਕਰਦਿਆਂ ਕਰਦਿਆਂ ਨਿਮਰਤਾ ਦੀ ਮੂਰਤ ਤੇ ਸਹਿਣਸ਼ੀਲਤਾ ਦੇ ਪੁੰਜ ਬਣ ਥੜਿਆਂ ਦੀ ਸੇਵਾ 'ਚੋਂ ਗੁਰੂ ਅਮਰਦਾਸ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਗੋਇੰਦਵਾਲ ਸਾਹਿਬ ਵਿਖੇ ਬਉਲੀ ਸਾਹਿਬ ਦੀ ਖ਼ੁਦਾਈ ਸ਼ੁਰੂ ਹੋਈ ਤਾਂ ਗੁਰੂ ਦੇ ਹੁਕਮਾਂ 'ਚ ਦਿਨ ਰਾਤ ਸੇਵਾ ਵਿਚ ਤਤਪਰ ਰਹੇ ਤੇ ਅੰਤ ਉੱਤਮ ਪਦਵੀ ਦੇ ਹੱਕਦਾਰ ਬਣੇ। ਗੁਰੂ ਅਮਰਦਾਸ ਜੀ ਨੇ ਗੁਰਗੱਦੀ ਦੇ ਸੁਪਾਤਰ ਜਾਣ ਕੇ ਗੁਰਗੱਦੀ ਭਾਈ ਜੇਠਾ ਜੀ ਨੂੰ ਦੇ ਕੇ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਦੀ ਪਦਵੀ ਬਖ਼ਸ਼ੀ :

ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 968)

ਗੁਰੂ ਰਾਮਦਾਸ ਜੀ ਨੇ ਅਕਾਲ ਜੋਤ ਗੁਰੂ ਨਾਨਕ ਦੇਵ ਜੀ ਨਾਲ ਇਕ ਰੂਪ ਹੋ ਅਣਹਦ ਬਾਣੀ ਸੁਣੀ ਤੇ ਗੁਰਬਾਣੀ ਉਚਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੀ ਰਚੀ ਬਾਣੀ ਮਨੁੱਖਤਾ ਨੂੰ ਜੀਵਨ-ਜਾਚ ਸਿਖਾਉਂਦੀ ਹੈ। ਕਿਵੇਂ ਗੁਰੂ ਕ੍ਰਿਪਾ ਦੇ ਪਾਤਰ ਬਣਨਾ ਹੈ, ਜੀਵਾਂ ਨੇ ਇਸ ਜਨਮ ਦੇ ਮੰਤਵ ਨੂੰ ਕਿਵੇਂ ਹਾਸਿਲ ਕਰਨਾ ਹੈ। ਬੜੇ ਰਹਸਮਈ ਸ਼ਬਦਾਂ 'ਚ ਮਿਠਾਸ ਭਰੇ ਨਿਮਰਤਾ ਭਰੇ, ਲਹਿਜੇ ਵਿਚ ਜੀਵ ਨੂੰ ਸਮਝਾਉਂਦੇ ਹਨ, ਬਾਣੀ ਬਾਰੇ ਹੁਕਮ ਹੈ :

ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 308)

ਗੁਰਬਾਣੀ ਗੁਰੂ ਦਾ ਹੀ ਦਰਜਾ ਰੱਖਦੀ ਹੈ। ਸ਼ਬਦ ਹੀ ਗੁਰੂ ਹੈ, ਇਸੇ ਭਾਵਨਾ ਵਿਚ ਸ਼ਰਧਾ 'ਚ ਹੀ ਸਿੱਖ ਦਾ ਕਲਿਆਣ ਹੈ। ਪ੍ਰਭੂ ਦਾ ਮਿਲਾਪ ਹੈ :

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 982)

ਆਪਣੇ ਸਪੁੱਤਰ ਪ੍ਰਿਥੀ ਚੰਦ ਨੂੰ ਸਿਖਿਆ ਦੇਂਦੇ ਹੋਏ, ਮਾਂ-ਬਾਪ ਪ੍ਰਤਿ ਸਤਿਕਾਰ ਦਾ ਉਪਦੇਸ਼ ਦੇਂਦੇ ਹੋਏ ਫੁਰਮਾਉਂਦੇ ਹਨ :

ਕਾਹੇ ਪੂਤ ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1200)

ਆਨੰਦ ਕਾਰਜ ਦੀ ਮਰਿਯਾਦਾ ਤੇ ਲਾਵਾਂ ਦੀ ਬਾਣੀ ਦੀ ਰਚਨਾ ਕਰ ਸਿੱਖਾਂ ਦੇ ਨਿਜੀ ਜੀਵਨ ਵਿਚ ਗ੍ਰਹਿਸਥ ਆਸ਼ਰਮ ਦੀ ਪਰਵਾਨਗੀ ਦਿਤੀ। ਹਰ ਕਾਰਜ ਆਰੰਭ ਕਰਨ ਤੋਂ ਪਹਿਲਾਂ ਗੁਰੂ ਦਾ ਆਸਰਾ ਲੈ, ਅਰਦਾਸ ਕਰਕੇ ਆਰੰਭਣ ਦੀ ਸਿਖਿਆ ਦਿਤੀ :

ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 91)

ਸਿੱਖ ਨੂੰ ਹੁਕਮ ਹੈ, ਚੌਥੇ ਗੁਰੂ ਰਾਮਦਾਸ ਜੀ ਦਾ :

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 305)

ਕਿਉਂਕਿ ਨਾਮ ਰੂਪੀ ਬੀਜ ਅੰਮ੍ਰਿਤ ਵੇਲੇ ਦੀ ਜ਼ਰਖੇਜ਼ ਜ਼ਮੀਨ ਤੇ ਹੀ ਮੌਲਦਾ ਹੈ :

ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 734)

'ਦੋਹਿਤਾ ਬਾਣੀ ਕਾ ਬੋਹਿਥਾ' ਸ੍ਰੀ ਗੁਰੂ ਅਮਰਦਾਸ ਜੀ ਦੇ ਮੁਖਾਰਬਿੰਦ ਤੋਂ ਦਿੱਤੇ ਹੋਏ ਅਸ਼ੀਰਵਾਦ ਮੁਤਾਬਿਕ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਦੀ ਸੌਂਪਣਾ ਆਪਣੇ ਛੋਟੇ ਸਪੁੱਤਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖ਼ਸ਼ੀ :

ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 968)

ਗੁਰੂ ਨਾਨਕ ਜੀ ਦੀ ਪੰਜਵੀਂ ਜੋਤ, ਗੁਰੂ ਅਰਜਨ ਦੇਵ ਜੀ ਮਹਾਰਾਜ, ਨੇ ਇਹ ਵਿਚਾਰ ਪ੍ਰਗਟਾਏ ਕਿ ਕੋਈ ਵੀ ਧਰਮ ਆਪਣੀਆਂ ਸਿਖਿਆਵਾਂ ਦੇ ਆਧਾਰ ਤੇ ਮਨੁੱਖ ਜਾਤੀ 'ਚ ਪ੍ਰਚਲਿਤ ਹੁੰਦਾ ਹੈ, ਤੇ ਭੁੱਲੀ ਭਟਕੀ ਲੋਕਾਈ ਦੇ ਭਲੇ ਦਾ ਸਬੱਬ ਬਣਦਾ ਹੈ। ਇਹ ਧੁਰ ਕੀ ਬਾਣੀ ਦੀਆਂ ਸਿਖਿਆਵਾਂ ਵਿਚ ਕੋਈ ਦੁਨਿਆਵੀ ਬਾਣੀ ਦਾ ਰਲਾ ਕਰਕੇ ਲੋਕਾਈ ਨੂੰ ਗੁੰਮਰਾਹ ਨਾ ਕਰੇ। ਆਪ ਜੀ ਨੇ ਆਪਣੇ ਤੋਂ ਪਹਿਲਾਂ ਚਾਰ ਗੁਰੂ ਸਾਹਿਬਾਨ ਜੀ ਦੀ ਰਚੀ ਹੋਈ ਸਾਰੀ ਬਾਣੀ, ਆਪਣੀ ਰਚੀ ਹੋਈ ਬਾਣੀ ਅਤੇ ਭਗਤਾਂ ਦੀ ਬਾਣੀ ਇਕੱਤ੍ਰ ਕੀਤੀ। ਸ੍ਰੀ ਅੰਮ੍ਰਿਤਸਰ ਵਿਖੇ ਰਾਮਸਰ ਸਾਹਿਬ ਦੇ ਕੰਢੇ ਬੈਠ ਇਹ ਸਾਰੀ ਬਾਣੀ ਆਪੂੰ ਸੁਧ ਕਰਕੇ, ਸਿੱਖ ਪੰਥ ਦੇ ਮਹਾਨ ਵਿਦਵਾਨ, ਗੁਰਬਾਣੀ ਦੇ ਕੁੰਜੀ ਬਰਦਾਰ, ਭਾਈ ਗੁਰਦਾਸ ਜੀ ਪਾਸੋਂ ਇਹ ਗ੍ਰੰਥ ਸਾਹਿਬ ਲਿਖਵਾ ਕੇ ਇਸ ਦੀ ਸੰਪਾਦਨਾ ਕੀਤੀ। ਕਿਉਂਕਿ ਇਸ ਸਮੇਂ ਇਹ ਬੀੜ ਧੀਰਮਲ ਜੀ ਦੇ ਪਰਿਵਾਰ ਪਾਸ ਕਰਤਾਰਪੁਰ ਵਿਖੇ ਹੈ, ਸੋ ਇਸ ਨੂੰ ਕਰਤਾਰਪੁਰੀ ਬੀੜ ਕਰਕੇ ਜਾਣਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੱਤੀ ਮਹਾਂਪੁਰਖਾਂ ਦੀ ਬਾਣੀ ਸਮਿਲਿਤ ਹੈ, ਜਿਵੇਂ ਸੰਸਾਰਿਕ ਭੁੱਖ ਦੀ ਤ੍ਰਿਪਤੀ ਛਤੀ ਪਦਾਰਥਾਂ ਨਾਲ ਨਿਹਿਤ ਹੈ, ਤਿਵੇਂ ਆਤਮਿਕ, ਰੂਹਾਨੀ ਤ੍ਰਿਪਤੀ ਤੇ ਸੰਤੋਖ ਲਈ ਛਤੀ ਮਹਾਂਪੁਰਖਾਂ ਨੇ ਆਪੋ ਆਪਣਾ ਯੋਗਦਾਨ ਇਸ ਮਹਾਨ ਗ੍ਰੰਥ ਵਿਚ ਪਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ, ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਅਤੇ ਚਾਰ ਹੋਰ ਬ੍ਰਹਮਗਿਆਨੀਆਂ ਦੀ ਰਚੀ ਹੋਈ ਬਾਣੀ ਸੁਭਾਇਮਾਨ ਹੈ। ਭਾਰਤੀ ਪਰੰਪਰਾ ਦੇ 31 ਰਾਗਾਂ ਵਿਚ ਬਾਣੀ ਰਚੀ ਗਈ ਹੈ ਅਤੇ ਰਾਗਾਂ ਵਿਚ ਬਾਣੀ ਗਾਇਨ ਕਰਨ ਦਾ ਹੁਕਮ ਹੈ, ਕਿਉਂਕਿ ਪ੍ਰਭੂ ਦੀ ਕੀਰਤੀ, ਕੀਰਤਨ ਰਾਹੀਂ ਮਨ ਤੇ ਆਤਮਾ ਤੇ ਗਹਿਰਾ ਪ੍ਰਭਾਵ ਅਤੇ ਮਨ ਨੂੰ ਛੇਤੀ ਟਿਕਾਉ ਵਿਚ ਲੈ ਅਉਂਦੀ ਹੈ।

ਕਲਜੁਗ ਮਹਿ ਕੀਰਤਨੁ ਪਰਧਾਨਾ॥ ਗੁਰਮੁਖਿ ਜਪੀਐ ਲਾਇ ਧਿਆਨਾ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 1075-76)

ਗੁਰੂ ਗ੍ਰੰਥ ਸਾਹਿਬ ਦੀ ਰਚਨਾ ਸਾਡੀ ਧਰਤੀ ਤੇ ਇਕ ਮਹਾਨ ਅਸਚਰਜ ਘਟਨਾ ਹੈ, ਜਿਉਂ ਜਿਉਂ ਇਸ ਸਦੀਵੀ ਰਹਿਨੁਮਾਈ ਦੇਣ ਵਾਲੀ ਗੁਰਬਾਣੀ ਦਾ ਅਧਿਐਨ ਕੋਈ ਕਰਦਾ ਹੈ, ਤਿਉਂ ਤਿਉਂ ਉਹ ਆਤਮਿਕ ਖ਼ੁਸ਼ੀ ਤੇ ਆਨੰਦ ਦੇ ਹੁਲਾਰੇ ਮਹਿਸੂਸ

ਕਰਕੇ ਵਿਸਮਾਦੀ ਅਵਸਥਾ ਵਿਚ ਪਹੁੰਚਦਾ ਜਾਂਦਾ ਹੈ :

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥ ਤਾ ਮੇਰੈ ਮਨਿ ਭਇਆ ਨਿਧਾਨਾ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 186)

ਸ਼ਾਂਤੀ ਦੇ ਪੁੰਜ ਗੁਰੂ ਜੀ ਫੁਰਮਾਉਂਦੇ ਹਨ :

ਕੋਮਲ ਬਾਣੀ ਸਭ ਕਉ ਸੰਤੋਖੈ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 299)

ਗੁਰੂ ਗ੍ਰੰਥ ਸਾਹਿਬ ਵਿਚ ਦੈਵੀ ਗੁਣਾਂ ਦਾ ਭੰਡਾਰ ਹੋਣ ਕਰਕੇ ਪ੍ਰਭੂ ਦੀ ਅਥਾਹ ਸਿਫਤੋ ਸਲਾਹ ਧੁਰ ਅੰਦਰ ਤਕ ਉਤਰਦੀ ਮਹਿਸੂਸ ਹੁੰਦੀ ਹੈ। ਗੁਰੂ ਜੀ ਨੇ ਬਾਣੀ ਨੂੰ ਸਤਿਕਾਰ ਦੇਂਦਿਆਂ ਕਹਿਆ, 'ਪੋਥੀ ਪਰਮੇਸਰ ਕਾ ਥਾਨ', ਫਿਰ ਸਪਸ਼ਟ ਕੀਤਾ ਕਿ:

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 763)

ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਸ਼ੁਭ ਕਾਰਜ 1604 ਈਸਵੀ ਨੂੰ ਸੰਪੂਰਨ ਹੋਇਆ ਅਤੇ 30 ਅਗਸਤ 1604 ਵਾਲੇ ਸ਼ੁਭ ਦਿਹਾੜੇ ਬਾਬਾ ਬੁੱਢਾ ਜੀ ਦੇ ਸੀਸ ਤੇ ਇਹ ਬੀੜ ਸੁਭਾਇਮਾਨ ਕਰਵਾ ਆਪ ਗੁਰੂ ਅਰਜਨ ਦੇਵ ਜੀ ਨੇ ਚੌਰ ਸਾਹਿਬ ਦੀ ਸੇਵਾ ਕੀਤੀ ਅਤੇ ਗੁਰੂ ਹਰਿਗੋਬਿੰਦ ਜੀ, ਭਾਈ ਗੁਰਦਾਸ ਜੀ ਤੇ ਸਮੂਹ ਸਾਧ ਸੰਗਤ ਸ਼ਬਦ ਕੀਰਤਨ ਦਾ ਗਾਇਨ ਕਰਦੇ ਹੋਏ ਰਾਮਸਰ ਸਾਹਿਬ ਤੋਂ ਚੱਲ ਕੇ ਸ੍ਰੀ ਹਰਿਮੰਦਰ ਸਾਹਿਬ ਦਰਬਾਰ ਸਾਹਿਬ ਵਿਖੇ ਆਏ।

ਸ੍ਰੀ ਹਰਿਮੰਦਰ ਸਾਹਿਬ ਵਿਚ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਪ੍ਰਕਾਸ਼ ਗੁਰੂ ਅਰਜਨ ਦੇਵ ਜੀ ਨੇ ਆਪ ਕੀਤਾ, ਤਾਬਿਆ ਪਹਿਲੇ ਪ੍ਰਮੁੱਖ ਗ੍ਰੰਥੀ ਬਾਬਾ ਬੁੱਢਾ ਜੀ ਨੂੰ ਥਾਪਿਆ ਅਤੇ ਕਹਿਆ ਬਾਬਾ ਬੁੱਢਾ ਜੀ ਗੁਰੂ ਗ੍ਰੰਥ ਸਾਹਿਬ ਵਿਚੋਂ ਹੁਕਮਨਾਮਾ ਲੈ ਕੇ ਸੰਗਤਾਂ ਨੂੰ ਸ੍ਰਵਣ ਕਰਵਾਓ। ਗੁਰੂ ਹਰ ਥਾਂ ਹਾਜ਼ਿਰ ਨਾਜ਼ਿਰ ਹੁੰਦਾ ਹੈ, 'ਗੁਰ ਮੇਰੇ ਸੰਗ ਸਦਾ ਹੈ ਨਾਲੇ॥' ਜਦੋਂ ਸੰਗਤ ਰੂਪ ਵਿਚ ਅਰਦਾਸ ਕਰ, ਜੋਦੜੀ ਕਰ ਹੁਕਮਨਾਮਾ ਲੈਂਦੇ ਹਾਂ ਤਾਂ ਗੁਰੂ ਪ੍ਰਤਖ ਹੋ ਕੇ ਹੁਕਮ ਬਖ਼ਸ਼ਦਾ ਹੈ। ਉਸ ਸਮੇਂ ਵੀ ਹੁਕਮ ਬਿਲਕੁਲ ਉਸ ਇਤਿਹਾਸਿਕ ਘਟਨਾ ਨੂੰ ਸ਼ਬਦਾਂ ਵਿਚ ਬਿਆਨ ਕਰਦਾ ਹੋਇਆ, ਇਕ ਅਨਹਦ ਨਾਦ ਦੀ ਤਰ੍ਹਾਂ ਸੰਗਤਾਂ ਦੇ ਕੰਨਾਂ ਰਾਹੀਂ ਆਤਮਾ ਵਿਚ ਪ੍ਰਵੇਸ਼ ਕੀਤਾ :

ਸੰਤਾ ਕੇ ਕਾਰਜਿ ਆਪ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 783)

ਅੰਮ੍ਰਿਤਸਰ ਸਰੋਵਰ ਜਿਸ ਦੀ ਕਾਰ ਸੇਵਾ ਗੁਰੂ ਰਾਮਦਾਸ ਸਾਹਿਬ ਜੀ ਨੇ ਆਰੰਭ ਕੀਤੀ ਸੀ, ਇਸ ਸਰੋਵਰ ਦੇ ਐਨ ਬਿਲਕੁਲ ਵਿਚਕਾਰ ਹਰਿਮੰਦਰ ਸਾਹਿਬ ਦੀ ਸਥਾਪਨਾ ਗੁਰੂ ਅਰਜਨ ਦੇਵ ਜੀ ਨੇ ਕੀਤੀ। ਸਰਬ ਸਾਂਝੀਵਾਲਤਾ, ਜਾਤਪਾਤ ਦਾ ਵਖਰੇਵਾਂ, ਧਰਮਾਂ ਵਿਚ ਵਖਰੇਵੇਂ ਦੀ ਦੂਰੀ ਨੂੰ ਅਮਲੀ ਤੌਰ ਤੇ ਮਿਟਾ ਕੇ, ਮੁਸਲਿਮ ਧਰਮ ਦੇ ਸੂਫ਼ੀ ਫ਼ਕੀਰ ਸਾਈਂ ਮੀਆਂ ਮੀਰ ਪਾਸੋਂ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰੋਂ ਦਿਸ਼ਾਵਾਂ ਵੱਲ ਚਾਰ ਦਰਵਾਜ਼ੇ ਪ੍ਰਤੀਕ ਨੇ ਕਿ ਮਨੁੱਖ ਕਿਸੇ ਵੀ ਦਿਸ਼ਾ ਵਿਚੋਂ ਆ ਕੇ, ਇਸ ਨਾਮ ਰੂਪੀ ਜਹਾਜ਼ 'ਚ ਚੜ੍ਹ ਭਵਸਾਗਰ ਪਾਰ ਕਰ ਸਕਦਾ ਹੈ। ਚਾਰੇ ਵਰਣਾ ਲਈ ਸਾਂਝਾ ਤੀਰਥ, ਸ਼ਬਦ ਤੀਰਥ ਹੈ। ਕਿਸੇ ਵੀ ਜ਼ਾਤ, ਵਰਣ ਵਾਲੇ ਲਈ ਸ਼ਰਧਾ ਨਾਲ ਨਾਮ ਜਪਣ ਲਈ ਚਾਰੇ ਦਰਵਾਜ਼ੇ ਖੁੱਲ੍ਹੇ ਹਨ। ਹਰ ਕੋਈ ਬਿਨਾਂ ਭੇਦਭਾਵ ਦੇ ਗੁਰੂ ਦੀ ਸ਼ਰਨ 'ਚ ਆ ਸਕਦਾ ਹੈ। ਅਕਾਲ ਪੁਰਖ ਦੀ ਅਪਾਰ ਕ੍ਰਿਪਾ ਹੈ, ਅੱਜ ਵੀ ਗੁਰੂ ਮਰਯਾਦਾ, ਗੁਰੂਆਂ ਦੇ ਹੁਕਮ 'ਚ ਅਕਾਲ ਪੁਰਖ ਦੀ ਬਰਕਤ ਵਾਂਗ ਸ੍ਰੀ ਹਰਿਮੰਦਰ ਸਾਹਿਬ 'ਚ ਬਰਸ ਰਹੀ ਹੈ।

ਸਮਾਂ ਪਾ ਕੇ ਗੁਰੂ ਨਾਨਕ ਦੇਵ ਜੀ ਦੀ ਦਸਵੀਂ ਜੋਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਖ਼ਾਲਸਾ ਸਾਜਨ ਉਪਰੰਤ, ਮੁਗ਼ਲਾਂ ਦੇ ਕੁਰਾਨ ਦੀਆਂ ਕਸਮਾਂ ਖਾ ਕੇ ਯਕੀਨ ਦਿਵਾਉਣ ਉਪਰੰਤ ਆਨੰਦਪੁਰ ਸਾਹਿਬ ਦਾ ਕਿਲ੍ਹਾ ਤਿਆਗਿਆ। ਸਰਸਾ ਨਦੀ ਕਿਨਾਰੇ ਅੰਮ੍ਰਿਤ ਵੇਲੇ 'ਸ੍ਰੀ ਆਸਾ ਦੀ ਵਾਰ' ਦਾ ਨਿੱਤਨੇਮ ਕਰ ਜਦ ਸਰਸਾ ਨਦੀ ਪਾਰ ਕਰਨ ਲੱਗੇ ਤਾਂ ਪਰਿਵਾਰ ਸਾਰਾ ਅਤੇ ਕਾਫ਼ੀ ਸੰਗਤਾਂ ਵਿਛੜ ਗਈਆਂ। ਕਲਗੀਧਰ ਪਾਤਸ਼ਾਹ ਦੋ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਤੇ ਬਾਬਾ ਜੁਝਾਰ ਸਿੰਘ ਜੀ ਤੇ ਚਾਲ੍ਹੀ ਕੁ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਵਿਚ ਉਤਾਰਾ ਕੀਤਾ। ਘਮਸਾਨ ਯੁੱਧ ਹੋਇਆ, 10 ਲੱਖ ਮੁਗ਼ਲ ਫ਼ੌਜਾਂ ਨਾਲ। ਬਹੁਤ ਸਾਰੇ ਸਿੰਘ, ਦੋਨੋਂ ਸਾਹਿਬਜ਼ਾਦੇ ਜੰਗ ਦੇ ਮੈਦਾਨ ਵਿਚ ਸ਼ਹੀਦ ਹੋ ਗਏ, ਪੰਜ ਸਿੰਘਾਂ ਨੇ ਖ਼ਾਲਸਾ ਰੂਪ ਹੋ ਗੁਰੂ ਗੋਬਿੰਦ ਸਿੰਘ ਜੀ ਅੱਗੇ ਬੇਨਤੀ ਕੀਤੀ ਕਿ ਆਪ ਚਮਕੌਰ ਦੀ ਗੜ੍ਹੀ ਛੱਡ ਜਾਓ ਤਾਂ ਕਿ ਖ਼ਾਲਸਾ ਪੰਥ ਨੂੰ ਸੇਧ ਦਿੱਤੀ ਜਾ ਸਕੇ ਤੇ ਰਹਿੰਦੇ ਕਾਰਜ ਸੰਪੂਰਨ ਕੀਤੇ ਜਾ ਸਕਣ। ਖ਼ਾਲਸੇ ਦਾ ਹੁਕਮ ਮੰਨ ਚਮਕੌਰ ਦੀ ਗੜੀ ਤਿਆਗੀ ਤੇ ਮਾਛੀਵਾੜੇ ਦੇ ਜੰਗਲਾਂ 'ਚ ਗੁਰੂ ਪਿਆਰੇ ਦੇ ਸਰਦ ਯਖ਼ ਰਾਤ 'ਚ ਪੈਰੀਂ ਛਾਲੇ, ਪਰ ਲਿਵ ਪ੍ਰਭੂ ਦੇ ਮਿਲਾਪ ਦੀ :

ਮਿਤਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ॥
ਤੁਧੁ ਬਿਨ ਰੋਗ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਿਣਾ॥
ਸੂਲ ਸੁਰਾਹੀ, ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ॥
ਯਾਰੜੇ ਦਾ ਸਾਨੂੰ ਸਥਰ ਚੰਗਾ, ਭਠਖੇੜਿਆਂ ਦਾ ਰਹਿਣਾ॥

ਮਾਛੀਵਾੜੇ ਦੇ ਜੰਗਲਾਂ ਵਿਚੋਂ ਹੋ ਆਲਮਗੀਰ, ਰਾਇ ਕੱਲ੍ਹੇ ਤੇ ਨਬੀ ਖ਼ਾਂ ਤੇ ਗਨੀ ਖ਼ਾਂ ਦੀ ਸੇਵਾ ਲੈ ਉਨ੍ਹਾਂ ਤੇ ਖ਼ੁਸ਼ ਹੋ ਮਿਹਰਾਂ ਦੇ ਘਰ 'ਚ ਆ ਕੇ ਵਰ ਦਿੱਤੇ ਤੇ ਮੁਕਤਸਰ ਖਿਦਰਾਣੇ ਦੀ ਢਾਬ ਤੇ ਆਖ਼ਰੀ ਜੰਗ 'ਚ ਜਿੱਤ ਹਾਸਿਲ ਕਰ ਆਪ ਜੀ ਨੇ ਆਪਣੇ ਚਾਲ੍ਹੀ ਮੁਕਤਿਆਂ ਸ਼ਹੀਦਾਂ ਦੇ ਮੂੰਹ ਆਪਣੇ ਰੁਮਾਲ ਨਾਲ, ਗੋਦੀ ਵਿਚ ਸਿਰ ਰੱਖ, ਸਾਫ਼ ਕਰ ਉਨ੍ਹਾਂ ਦੀ ਸ਼ਹਾਦਤ ਨੂੰ ਕਦਰ ਬਖ਼ਸ਼ੀ, ਵਰ ਦਿੱਤੇ ਤੇ ਭਾਈ ਮਹਾਂ ਸਿੰਘ ਜੀ ਦੀ ਬੇਨਤੀ ਤੇ ਬੇਦਾਵਾ ਫਾੜ ਕੇ ਟੁੱਟੀ ਗੰਢੀ। ਚਾਲੀ ਮੁਕਤਿਆਂ ਉਪਰ ਏਨੇ ਖ਼ੁਸ਼ ਹੋਏ ਕਿ ਰਹਿੰਦੀ ਦੁਨੀਆਂ ਤਕ ਸਿੱਖਾਂ ਨੂੰ ਹੁਕਮ ਕੀਤਾ ਕਿ ਨਿਤਾਪ੍ਰਤੀ ਸਵੇਰੇ ਸਾਂਝ ਅਰਦਾਸ 'ਚ ਮੇਰੇ ਇਨ੍ਹਾਂ ਚਾਲੀ ਮੁਕਤਿਆਂ ਨੂੰ ਯਾਦ ਕੀਤਾ ਜਾਏ ਅਤੇ ਵਿਧਾਤੇ ਦੀ ਬਿਧ ਤੇ ਹੁਕਮ ਅਨੁਸਾਰ ਤਖ਼ਤ ਦਮਦਮਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਆਪਣਾ ਕਮਰਕੱਸਾ ਢਿੱਲਾ ਕੀਤਾ ਤੇ ਜੰਗਾਂ ਤੋਂ ਦਮ ਲਿਆ। ਨਿਤਾਪ੍ਰਤੀ ਲੱਖੀ ਜੰਗਲ ਵਿਚ ਆਉਣਾ ਸੁਣ ਕੇ ਸੰਗਤਾਂ ਹੁੰਮ ਹੁੰਮਾ ਕੇ ਦਰਸ਼ਨਾਂ ਨੂੰ ਆਉਣ ਲੱਗੀਆਂ:

ਲਖੀ ਜੰਗਲ ਖਾਲਸਾ ਆਇ ਦੀਦਾਰ ਲਗੋ ਨੇ।।  
ਸੁਣ ਕੈ ਸੱਦ ਮਾਹੀ ਦਾ ਮੇਂਹੀ ਪਾਣੀ ਘਾਹੁ ਮਤੋ ਨੇ।।  
ਕਿਸੇ ਨਾਲ ਨ ਰਲੀਆ ਕਾਈ ਕੋਈ ਸਉਕ ਪਿਯੋ ਨੇ।।  
ਗਿਆ ਫਿਰਾਕ, ਮਿਲਿਆ ਮਿਤ ਮਾਹੀ ਤਾ ਹੀ ਸ਼ੁਕਰ ਕਿਤੋਂ ਨੇ।।

ਇਥੇ ਸਿੱਖ ਸੰਗਤਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਤੁਸਾਂ ਕਹਿਆ ਸੀ ਕਿ ਜੰਗਾਂ ਤੋਂ ਵਿਹਲੇ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਆਖਿਆ, ਕਥਾ ਸੁਣਾਓਗੇ, ਸਮਝਾਵੋਗੇ ਤਾਂ ਗੁਰੂ ਸਾਹਿਬ ਨੇ ਧੀਰਮਲ ਦੇ ਪਰਿਵਾਰ ਪਾਸੋਂ ਕਰਤਾਰਪੁਰੋਂ ਬੀੜ ਮੰਗਵਾ ਭੇਜੀ ਪਰ ਉਨ੍ਹਾਂ ਦੇ ਬੀੜ ਨਾ ਦੇਣ ਤੇ ਗੁਰੂ ਸਾਹਿਬ ਨੇ ਆਪ ਭਾਈ ਮਨੀ ਸਿੰਘ ਜੀ ਪਾਸੋਂ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਅਤੇ ਇਸ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਯਥਾ-ਸਥਾਨ ਦਰਜ ਕਰਵਾਈ ਅਤੇ ਇਸ ਉਪਰ ਆਪ ਜੀ ਨੇ ਆਪਣੇ ਕਰ ਕਮਲਾਂ ਨਾਲ ਦਸਤਖ਼ਤ ਵੀ ਕੀਤੇ, ਇਸ ਨੂੰ ਦਮਦਮੀ ਬੀੜ ਸਾਹਿਬ ਆਖਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ 1708 ਈਸਵੀ ਵਿਚ ਨਾਂਦੇੜ ਵਿਖੇ ਗੁਰੂ ਗੋਬਿੰਦ ਜੀ ਨੇ ਦੇ ਕੇ ਖ਼ਾਲਸਾ ਪੰਥ ਨੂੰ ਹੁਕਮ ਕੀਤਾ :

ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥੁ।।  
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥੁ।।

ਅੱਜ ਦੇ ਸਮਾਜ ਵਿਚ, ਨਾ ਸਿਰਫ਼ ਸਾਡੇ ਦੇਸ਼ ਵਿਚ ਬਲਕਿ ਸਮੂਹ ਧਰਤੀ ਤੇ ਇਹ ਇਕ ਨਵੀਂ ਚੇਤਨਤਾ, ਨਵਾਂ ਵਾਤਾਵਰਨ ਉਗਮ ਰਹਿਆ ਹੈ। ਇਨਸਾਨ

ਵਿਗਿਆਨ ਦੇ ਗਿਆਨ ਸਦਕਾ ਨਿਤ ਨਵੀਆਂ ਪੁਲਾਂਘਾਂ ਪੁੱਟ ਰਹਿਆ ਹੈ, ਗਿਆਨ ਪ੍ਰਤੀ ਵੀ ਸੁਚੇਤ ਹੋ ਭਾਵਨਾਵਾਂ ਕੋਮਲ ਹੁੰਦੀਆਂ ਜਾ ਰਹੀਆਂ ਨੇ। ਮਨੁੱਖ ਦੁਖ-ਸੁੱਖ ਦੀ ਸਾਂਝ ਦੇਸ਼ਾਂ ਦੀ ਹੱਦਬੰਦੀ ਤੋੜ ਕੇ, ਇਕਸੁਰਤਾ ਨਾਲ ਮਨੁੱਖਤਾ ਦੇ ਹਰ ਔਖੇ ਸੌਖੇ ਸਮੇਂ ਭਾਈਵਾਲ ਹੋਣਾ ਲੋਚਦਾ ਹੈ। ਸੰਕਟ ਦੀ ਹਰ ਘੜੀ ਇਹ ਆਪਣੇ ਮਨ ਦੀ ਅੰਤਰੀਵ ਡੂੰਘੀ ਛਿਪੀ ਹੋਈ ਇਸ ਨੈਤਿਕ ਪ੍ਰਵ੍ਰਿਤੀ ਦਾ ਇਜ਼ਹਾਰ ਵੀ ਕਰਦਾ ਹੈ। ਮੁੱਦਤਾਂ ਤੋਂ ਮਨੁੱਖ ਵਿਚ ਨੇਕ ਨੀਤੀ ਦਾ ਸੁਭਾ ਮੌਜੂਦ ਹੈ। ਕਾਰਨ ਹੈ ਕਿ ਆਤਮਾ ਅੰਸ਼ ਹੈ ਗੁਣਾਂ ਦੇ ਸਾਗਰ ਪਰਮਾਤਮਾ ਦੀ, ਪਰ ਸੰਸਾਰ ਵਿਚ ਆ ਕੇ ਵਿਕਾਰਾਂ ਦੀ ਮੈਲ ਦੀ ਪਰਤ ਇਸ ਉੱਤੇ ਆਪਣਾ ਗਲਬਾ ਪਾ ਲੈਂਦੀ ਹੈ, ਵਿਕਾਰਾਂ ਦੇ ਅਧੀਨ ਹੋ ਮਨੁੱਖ ਮਨੁੱਖ ਤੋਂ ਦੂਰ ਹੋ ਜਾਂਦਾ ਹੈ, ਆਪਣੇ ਸੁਭਾ ਕਾਰਨ ਅਤੇ ਸੁਭਾ ਨਿਰਭਰ ਕਰਦਾ ਹੈ, ਵਿਚਾਰਾਂ ਤੇ। ਸਾਡੇ ਵਿਚਾਰ ਉਹੀ ਹੁੰਦੇ ਨੇ ਜੋ ਸਾਡੀ ਨਿਤਾਪ੍ਰਤੀ ਦੀ ਸੋਚਣੀ। ਅਗਰ ਕੋਈ ਨਿਤਾਪ੍ਰਤੀ ਨੇਕ ਖ਼ਿਆਲ ਸੋਚੇ, ਨੇਕ ਮਾਹੌਲ 'ਚ ਵਿਚਰੇ ਤਾਂ ਹੌਲੀ ਹੌਲੀ ਸਦਗੁਣਾਂ ਵਾਲਾ ਸੁਭਾ ਬਣ ਜਾਂਦਾ ਹੈ। ਵਿਚਾਰਾਂ ਵਿਚ ਏਕਤਾ ਲਿਆਉਣ ਲਈ ਸਦਗੁਣਾਂ ਦਾ ਹੋਣਾ ਬੁਨਿਆਦੀ ਜ਼ਰੂਰਤ ਹੈ। ਸਦਗੁਣਾਂ ਦੀ ਉਪਜ ਧਰਮ ਦੀ ਖੇਤੀ ਦਾ ਫਲ ਹੈ। ਅਗਰ ਕਿਸੇ ਵੀ ਧਰਮ ਦਾ ਨਿਰਪੱਖ ਅਵਲੋਕਨ ਕੀਤਾ ਜਾਏ ਅਤੇ ਉਸ ਦੇ ਉਸਾਰੂ ਗੁਣਾਂ ਨੂੰ, ਉਪਦੇਸ਼ਾਂ ਨੂੰ ਮਨ ਵਿਚ ਵਸਾਇਆ ਜਾਏ ਤਾਂ ਮਨੁੱਖਤਾ ਵਿਚ ਵਖਰੇਵੇਂ ਦੀਆਂ ਦਰਾਰਾਂ ਕਦੇ ਨਾ ਪੈਣ। ਹਰ ਮਜ਼ਹਬ ਦੀ ਤੱਕਣੀ ਵਿਚ ਅੰਤਾਂ ਦਾ ਸਰੂਰ ਹੁੰਦਾ ਹੈ, ਪਤਾ ਨਹੀਂ ਮਨੁੱਖ ਇਸ ਨੂੰ ਆਪਣੀ ਸੰਕੀਰਣ ਸੋਚਣੀ ਨਾਲ ਖੂੰਖਾਰ ਕਿਉਂ ਬਣਾ ਦਿੰਦਾ ਹੈ। ਸੰਕੀਰਣ ਸੋਚਣੀ ਨੂੰ ਤਿਆਗਣ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ਾਂ ਅਤੇ ਰਹਿਨੁਮਾਈ ਦਾ ਅਨੁਸਰਨ ਕਰਨਾ ਸਮੂਹ ਵਿਸ਼ਵ ਲਈ ਸੁਖਦਾਈ ਤੇ ਸ਼ਾਂਤੀ ਸਥਾਪਿਤ ਕਰਨ ਦਾ ਇਕ ਅਚੂਕ ਵਸੀਲਾ ਬਣ ਸਕਦਾ ਹੈ। ਅਗਰ ਅੱਜ ਦੁਨੀਆਂ ਵਿਚ ਲੋੜ ਹੈ, ਤਾਂ ਉਹ ਹੈ ਵਿਸ਼ਵ ਸ਼ਾਂਤੀ, ਸਾਂਝਾ ਭਾਈਚਾਰਾ ਤੇ ਮਨੁੱਖ ਦਾ ਮਨੁੱਖਤਾ ਪ੍ਰਤਿ ਪ੍ਰੇਮ। ਅੱਜ ਜ਼ਰੂਰਤ ਹੈ ਸੰਸਾਰ ਦੇ ਬੁੱਧੀਜੀਵੀ ਇਕ ਸਟੇਜ ਤੇ ਆਉਣ, ਧਰਮਾਂ ਦੀ ਕੱਟੜਤਾ ਦੀ ਰੰਗਤ ਤੋਂ ਰਹਿਤ ਹੋ ਕੇ ਆਪੋ ਆਪਣੇ ਸੱਚੇ ਮਨ ਨਾਲ ਧਾਰਮਿਕ ਗ੍ਰੰਥਾਂ ਦਾ ਅਧਿਐਨ ਕਰਨ ਅਤੇ ਜੋ ਸੱਚਾਈ ਸਾਰਿਆਂ ਦੀ ਸਮਝ ਵਿਚ ਆਵੇ, ਉਹ ਸਰਬ ਸਾਂਝੀ ਮਨੁੱਖਤਾ ਦੇ ਭਲੇ ਲਈ, ਸਾਰੀ ਲੋਕਾਈ, ਸਾਰੀ ਮਨੁੱਖਤਾ ਨੂੰ ਸੁਣਾਈ ਜਾਵੇ।

ਜਿਵੇਂ ਪ੍ਰਦੂਸ਼ਣ ਤੋਂ ਰਹਿਤ ਅਗਰ ਸਵੱਛ ਮੀਂਹ ਕਿਧਰੇ ਵਰਸਦਾ ਹੈ ਤਾਂ ਧਰਤੀ ਦਾ ਕਣ ਕਣ ਰਸ ਨਾਲ ਭਰ ਜਾਂਦਾ ਹੈ, ਧਰਤੀ ਵਿਚੋਂ ਇਕ ਮਹਿਕ ਉੱਠਦੀ ਹੈ, ਸੀਤਲ ਪਉਣ ਰੁਮਕਦੀ ਹੈ, ਜੋ ਕੁਦਰਤ ਦੇ ਹਰ ਜੀਵ ਲਈ ਸੁਖਦਾਈ ਤੇ ਸੀਤਲ ਭਾਸਦੀ ਹੈ। ਤਿਵੇਂ ਅਗਰ ਗੁਰਬਾਣੀ ਦੀ ਨਿਰੋਲ ਵਰਖਾ, ਸੰਕੀਰਣ ਵਿਚਾਰਾਂ ਦੀ ਮਿਲਾਵਟ

ਤੋਂ ਰਹਿਤ ਹੋ, ਅਗਰ ਮਨੁੱਖਤਾ ਤੇ ਸਰਬ ਦੇ ਭਲੇ ਲਈ ਕੀਤੀ ਜਾਵੇ ਤਾਂ ਅਸ਼ਾਂਤੀ ਵਿਚ ਤਪਦੀ ਹੋਈ ਲੋਕਾਈ ਨੂੰ ਸ਼ਾਂਤੀ, ਸੀਤਲਤਾ, ਰਾਹਤ ਅਤੇ ਪ੍ਰੇਮ ਦੀ ਠੰਢੀ ਰੁਮਕਦੀ ਹੋਈ ਸਵੱਛ ਪਉਣ, ਆਤਮਾ ਅਤੇ ਪਰਮ ਆਤਮਾ ਦੇ ਮਿਲਾਪ ਦੇ ਸਮਰਥ ਹੋ ਸਕਦੀ ਹੈ। ਫਿਰ ਇਹ ਉਹੀ ਪਉਣ ਹੋਵੇਗੀ, ਜਿਸ ਦਾ ਜ਼ਿਕਰ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਰਾਹੀਂ ਕੀਤਾ ਹੈ :

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 8)

ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪਣਾ ਆਸ਼ਾ ਇਹੀ ਜ਼ਾਹਿਰ ਕੀਤਾ ਹੈ ਕਿ ਐ ਜਗਤ ਦੇ ਪ੍ਰਾਣੀਓ ਤੁਸੀਂ ਪਰਮ ਪਿਤਾ ਪਰਮਾਤਮਾ ਦੀ ਗੋਦ 'ਚ ਖੇਡੋ ਨਾ ਕਿ ਇਕ ਦੂਸਰੇ ਨਾਲ ਉਲਝੋ। ਤੁਸੀਂ ਉਸ ਦੀ ਸੰਤਾਨ ਜੇ, ਭਰਾ ਭਰਾ ਜੇ, ਪ੍ਰੇਮ ਨਾਲ ਰਹੋ :

ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਭਾਈ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 611)

# ਗੁਰਬਾਣੀ ਵਿਚ ਸ਼ਬਦ-ਗੁਰੂ ਦਾ ਸਿੱਧਾਂਤ

*ਹਰਭਜਨ ਸਿੰਘ ਬਟਾਲਵੀ*

ਸ਼ਬਦ ਦਾ ਮਹੱਤਵ ਸੰਸਾਰ ਭਰ ਵਿਚ ਮੰਨੇ ਜਾਣ ਵਾਲਾ ਮਹੱਤਵ ਹੈ ਅਤੇ ਹਰ ਧਰਮ ਨੇ ਹੀ ਕਿਸੇ ਨਾ ਕਿਸੇ ਰੂਪ ਵਿਚ ਇਸ ਨੂੰ ਮੰਨ ਕੇ ਮਹੱਤਤਾ ਦਿੱਤੀ ਹੈ। ਸਿੱਖ ਧਰਮ ਦੁਨੀਆਂ ਦਾ ਨਵੀਨਤਮ ਧਰਮ ਹੋਣ ਕਰਕੇ ਇਸ ਵਿਚ ਆਧੁਨਿਕ ਸੋਚ, ਆਧੁਨਿਕ ਵਿਸ਼ਵਾਸ ਅਤੇ ਅੱਤ ਆਧੁਨਿਕ ਫਲਸਫਾ ਇਕੱਠਾ ਪੇਸ਼ ਕੀਤਾ ਗਿਆ ਹੈ। ਗੁਰੂ ਸਾਹਿਬਾਨ ਨੇ ਬਹੁਤ ਸਾਰਾ ਅਧਿਐਨ ਕਰਕੇ, ਉਸ ਨੂੰ ਸੰਸਾਰਿਕ ਕਦਰਾਂ-ਕੀਮਤਾਂ ਨਾਲ ਜੋੜ ਕੇ ਇਕ ਵੱਖਰੀ ਦਿਸ਼ਾ ਪ੍ਰਦਾਨ ਕੀਤੀ ਹੈ ਜਿਸ ਵਿਚ ਪੁਰਾਤਨ ਚਿੰਤਨ ਦੀਆਂ ਵੀ ਸਾਰੀਆਂ ਗੱਲਾਂ ਹਨ ਅਤੇ ਨਵੀਨਤਮ ਸੋਚ ਵੀ ਸ਼ਾਮਿਲ ਹੈ। ਇਸੇ ਕਾਰਨ ਹੀ ਕਈ ਪੁਰਾਨੀਆਂ ਗੱਲਾਂ ਨਵੇਂ ਰੂਪ ਵਿਚ ਵੀ ਹਨ ਅਤੇ ਪੁਰਾਣੇ ਰੂਪ ਦਾ ਆਧੁਨਿਕ ਰੂਪ ਵੀ ਸਿਰਜਦੀਆਂ ਹੋਈਆਂ ਮਨੁੱਖ ਨੂੰ ਇਸ ਜੀਵਨ ਲਈ ਹਰ ਪੱਖੋਂ ਤਿਆਰ ਕਰਦੀਆਂ ਹਨ। ਗੁਰੂ ਦੀ ਮਹਾਨਤਾ ਨੂੰ ਸ਼ਬਦ ਰੂਪ ਵਿਚ ਤਾਂ ਸਭ ਧਰਮਾਂ ਨੇ ਮਾਨਤਾ ਦਿੱਤੀ ਹੈ ਪਰ ਸਿੱਖ ਧਰਮ ਵਿਚ ਸ਼ਬਦ-ਗੁਰੂ ਦੇ ਸਿੱਧਾਂਤ ਨੂੰ ਸਰਵਉੱਚ, ਵਿਲੱਖਣ ਅਤੇ ਅਤਿ ਸੂਖਮ ਮੰਨਿਆ ਗਿਆ ਹੈ। ਇਸਨੂੰ ਮੰਨਿਆ ਹੀ ਨਹੀਂ ਗਿਆ ਸਗੋਂ ਇਸਨੂੰ ਮਨੁੱਖੀ ਸਰੀਰ ਦੇ ਸੀਮਿਤ ਘੇਰੇ ਤੋਂ ਬਹੁਤ ਉੱਤੇ ਲੈ ਜਾ ਕੇ ਵਾਹਿਗੁਰੂ ਅਤੇ ਗੁਰੂ ਚਿੰਤਨ ਦੇ ਆਤਮਿਕ ਸਰੂਪ ਨਾਲ ਜੋੜਦਾ ਹੋਇਆ ਮੰਨਿਆ ਗਿਆ ਹੈ। ਇਵੇਂ ਹੀ ਸ਼ਬਦ ਨੂੰ ਵਾਹਿਗੁਰੂ ਦੀ ਸੰਪੂਰਨ ਸ਼ਕਤੀ ਕਿਹਾ ਗਿਆ ਹੈ ਜੋ ਖੰਡ-ਬ੍ਰਹਿਮੰਡ ਸਭ ਨੂੰ ਚਲਾ ਰਹੀ ਹੈ। ਅਨਹਦ ਸ਼ਬਦ ਨੂੰ ਸ੍ਰਿਸ਼ਟੀ ਦਾ ਰਚਨਹਾਰ ਮੰਨਿਆ ਗਿਆ ਹੈ ਅਤੇ ਇਹ ਵੀ ਕਿਹਾ ਗਿਆ ਹੈ ਕਿ ਇਸੇ ਰਾਹੀਂ ਹੀ ਵਿਨਾਸ਼ ਵੀ ਹੁੰਦਾ ਹੈ:

> ਉਤਪਤਿ ਪਰਲਉ ਸਬਦੇ ਹੋਵੈ॥
> ਸਬਦੇ ਹੀ ਫਿਰਿ ਓਪਤਿ ਹੋਵੈ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 117)

ਸ਼ਬਦ ਦਾ ਪ੍ਰਕਾਸ਼ ਘਟਿ ਘਟਿ ਵਿਚ ਹੈ। ਇਸੇ ਦੁਆਰਾ ਹੀ ਮਨੁੱਖ ਵਾਹਿਗੁਰੂ ਨਾਲ ਮਿਲ ਸਕਦਾ ਹੈ। ਹਰ ਥਾਂ ਗੁਪਤ ਜਾਂ ਪ੍ਰਗਟ ਰੂਪ ਵਿਚ ਸ਼ਬਦ ਪਰਿਪੂਰਨ ਹੈ:

> ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ॥
> (*ਗੁਰੂ ਗ੍ਰੰਥ ਸਾਹਿਬ,* ਪੰਨਾ 448)

---

* ਸਾਬਕਾ ਪ੍ਰੋਡਿਊਸਰ, ਆਕਾਸ਼ਬਾਣੀ, ਜਲੰਧਰ।

ਇੰਜ ਹੀ:

ਏਕੋ ਸਬਦੁ ਏਕੋ ਪ੍ਰਭੁ ਵਰਤੈ ਸਭ ਏਕਸੁ ਤੇ ਉਤਪਤਿ ਚਲੈ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1334)

ਭਾਵ ਇਹ ਕਿ ਸਬਦ ਹੀ ਆਧਾਰ ਹੈ ਅਤੇ ਇਸੇ ਨੇ ਹੀ ਪ੍ਰਭੂ-ਮਿਲਾਪ ਕਰਵਾਉਣਾ ਹੈ। ਸ਼ਬਦ ਦੇ ਚਾਨਣ ਬਿਨਾਂ ਸੰਸਾਰ ਵਿਚ ਹੇਨਰਾ ਹੀ ਹਨੇਰਾ ਹੈ। ਕਿਸੇ ਵੀ ਹੋਰ ਢੰਗ ਨਾਲ ਅਰਥਾਤ ਸਿਆਣਪਾਂ, ਚਤੁਰਾਈਆਂ, ਭੇਖਾਂ ਆਦਿ ਰਾਹੀਂ ਪ੍ਰਭੂ ਪ੍ਰਾਪਤੀ ਨਹੀਂ ਹੋ ਸਕਦੀ। ਇਹ ਤਾਂ ਸ਼ਬਦ ਦੁਆਰਾ ਹੀ ਸੰਭਵ ਹੈ। ਗੁਰੂ ਅਰਮਦਾਸ ਜੀ ਫੁਰਮਾਂਦੇ ਹਨ।

ਜੀਆ ਅੰਦਰਿ ਜੀਉ ਸਬਦੁ ਹੈ ਜਿਤੁ ਸਹ ਮੇਲਾਵਾ ਹੋਇ॥
ਬਿਨੁ ਸਬਦੈ ਜਗਿ ਆਨ੍ੇਰੁ ਹੈ ਸਬਦੇ ਪਰਗਟੁ ਹੋਇ॥
ਪੰਡਿਤ ਮੋਨੀ ਪੜਿ ਪੜਿ ਥਕੇ ਭੇਖ ਥਕੇ ਤਨੁ ਧੋਇ॥
ਬਿਨੁ ਸਬਦੈ ਕਿਨੈ ਨ ਪਾਇਓ ਦੁਖੀਏ ਚਲੇ ਰੋਇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1250)

ਇੰਜ ਸ਼ਬਦ ਦੀ ਮਹਾਨਤਾ ਜਿੱਥੇ ਵਿਲੱਖਣ ਹੈ, ਉਥੇ ਕਈ ਕੁਝ ਦਰਸਾਉਂਦੀ ਹੈ, ਜਿਸ ਵਿਚ ਸ਼ਬਦ ਦੇ ਗੁਰੂ ਹੋਣ ਦੀ ਗੱਲ ਵੀ ਸ਼ਾਮਿਲ ਹੈ।

ਕੇਵਲ ਸ਼ਬਦ ਦੁਆਰਾ ਹੀ ਬ੍ਰਹਮ ਦੀ ਪਛਾਣ ਹੋ ਸਕਦੀ ਹੈ, ਇਸ ਲਈ ਸ਼ਬਦ ਹੀ ਗੁਰੂ ਹੈ, ਪੀਰ ਹੈ ਅਤੇ ਗਹਿਰ ਗੰਭੀਰ ਹੈ, ਰਾਹ ਦਸੇਰਾ ਹੈ ਅਤੇ ਇਸ ਬਿਨਾਂ ਮਾਇਆ ਵਿਚ ਪਾਗਲ ਹੋ ਕੇ ਹੀ ਫਿਰਨ ਵਾਲੀ ਗੱਲ ਰਹਿ ਜਾਂਦੀ ਹੈ:

ਸਬਦ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 635)

ਸਤਿਗੁਰਾਂ ਅੰਦਰ ਸ਼ਬਦ 'ਜੋਤਿ ਪ੍ਰਕਾਸਮਾਨ' ਸੀ। ਉਨ੍ਹਾਂ ਦੁਆਰਾ ਉਚਾਰੀ ਬਾਣੀ ਧੁਰ ਕੀ ਬਾਣੀ ਹੈ। ਕਿਸੇ ਕਾਰਨ ਹੀ ਇਸ ਨੂੰ ਨਿਰੰਕਾਰ ਦੀ ਬਾਣੀ ਕਿਹਾ ਗਿਆ ਹੈ ਅਤੇ ਸ਼ਬਦ-ਗੁਰੂ ਮੰਨਿਆ ਗਿਆ ਹੈ। ਇਸ ਅਨੁਸਾਰ ਸਤਿਗੁਰੂ ਅਤੇ ਸ਼ਬਦ ਵਿਚ ਕੋਈ ਭੇਦ ਨਹੀਂ। ਅਸਲ ਵਿਚ ਗੁਰੂ ਸਾਹਿਬਾਨ ਦੀ ਆਤਮਿਕ ਜੋਤਿ ਨੇ ਪ੍ਰਭੂ ਵਿਚ ਅਭੇਦ ਹੋ ਕੇ ਜੋ ਬਾਣੀ ਉਚਾਰਨ ਕੀਤੀ ਹੈ ਉਹ ਵਾਹਿਗੁਰੂ ਦਾ ਆਪਣਾ ਹੁਕਮੀ ਸ਼ਬਦ ਹੈ। ਇਹੀ ਕਾਰਨ ਹੈ ਕਿ ਗੁਰੂ ਗ੍ਰੰਥ ਸਾਹਿਬ ਨੂੰ ਅਤੇ ਇਸ ਵਿਚਲੀ ਬਾਣੀ ਨੂੰ ਗੁਰੂ ਦਾ ਦਰਜਾ ਦਿੱਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਤਾਂ ਆਪਣੇ ਇਕ ਫੁਰਮਾਣ ਵਿਚ ਇਹ ਵੀ ਕਿਹਾ ਹੈ ਕਿ ਪ੍ਰਭੂ ਨੇ ਆਪਣਾ ਆਪ ਸ਼ਬਦ-ਗੁਰੂ ਵਿਚ

ਸਮਾਇਆ ਹੈ:

ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1279)

ਸ਼ਬਦ, ਅਕਾਲ ਪੁਰਖ ਦੇ, ਸਰਬ ਸ਼ਕਤੀਮਾਨ ਦੇ ਘਰ ਦਾ ਉਹ ਗਿਆਨ ਹੈ ਜੋ ਸਤਿਗੁਰਾਂ ਦੇ ਹਿਰਦੇ ਵਿਚ ਪ੍ਰਕਾਸ਼ਵਾਨ ਹੋ ਕੇ ਸੰਸਾਰ ਤਕ ਪੁੱਜਾ ਹੈ। ਉਂਜ ਇਸ ਸਮੁੱਚੀ ਪ੍ਰਕ੍ਰਿਆ ਵਿਚ ਗੁਰੂ ਸਾਹਿਬਾਂ ਨੇ ਲੋਕਾਂ ਪਾਸ ਜਾ ਜਾ ਕੇ ਸ਼ਬਦ ਵਿਚਾਰ ਉੱਤੇ ਜ਼ੋਰ ਦਿੱਤਾ ਅਤੇ ਉਨ੍ਹਾਂ ਨੂੰ ਇਕ ਵੱਡੇ ਭਰਮ ਜਾਲ ਵਿਚੋਂ ਕੱਢਿਆ। ਕਹਿਣਾ ਤਾਂ ਇਹ ਚਾਹੀਦਾ ਹੈ ਕਿ ਇਹ ਉਨ੍ਹਾਂ ਦਾ ਵੱਖਰਾ ਅਤੇ ਵਿਲੱਖਣ ਢੰਗ ਹੀ ਸੀ ਜਿਸਨੇ ਇੰਨੇ ਲੋਕਾਂ ਨੂੰ ਪ੍ਰਭਾਵਿਤ ਕੀਤਾ ਅਤੇ ਉਨ੍ਹਾਂ ਦੇ ਦੱਸੇ ਰਾਹ ਉੱਤੇ ਤੁਰਨ ਲਈ ਪ੍ਰੇਰਿਤ ਕੀਤਾ। ਸਿੱਧ ਜੋ ਉਸ ਵੇਲੇ ਸਭ ਦੁਨੀਆਂ ਨੂੰ ਪਿੱਛੇ ਲਾਈ ਫਿਰਦੇ ਸਨ ਕਿਸੇ ਵੀ ਢੰਗ ਨਾਲ ਕਾਬੂ ਆਉਣ ਵਾਲੇ ਨਹੀਂ ਸਨ। ਉਹਨਾਂ ਨਾਲ ਗੋਸ਼ਟਾਂ ਕਰਕੇ ਅਥਵਾ ਗੱਲਬਾਤ ਕਰਕੇ ਨਾਮ ਸਿਮਰਨ ਦੀ ਜੋ ਮਹਿਮਾ ਦਰਸਾਈ ਗਈ ਹੈ, ਉਸਨੇ ਸਿੱਧਾਂ ਨੂੰ ਅਤਿ ਪ੍ਰਭਾਵਿਤ ਕੀਤਾ:

ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣ ਗੁਰੂ ਜਿਸ ਕਾ ਤੂ ਚੇਲਾ॥
ਕਵਣ ਕਥਾ ਜੇ ਰਹਹੁ ਨਿਰਾਲੇ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ॥
ਏਸੁ ਕਥਾ ਕਾ ਦੇਇ ਬੀਚਾਰੁ॥ ਭਵਜਲੁ ਸਬਦਿ ਲੰਘਾਵਣਹਾਰ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 942-43)

ਭਾਵ ਇਹ ਕਿ ਪ੍ਰਾਣ ਹੀ ਹਸਤੀ ਦਾ ਆਰੰਭ ਹਨ ਅਤੇ ਇਹੀ ਸਮਾਂ ਸਤਿਗੁਰ ਦੇ ਮਤ ਦਾ ਹੈ। ਸ਼ਬਦ ਗੁਰੂ ਹੈ ਅਤੇ ਸ਼ਬਦ ਵਿਚ ਸੁਰਤੀ ਦਾ ਨਿਰੰਤਰ ਟਿਕਣਾ ਇਕ ਚੇਲੇ ਦੀ ਨਿਆਈਂ ਹੈ। ਜੋ ਪੁਰਸ਼ ਪ੍ਰਭੂ ਦੀ ਕਥਾ ਹਿਰਦੇ ਵਿਚ ਵਸਾ ਕੇ ਜਾਂ ਰੱਖ ਕੇ ਮਾਇਆ ਤੋਂ ਨਿਰਲੇਪ ਰਹਿੰਦਾ ਹੈ। ਸਿਰਫ ਗੁਰ ਸ਼ਬਦ ਰਾਹੀਂ ਹੀ ਪ੍ਰਭੂ ਦੀ ਕਥਾ ਵਿਚਾਰੀ ਜਾਂਦੀ ਹੈ ਅਤੇ ਗੁਰੂ ਰਾਹੀਂ ਹੀ ਹਉਮੈ ਦੀ ਅਗਨੀ ਦੂਰ ਕੀਤੀ ਜਾਂਦੀ ਹੈ:

ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥
ਅਕਥ ਕਥਾ ਲੇ ਰਹਉ ਨਿਰਾਲਾ॥ ਨਾਨਕ ਜੁਗਿ ਜੁਗਿ ਗੁਰ ਗੋਪਾਲਾ॥
ਏਕੁ ਸਬਦੁ ਜਿਤੁ ਕਥਾ ਵੀਚਾਰੀ॥ ਗੁਰਮੁਖਿ ਹਉਮੈ ਅਗਨਿ ਨਿਵਾਰੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 943)

ਇਹ ਸਿੱਧਾਂਤ ਦਸਦਾ ਹੈ ਕਿ ਗੁਰੂ ਗ੍ਰੰਥ ਜੋ ਇਸ ਗੁਰਬਾਣੀ ਦਾ ਮਹਾਨ ਸੰਕਲਨ ਹੈ, ਕਿੰਨਾ ਮਹਾਨ ਹੈ। ਭਾਈ ਗੁਰਦਾਸ ਨੇ ਵੀ ਇੰਜ ਕਿਹਾ ਹੈ:

ਸਬਦੁ ਗੁਰੂ ਗੁਰੁ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ॥
(ਵਾਰ 7 : 20)

ਭਾਈ ਗੁਰਦਾਸ ਜੀ ਨੇ ਸ਼ਬਦ-ਗੁਰੂ ਦੇ ਸਿੱਧਾਂਤ ਨੂੰ ਸੁੰਦਰ ਸ਼ਬਦਾਂ ਅਤੇ ਢੁਕਵੀਆਂ ਉਪਮਾਵਾਂ ਰਾਹੀਂ ਦ੍ਰਿੜ੍ਹ ਕਰਵਾਇਆ ਹੈ। ਉਹ ਦਸਦੇ ਹਨ ਕਿ ਜਿਵੇਂ ਫਲ ਤੋਂ ਰੁੱਖ ਅਤੇ ਰੁੱਖ ਤੋਂ ਫਲ ਉਪਜਦਾ ਹੈ, ਜਿਵੇਂ ਚੰਦਨ ਵਿਚ ਸੁਗੰਧ ਅਤੇ ਸੁਗੰਧ ਵਿਚ ਚੰਦਨ ਹੈ, ਲੱਕੜ ਵਿਚ ਅੱਗ ਅਤੇ ਅੱਗ ਵਿਚ ਲੱਕੜ ਹੈ ਆਦਿ। ਸਭ ਕੁੱਝ ਹੈਰਾਨੀ ਭਰਿਆ ਹੈ। ਇੰਜ ਹੀ ਸਤਿਗੁਰ ਅਤੇ ਸ਼ਬਦ ਵਿਚ ਕੋਈ ਅੰਤਰ ਨਹੀਂ ਅਰਥਾਤ ਇਹ ਦੋਵੇਂ ਹੀ ਇਕ ਦੂਜੇ ਵਿਚ ਸਮਾਏ ਹੋਏ ਹਨ। ਸਤਿਗੁਰੂ ਵਿਚ ਸ਼ਬਦ ਦਾ ਨਿਵਾਸ ਹੈ ਅਤੇ ਸ਼ਬਦ ਵਿਚ ਸਤਿਗੁਰੂ ਦਾ। ਵਾਹਿਗੁਰੂ ਦੇ ਗਿਆਨ ਵਿਚ ਧਿਆਨ ਜੋੜਿਆਂ ਹੀ ਇਸ ਹੈਰਾਨੀ ਭਰੀ ਰਮਜ਼ ਦੀ ਸੋਝੀ ਪੈਂਦੀ ਹੈ:

ਜੈਸੇ ਫਲ ਸੇ ਬਿਰਖੁ, ਬਿਰਖੁ ਸੇ ਹੋਤ ਫਲ,
ਅਦਭੁਤਿ ਗਤਿ, ਕਛੁ ਕਹਨੁ ਨ ਆਵੈ ਜੀ॥
ਜੈਸੇ ਬਾਸੁ ਬਾਵਨ ਮੇਂ, ਬਾਵਨੁ ਹੈ ਬਾਸ ਬਿਖੈ,
ਬਿਸਮ ਚਰਿਤ੍ਰ, ਕੋਊ ਨ ਮਰਮੁ ਪਾਵੈ ਜੀ॥
ਕਾਸਟ ਮੈਂ ਅਗਨਿ ਤੈ ਅਗਨਿ ਮੈਂ ਕਾਸਟ ਹੈ,
ਅਤਿ ਅਸਚਰਜ ਹੈ, ਕੌਤਕ ਕਹਾਵੈ ਜੀ॥
ਸਤਿਗੁਰ ਮੈਂ ਸਬਦ, ਮੈ ਸਤਿਗੁਰ ਹੈ,
ਨਿਰਗੁਨ ਗਿਆਨ, ਧਿਆਨ ਸਮਝਾਵੈ ਜੀ॥ (*ਕਬਿੱਤ ਸਵੈਯਾ*, 534)

ਸਰੀਰ ਤਾਂ ਨਾਸ਼ਮਾਨ ਹੈ, ਇਹ ਤਾਂ ਇਕ ਸਾਧਨ ਜਾਂ ਵਸੀਲਾ ਹੈ ਜਿਸ ਰਾਹੀਂ ਗਿਆਨ ਪ੍ਰਗਟ ਹੁੰਦਾ ਹੈ। ਏਸੇ ਕਰਕੇ ਗੁਰੂ ਗ੍ਰੰਥ ਵਿਚ ਗੁਰੂ ਸ਼ਾਹਿਬਾਂ ਦੇ ਨਾਲ ਨਾਲ ਬਹੁਤ ਸਾਰੇ ਸੰਤਾਂ ਅਤੇ ਭਗਤਾਂ ਦੀ ਬਾਣੀ ਦਰਜ ਹੈ। ਉਹ ਵੱਖ ਵੱਖ ਜ਼ਾਤਾਂ, ਧਰਮਾਂ, ਫਿਰਕਿਆਂ ਆਦਿ ਦੇ ਹਨ ਪਰ ਕਿਉਂਕਿ ਉਨ੍ਹਾਂ ਦੇ ਖ਼ਿਆਲ ਉੱਚੇ ਅਤੇ ਸੁੱਚੇ ਹਨ, ਇਸ ਕਰਕੇ ਉਹਨਾਂ ਨੂੰ ਇਸ ਮਹਾਨ ਗ੍ਰੰਥ ਵਿਚ ਸ਼ਾਮਿਲ ਕੀਤਾ ਗਿਆ ਹੈ। ਇਥੋਂ ਇਸ ਦੀ ਵਿਸ਼ਵ ਚੇਤਨਾ, ਵਿਸ਼ਵ ਸੋਚ ਅਤੇ ਸਮੁੱਚੇ ਮਨੁੱਖ ਦੀ ਭਲਾਈ ਦਾ ਪਤਾ ਲੱਗਦਾ ਹੈ। ਉਹਨੀਂ ਦਿਨੀ ਜ਼ਾਤਪਾਤ ਦਾ ਜ਼ੋਰ ਸੀ ਅਤੇ ਮਨੁੱਖ ਹਰ ਤਰਾਂ ਨਾਲ ਆਪਣੇ ਆਪ ਨੂੰ ਵੱਡਾ ਅਤੇ ਦੂਜਿਆਂ ਨੂੰ ਛੋਟਾ ਸਮਝਦਾ ਸੀ-ਦੇਸ਼, ਇਲਾਕੇ, ਧਰਮ, ਜ਼ਾਤ, ਕਬੀਲੇ, ਕੰਮਕਾਰ ਆਦਿ ਸਭ ਉਹ ਗੱਲਾਂ ਸਨ ਜਿਨ੍ਹਾਂ ਨੇ ਮਨੁੱਖ ਮਨੁੱਖ ਵਿਚ ਵੰਡੀਆਂ ਪਾ ਰੱਖੀਆਂ ਸਨ। ਇਥੋਂ ਤਕ ਕਿ ਕੁਝ ਇੱਕ ਨੂੰ ਤਾਂ ਪਸ਼ੂਆ ਤੋਂ ਘਟੀਆਂ ਸਮਝਿਆ ਜਾਂਦਾ ਸੀ ਅਤੇ ਕੁਝ ਇਕ ਨੂੰ ਦੇਵਤਿਆਂ ਤੋਂ ਵੀ ਉੱਤੇ ਗਿਣਿਆ ਜਾਂਦਾ ਸੀ। ਇਹ

ਸਮੱਸਿਆ ਜਾਂ ਵਿਤਕਰਾ ਸਮੁੱਚੇ ਸੰਸਾਰ ਵਿਚ ਸੀ। ਇਸ ਨੂੰ ਦੂਰ ਕਰਨ ਦਾ ਅਮਲੀ ਤਜਰਬਾ ਅਤੇ ਅਮਲੀ ਪੇਸ਼ਕਾਰੀ ਜਿੰਨੇ ਚੰਗੇ ਢੰਗ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੀ ਹੈ ਉੱਨੀ ਸ਼ਾਇਦ ਹੀ ਕਿਤੇ ਹੋਰ ਮਿਲਦੀ ਹੋਵੇ :

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 594)

ਇਹ ਅਟੱਲ ਸੱਚਾਈ ਹੈ ਜਿਸ ਤੋਂ ਸੰਸਾਰ ਦਾ ਕੋਈ ਵੀ ਧਰਮ ਜਾਂ ਮਜ਼ਹਬ ਇਨਕਾਰ ਨਹੀਂ ਕਰ ਸਕਦਾ। ਕਹਿਣਾ ਤਾਂ ਇਹ ਚਾਹੀਦਾ ਹੈ ਕਿ ਸੰਸਾਰ ਪੱਧਰ ਤੇ ਜੋ ਸੱਚਾਈ ਮਹੱਤਵਪੂਰਨ ਹੈ ਅਤੇ ਹਰ ਥਾਂ ਲਾਗੂ ਹੈ, ਉਹ ਸਭ ਦੀ ਸਭ ਗੁਰੂ ਗ੍ਰੰਥ ਵਿਚ ਦਿੱਤੀ ਗਈ ਹੈ। ਸ਼ਬਦ ਵਿਚਾਰਨ ਤੇ ਹੀ ਅਕਾਲ ਪੁਰਖ ਤਕ ਪਹੁੰਚ ਹੋ ਸਕਦੀ ਹੈ:

ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 59)

ਅਰਥਾਤ ਇੰਨੀ ਵੱਡੀ ਵਡਿਆਈ ਦਾ ਮਾਲਕ ਹੈ ਕਿ ਅਲੱਖ-ਅਗੋਚਰ ਵਾਹਿਗੁਰੂ ਨੂੰ ਗੁਰੂ ਦੇ ਸ਼ਬਦ ਦੁਆਰਾ ਲਖਿਆ ਜਾ ਸਕਦਾ ਹੈ:

ਸਭ ਸਬਦਿ ਸਮਾਵੈ ਜਾਂ ਤੁਧੁ ਭਾਵੈ ਤੇਰੈ ਸਬਦਿ ਵਡਿਆਈ॥
ਗੁਰਮੁਖਿ ਬੁਧਿ ਪਾਈਐ ਆਪੁ ਗਵਾਈਐ ਸਬਦੇ ਰਹਿਆ ਸਮਾਈ॥
ਤੇਰਾ ਸਬਦੁ ਅਗੋਚਰੁ ਗੁਰਮੁਖਿ ਪਾਈਐ ਨਾਨਕ ਨਾਮਿ ਸਮਾਇ ਜੀਉ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 448)

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਧੁਰੋਂ ਪ੍ਰਾਪਤ ਹੋਈ ਬਾਣੀ ਹੈ, ਇਹ ਕਿਸੇ ਵਿਅਕਤੀ ਵੱਲੋਂ ਰਚੀ ਗਈ ਕਵਿਤਾ ਨਹੀਂ ਸਮਝਣਾ ਚਾਹੀਦਾ:

ਜੈਸੀ ਮੈ ਆਵੈ ਖਸਮ ਕੀ ਬਾਣੀ
ਤੈਸੜਾ ਕਰੀ ਗਿਆਨੁ ਵੇ ਲਾਲੋ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 722)

ਭਾਵ ਇਹ ਕਿ ਇਲਹਾਮ ਗੁਰੂ ਸਾਹਿਬਾਨ ਨੂੰ ਇਲਾਹੀ ਤੌਰ ਤੇ ਹੁੰਦਾ ਹੈ ਸੀ। ਉਹ ਉਸੇ ਨੂੰ ਹੀ ਬਿਆਨ ਕਰਦੇ ਸਨ:

ਅਥਵਾ:

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 566)

ਅਥਵਾ ਇਹ ਸਭ ਤਾਂ ਉਸੇ ਦੀ ਹੀ ਮਰਜ਼ੀ ਹੈ ਜਾਂ ਉਸੇ ਦਾ ਹੀ ਹੁਕਮ ਹੈ ਜਿਸ ਅਨੁਸਾਰ ਇਹ ਸਾਰੀ ਰਚਨਾ ਪੇਸ਼ ਕੀਤੀ ਗਈ ਹੈ:

ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ॥
ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 39)

ਏਸੇ ਲਈ ਹੀ ਇਸ ਪਵਿੱਤਰ ਬਾਣੀ ਨੂੰ ਗੁਰੂ ਦਾ ਦਰਜਾ ਦਿੱਤਾ ਗਿਆ ਹੈ। ਗੁਰੂ ਦੀ ਵਡਿਆਈ ਤਾਂ ਸੰਸਾਰ ਦੇ ਸਾਰੇ ਹੀ ਧਰਮਾਂ ਵਿਚ ਕੀਤੀ ਗਈ ਹੈ ਅਤੇ ਇਸ ਕਰਕੇ ਗੁਰੂ ਗ੍ਰੰਥ ਦੀ ਇਹ ਮਹਾਨ ਫਿਲਾਸਫੀ ਸੰਸਾਰ ਪੱਧਰ ਤੇ ਵਿਚਾਰਨਯੋਗ ਵੀ ਹੈ ਅਤੇ ਲਾਗੂ ਕਰਨਯੋਗ ਵੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਅੰਤਿਮ ਸਮੇਂ ਗੁਰੂ ਗ੍ਰੰਥ ਵਿਚ ਜੋਤਿ ਟਿਕਾ ਕੇ ਸਦੀਵੀਂ ਤੌਰ ਤੇ ਗੁਰਗੱਦੀ ਇਸ ਮਹਾਨ ਗ੍ਰੰਥ ਨੂੰ ਸੌਂਪ ਦਿੱਤੀ। ਭਾਈ ਨੰਦ ਲਾਲ ਜੀ ਅਤੇ ਹੋਰ ਸਮਕਾਲੀ ਵਿਦਵਾਨਾਂ ਦੇ ਰਚਿਤ ਰਹਿਤਨਾਮਿਆਂ ਤੋਂ ਇਸ ਗੱਲ ਦੀ ਪ੍ਰੋੜ੍ਹਤਾ ਹੁੰਦੀ ਹੈ। ਕਹਿਣਾ ਤਾਂ ਇਹ ਚਾਹੀਦਾ ਹੈ ਕਿ ਗੁਰੂ ਜੀ ਨੇ ਇਸ ਮਹਾਨ ਗ੍ਰੰਥ ਦੀ ਮਹੱਤਤਾ ਨੂੰ ਇਥੋਂ ਤਕ ਸਵੀਕਾਰ ਕੀਤਾ ਕਿ ਇਸ ਤੋਂ ਅੱਗੇ ਕਿਸੇ ਹੋਰ ਗੁਰੂ ਦੀ ਲੋੜ ਹੀ ਨਹੀਂ ਰਹਿ ਗਈ। ਦਸਵੇਂ ਗੁਰਾਂ ਤਕ ਸਭ ਨੇ ਸੰਸਾਰ ਨੂੰ ਬਹੁਤ ਹੀ ਨੇੜਿਓਂ ਵੇਖਿਆ, ਭਾਂਪਿਆ ਅਤੇ ਸਭ ਤਰ੍ਹਾਂ ਦੇ ਚਿੰਤਨ ਦਾ ਅਧਿਅਨ ਕਰਕੇ ਇਕ ਨਵਾਂ ਚਿੰਤਨ ਦਿੱਤਾ ਜੋ ਸਾਰੇ ਦਾ ਸਾਰਾ ਹੀ ਗੁਰੂ ਗ੍ਰੰਥ ਵਿਚ ਦਰਜ ਹੈ। ਅੱਜ ਵੀ ਜਦੋਂ ਅਸੀਂ ਇਸ ਦਾ ਅਧਿਐਨ ਕਰਦੇ ਹਾਂ ਤਾਂ ਪਤਾ ਲੱਗਦਾ ਹੈ ਕਿ ਇਸ ਵਿਚ ਵੱਖ ਵੱਖ ਜ਼ਾਤਾਂ, ਧਰਮਾਂ, ਇਲਾਕਿਆਂ, ਦ੍ਰਿਸ਼ਟੀਕੋਣਾਂ ਆਦਿ ਵਾਲੇ ਇੰਨੇ ਲੋਕਾਂ ਦੇ ਵਿਚਾਰ ਸ਼ਾਮਿਲ ਹਨ ਜਿੰਨੇ ਸੰਸਾਰ ਦੇ ਕਿਸੇ ਵੀ ਹੋਰ ਧਰਮ ਗ੍ਰੰਥ ਵਿਚ ਨਹੀਂ ਮਿਲਦੇ। ਭਾਵ ਇਹ ਕਿ ਗੁਰੂ ਜੀ ਨੇ ਲੱਭ ਲੱਭ ਕੇ, ਖੋਜ ਖੋਜ ਕੇ ਉਹ ਫਲਸਫਾ ਪੇਸ਼ ਕੀਤਾ ਜੋ ਸੰਸਾਰ ਦਾ ਉਸ ਵੇਲੇ ਦਾ ਸਭ ਤੋਂ ਵਧੀਆ ਅਤੇ ਮੁਕਤੀ ਭਰਪੂਰ ਫਲਸਫਾ ਸੀ। ਧਰਮ ਅਤੇ ਜ਼ਾਤ ਦਾ ਭੇਦ-ਭਾਵ ਪਹਿਲੀਆਂ ਗੱਲਾਂ ਹਨ ਜਿਨ੍ਹਾਂ ਦਾ ਇਸ ਗ੍ਰੰਥ ਵਿਚ ਕੋਈ ਵੀ ਮਹੱਤਵ ਨਹੀਂ, ਅਥਵਾ ਚੰਗਾ ਚਿੰਤਨ ਜੋ ਸੰਸਾਰ ਦੇ ਮਨੁੱਖ ਲਈ ਜ਼ਰੂਰੀ ਵੀ ਹੈ ਅਤੇ ਲੋੜੀਂਦਾ ਵੀ ਹੈ, ਉਸ ਸਾਰੇ ਨੂੰ ਇਕਤ੍ਰ ਕਰਕੇ ਇਸ ਮਹਾਨ ਗ੍ਰੰਥ ਦੀ ਸਾਜਨਾ ਹੋਈ ਹੈ। ਇਕ ਪਾਸੇ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਇਸ ਮਹਾਨ ਗ੍ਰੰਥ ਵਿਚਲੀ ਬਾਣੀ ਕਿਸੇ ਵੀ ਦੂਈ ਦਵੈਤ, ਜ਼ਾਤਪਾਤ, ਇਲਾਕਾਵਾਦ, ਜਾਂ ਕਿਸੇ

ਹੋਰ ਵਾਦ ਤੋਂ ਪਰ੍ਹੇ ਵੀ ਹੈ ਅਤੇ ਦੂਜੇ ਪਾਸੇ ਇਹ ਕਿਹਾ ਜਾ ਸਕਦਾ ਹੈ ਕਿ ਸ਼ਬਦ ਨੂੰ ਹੀ ਗੁਰੂ ਦਾ ਦਰਜਾ ਦੇਣ ਵਾਲਾ ਸ਼ਾਇਦ ਇਹ ਪਹਿਲਾ ਹੀ ਮਹਾਨ ਗ੍ਰੰਥ ਹੈ ਜਿਸ ਵਿਚ ਇਸ ਗੱਲ ਉੱਤੇ ਜ਼ੋਰ ਦਿੱਤਾ ਗਿਆ ਹੈ ਕਿ ਸ਼ਬਦ ਹੀ ਗੁਰੂ ਹੈ। ਅਸਲ ਵਿਚ ਜਦੋਂ ਅਸੀਂ ਉਸ ਸਮੇਂ ਬਾਰੇ ਸੋਚਦੇ ਹਾਂ ਜਦੋਂ ਧਰਮਾਂ, ਸੰਤਾਂ, ਸਾਧਾਂ ਅਤੇ ਇਸ ਤਰ੍ਹਾਂ ਦੇ ਕਈ ਹੋਰ ਲੋਕਾਂ ਨੇ ਆਮ ਜਨਤਾ ਨੂੰ ਗੁੰਮਰਾਹ ਕਰਕੇ ਆਪਣੀ ਰੋਟੀ ਰੋਜ਼ੀ ਦਾ ਸਿਲਸਿਲਾ ਪੈਦਾ ਕਰ ਰੱਖਿਆ ਸੀ ਅਤੇ ਲੋਕਾਂ ਨੂੰ ਸੱਚਾਈ ਤੋਂ ਦੂਰ ਲੈ ਜਾਕੇ ਕਈ ਤਰ੍ਹਾਂ ਦੇ ਪਾਖੰਡ ਆਰੰਭ ਕਰ ਲਏ ਸਨ, ਉਸ ਵੇਲੇ ਆਮ ਲੋਕਾਂ ਨੂੰ ਸੇਧ ਦੇਣ ਦੀ ਲੋੜ ਵੀ ਸੀ ਅਤੇ ਪਾਖੰਡੀ ਸਾਧਾਂ, ਫਕੀਰਾਂ ਨੂੰ ਰਾਹ ਉੱਤੇ ਲਿਆਉਣ ਲਈ ਜ਼ਰੂਰੀ ਵੀ ਸੀ ਕਿ ਕੋਈ ਇਹੋ ਜਿਹਾ ਸਿੱਧਾਂਤ ਦਿੱਤਾ ਜਾਵੇ ਜੋ ਅਮਿੱਟ ਅਤੇ ਸਦੀਵੀ ਹੋਵੇ। ਜੋ ਕੁਝ ਵਿਅਰਥ ਅਤੇ ਸਮੇਂ ਨਾਲ ਬੇਲੋੜਾ ਹੋ ਜਾਂਦਾ ਹੈ ਜਾਂ ਹੋ ਜਾਣ ਦੀ ਸੰਭਾਵਨਾ ਹੈ, ਉਸ ਨੂੰ ਛੱਡ ਜਾਂ ਤਿਆਗ ਦਿੱਤਾ ਜਾਵੇ। ਇਸ ਕਰਕੇ ਹਰ ਸਮੇਂ ਗੁਰੂ ਹੀ ਨਾ ਬਦਲੇ ਜਾਣ ਸਗੋਂ ਪੱਕੇ ਤੌਰ ਤੇ ਇਹ ਇਕੋ ਵਾਰ ਗੁਰੂ ਥਾਪ ਕੇ ਹੀ ਕਿਸੇ ਸਿੱਧਾਂਤ ਦੀ ਗੱਲ ਕੀਤੀ ਜਾਵੇ। ਸ਼ਬਦ-ਗੁਰੂ ਦਾ ਭਾਵ ਇਹ ਹੈ ਕਿ ਸ਼ਬਦ ਹੀ ਗੁਰੂ ਹੈ ਅਤੇ ਉਸਦੀ ਥਾਂ ਕੋਈ ਮਨੁੱਖ ਨਹੀਂ ਲੈ ਸਕਦਾ। ਮਨੁੱਖ ਤਾਂ ਆਉਂਦੇ ਜਾਂਦੇ ਰਹਿੰਦੇ ਹਨ ਅਤੇ ਆਉਂਦੇ ਜਾਂਦੇ ਹੀ ਰਹਿਣਗੇ ਪਰ ਸ਼ਬਦ ਅਮਿੱਟ ਹੈ, ਸਦੀਵੀਂ ਹੈ ਅਤੇ ਇਸਦੇ ਅਰਥ ਵੀ ਸਥਾਈ ਹਨ। ਮਨੁੱਖ ਨੂੰ ਸੇਧ ਦੇਣ ਵਾਸਤੇ ਜੋ ਕੁੱਝ ਸ਼ਬਦ ਵਿਚ ਸ਼ਾਮਿਲ ਹੈ ਉਹ ਵੀ ਸਦੀਵੀ ਹੈ ਅਤੇ ਇਸ ਪਿੱਛੇ ਲੱਗ ਕੇ ਮਨੁੱਖ ਆਪਣੇ ਆਪ ਨੂੰ ਅਮਿੱਟ ਅਤੇ ਮਹਾਨ ਬਣਾ ਸਕਦਾ ਹੈ। ਜਿਵੇਂ ਕਿਹਾ ਗਿਆ ਹੈ ਕਿ ਸੌ ਸਿਆਣਪਾਂ ਹੁੰਦਿਆਂ ਵੀ ਨਾਲ ਇਕ ਨਹੀਂ ਚਲਦੀ, ਭਾਵ ਇਹ ਕਿ ਪੱਕੇ ਤੌਰ ਤੇ ਚੱਲਣ ਵਾਲੀ ਚੀਜ਼ ਤਾਂ ਸ਼ਬਦ ਹੀ ਹੈ।

ਇਕ ਗੱਲ ਜੋ ਹੋਰ ਕਹੀ ਜਾ ਸਕਦੀ ਹੈ ਉਹ ਇਹ ਕਿ ਸ਼ਬਦ ਨੂੰ ਵਾਰ ਵਾਰ ਪੜ੍ਹਨ ਅਤੇ ਸਮਝਣ ਨਾਲ ਉਸਦੇ ਡੂੰਘੇਰੇ ਅਤੇ ਸਦੀਵੀ ਅਰਥਾਂ ਦੀ ਸਮਝ ਆਉਂਦੀ ਹੈ। ਪੜ੍ਹਨ ਵਾਲੇ ਮਨੁੱਖ ਦਾ ਪਿਛੋਕੜ ਕਿਹੋ ਜਿਹਾ ਹੈ ਅਤੇ ਕਿਸੇ ਵਿਸ਼ੇਸ਼ ਸੰਦਰਭ ਵਿਚ ਵਿਸ਼ੇਸ਼ ਸ਼ਬਦ ਦੇ ਅਰਥ ਉਹਦੇ ਵਾਸਤੇ ਕੀ ਹੋਣਗੇ ਅਤੇ ਕਿਹੋ ਜਿਹੇ ਹੋਣਗੇ, ਇਹ ਤਾਂ ਉਸ ਉੱਤੇ ਨਿਰਭਰ ਕਰਦਾ ਹੈ, ਪਰ ਉਸ ਸਦੀਵੀ ਸ਼ਕਤੀ ਨਾਲ ਸੰਬੰਧਿਤ ਸ਼ਬਦਾਂ ਦੇ ਅਰਥ ਵੀ ਸਦੀਵੀ ਅਤੇ ਪੱਕੇ ਹੀ ਹਨ ਜੋ ਅਟੱਲ ਸੱਚਾਈਆਂ ਵਾਂਗ ਕਦੇ ਵੀ ਬਦਲਦੇ ਨਹੀਂ, ਅਰਥਾਤ ਉਸ ਮਨੁੱਖ ਲਈ ਇਕੋ ਹੀ ਅਰਥ ਰੱਖਦੇ ਹਨ। ਸ਼ਬਦ ਗੁਰੂ ਦਾ ਸਿੱਧਾਂਤ ਜੋ ਸਿਖਾਉਂਦਾ ਹੈ ਉਹ ਪੱਕਾ ਹੀ ਹੈ ਅਤੇ ਕਿਸੇ ਵੀ ਤਰ੍ਹਾਂ ਬਦਲਣਯੋਗ ਨਹੀਂ। ਚਾਹੀਦਾ ਤਾਂ ਕੇਵਲ ਇਹ ਹੈ ਕਿ ਅਸੀਂ ਕਿਨ੍ਹਾਂ ਸ਼ਬਦਾਂ ਨੂੰ ਮੰਨਦੇ ਹਾਂ। ਗੁਰਬਾਣੀ ਜਾਂ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਸ਼ਬਦਾਂ ਨੂੰ ਹੀ ਗੁਰੂ ਮੰਨਕੇ ਤੁਰਦੇ ਹਾਂ ਤਾਂ

ਇਸ ਸਿੱਧਾਂਤ ਦੀ ਪੂਰੀ ਸਮਝ ਪੈਂਦੀ ਹੈ। ਇਕ ਵਾਰ ਇਥੇ ਇਹ ਫਿਰ ਦੁਹਰਾਉਣ ਦੀ ਲੋੜ ਹੈ ਕਿ ਸ਼ਬਦ ਗੁਰੂ ਤਾਂ ਹੈ ਪਰ ਕਿਹੜਾ ਸ਼ਬਦ? ਹਰ ਸ਼ਬਦ ਤਾਂ ਇਸ ਤਰ੍ਹਾਂ ਦਾ ਜਾਂ ਇਸ ਦਰਜੇ ਦਾ ਤਾਂ ਨਹੀਂ ਹੋ ਸਕਦਾ। ਇਸ ਕਰਕੇ ਇਹ ਗੱਲ ਵਿਸ਼ੇਸ਼ ਕਰਕੇ ਗੁਰੂ ਗ੍ਰੰਥ ਜੀ ਬਾਰੇ ਹੀ ਕਹੀ ਜਾ ਸਕਦੀ ਹੈ। ਗੁਰੂ ਗ੍ਰੰਥ ਦੇ ਸੰਪਾਦਨ ਸਮੇਂ ਇਸ ਗੱਲ ਦਾ ਧਿਆਨ ਰੱਖਿਆ ਗਿਆ ਸੀ ਕਿ ਇਸ ਵਿਚ ਉਹੀ ਕੁਝ ਸ਼ਾਮਿਲ ਕੀਤਾ ਜਾਵੇ ਜੋ ਸਚਮੁਚ ਮਨੁੱਖੀ ਜੀਵਨ ਨੂੰ ਸੇਧ ਦੇਣ ਵਾਲਾ ਹੈ ਅਤੇ ਉਸ ਨੂੰ ਮੁਕਤੀ ਦੇ ਰਾਹ ਤੇ ਤੋਰਨ ਵਾਲਾ ਹੈ। ਜੀਵਨ ਤਾਂ ਗੁੰਝਲਾਂ ਭਰਿਆ ਹੈ ਅਤੇ ਮਨੁੱਖ ਅਸਲੀ ਰਾਹ ਤੋਂ ਭਟਕ ਸਕਦਾ ਹੈ ਅਤੇ ਇਹ ਕੰਮ ਕਿਸੇ ਵੇਲੇ ਵੀ ਸੰਭਵ ਹੈ, ਇਸ ਕਰਕੇ ਲੋੜ ਹੈ ਕਿ ਉਸ ਨੂੰ ਸੁਚੱਜੀ, ਚੰਗੇਰੀ, ਸੂਝਬੂਝ ਵਾਲੀ ਅਗਵਾਈ ਮਿਲਦੀ ਰਹੇ। ਗੁਰੂ ਗ੍ਰੰਥ ਵਿਚ ਅਜਿਹਾ ਸਭ ਕੁਝ ਹੈ ਜੋ ਇਕ ਜੀਵਨ-ਜਾਚ ਲਈ ਜ਼ਰੂਰੀ ਹੈ ਅਤੇ ਮਨੁੱਖੀ ਮਨ ਨੂੰ ਭਟਕਣ ਤੋਂ ਬਚਾਉਂਦਾ ਹੋਇਆ ਉਸਦੀ ਮੁਕਤੀ ਲਈ ਸਹਾਇਕ ਹੁੰਦਾ ਹੈ। ਅਸਲ ਵਿਚ ਇਹੀ ਕੰਮ ਗੁਰੂ ਨੇ ਕਰਨਾ ਹੁੰਦਾ ਹੈ। ਭਟਕਣਾ ਮੁਕਾ ਕੇ, ਸਿੱਧੇ ਰਾਹ ਚਲਣਯੋਗ ਬਣਾ ਕੇ, ਸੱਚੇ ਪ੍ਰੇਮ ਦਾ ਅਤੇ ਸਦੀਵੀ ਪ੍ਰੇਮ ਦਾ ਆਸਰਾ ਲੈ ਕੇ ਮਨੁੱਖ ਲਈ ਮੁਕਤੀ ਦਾ ਰਾਹ ਪੱਧਰਾ ਕਰਨਾ ਹੈ। ਸਿੱਖ ਲਈ ਇਸ ਸਾਰੇ ਕਾਰਜ ਲਈ ਗੁਰਬਾਣੀ ਤੋਂ ਵਧੀਆ ਜਾਂ ਗੁਰੂ ਗ੍ਰੰਥ ਸਾਹਿਬ ਤੋਂ ਚੰਗੇਰਾ ਹੋਰ ਕੋਈ ਸੋਮਾ ਨਹੀਂ ਅਤੇ ਉਹ ਸੋਮਾ ਵੀ ਇਸ ਵਿਚਲੇ ਸ਼ਬਦ ਹੀ ਹਨ੍ਹ।

ਜਦੋਂ ਇਹ ਕਿਹਾ ਜਾਂਦਾ ਹੈ ਕਿ ਸ਼ਬਦ ਤਾਂ ਸਰਬੱਤ ਦੇ ਭਲੇ ਲਈ ਹੈ ਅਰਥਾਤ ਹਰ ਇਕ ਲਈ ਜਾਂ ਹਰ ਮਨੁੱਖ ਲਈ ਗੁਰੂ ਹੈ ਤਾਂ ਇਸ ਦਾ ਭਾਵ ਇਹੀ ਹੈ ਕਿ ਮਨੁੱਖਾ ਜੀਵਨ ਦੀ ਗਤੀ ਇਨ੍ਹਾਂ ਸ਼ਬਦਾਂ ਰਾਹੀਂ ਹੀ ਸੰਭਵ ਹੈ। ਅੱਜਕਲ੍ਹ ਦੇ ਦੇਹਧਾਰੀ ਗੁਰੂਆਂ ਪਾਸ ਉਹ ਚਿੰਤਨ ਜਾਂ ਉਹ ਸੋਚ ਨਹੀਂ ਹੈ ਜੋ ਗੁਰਬਾਣੀ ਵਿਚ ਹੈ। ਮਨੁੱਖ ਦੇ ਮੁੱਢਲੇ ਅਸੂਲਾਂ ਨਾਲ ਗੁਰਬਾਣੀ ਓਤਪੋਤ ਹੈ, ਕਿਤੇ ਕੋਈ ਦਵੈਤ, ਵੈਰ-ਭਾਵ, ਭਿੰਨ ਭੇਦ, ਊਚ ਨੀਚ ਆਦਿ ਵਾਲੀ ਕੋਈ ਵੀ ਗੱਲ ਨਹੀਂ। ਉਸ ਈਸ਼ਵਰ ਨੇ ਤਾਂ ਸਭ ਨੂੰ ਇਕੋ ਜਿਹਾ ਹੀ ਬਣਾਇਆ ਹੈ ਅਤੇ ਇਕੋ ਜਿਹਾ ਹੀ ਰੱਖਿਆ ਹੈ, ਫਿਰ ਵੱਡਾ ਨਿੱਕਾ, ਉੱਚਾ ਨੀਵਾਂ ਜਾਂ ਪੁਰਸ਼ ਇਸਤ੍ਰੀ ਆਦਿ ਵਾਲੇ ਭਿੰਨ ਭੇਦ ਕਿਉਂ ਹਨ। ਇਵੇਂ ਹੀ ਜਦੋਂ ਮਨੁੱਖ ਗੁਰੂਆਂ ਦੀ ਗੱਲ ਕਰਦਾ ਹੈ ਤਾਂ ਉਹ ਵੀ ਇਨ੍ਹਾਂ ਮਨੁੱਖੀ ਜਾਮਿਆਂ ਵਾਲੇ ਗੁਰੂਆਂ ਵਿਚੋਂ ਵੱਡੇ ਨਿੱਕੇ ਦੀ ਪਛਾਣ ਕਰਨ ਵੱਲ ਰੁਚਿਤ ਹੋ ਜਾਂਦਾ ਹੈ। ਇਸ ਕਰਕੇ ਜਦੋਂ ਗੁਰੂ ਹੀ ਸ਼ਬਦ ਰੂਪ ਵਿਚ ਹੋਵੇਗਾ ਤਾਂ ਉਸਦੇ ਵੱਡੇ ਨਿੱਕੇ ਹੋਣ ਵਾਲੀ ਗੱਲ ਤਾਂ ਆਪਣੇ ਆਪ ਵਿਚ ਹੀ ਸਮਾਪਤ ਹੋ ਜਾਵੇਗੀ। ਇਥੇ ਇਕ ਗੱਲ ਦਾ ਖ਼ਤਰਾ ਜੋ ਹੋਰ ਹੋ ਸਕਦਾ ਸੀ ਉਹ ਇਹ ਸੀ ਕਿ ਕੋਈ ਹੋਰ ਵੀ ਆਪਣੇ ਸ਼ਬਦਾਂ ਨੂੰ ਇੰਨਾ ਮਹੱਤਵ ਦੇ ਕੇ ਇਹੀ ਗੱਲ ਕਹਿ ਸਕਦਾ ਸੀ। ਇਸ ਕਰਕੇ ਗੁਰੂ ਜੀ ਨੇ ਇਹ ਗੱਲ

ਵੀ ਇਥੇ ਹੀ ਮੁਕਾ ਦਿੱਤੀ ਕਿ ਸ਼ਬਦ ਉਹ ਹੈ ਜੋ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੈ ਅਤੇ ਇਸੇ ਨੂੰ ਹੀ ਗੁਰੂ ਦਾ ਦਰਜਾ ਪ੍ਰਾਪਤ ਹੈ, ਹੋਰ ਕਿਸੇ ਨੂੰ ਨਹੀਂ। ਅਥਵਾ ਸ਼ਬਦ ਹੀ ਗੁਰੂ ਹੈ। ਇਸਦਾ ਭਾਵ ਇਹ ਵੀ ਸੀ ਕਿ ਇੰਨੇ ਸਾਰੇ ਸੂਝਵਾਨ, ਸੰਤ, ਮਹਾਂਪੁਰਸ਼ ਜੋ ਉਸ ਵੇਲੇ ਤਕ ਕਿਸੇ ਨਾ ਕਿਸੇ ਪੱਖੋਂ ਸਚਮੁੱਚ ਹੀ ਬਹੁਤ ਉੱਚ ਸਨ ਅਤੇ ਉਸ ਸੋਚ ਦੇ ਧਾਰਨੀ ਸਨ ਜੋ ਮਨੁੱਖ ਲਈ ਸਭ ਤੋਂ ਉੱਤਮ ਹੈ, ਇਸ ਗੁਰੂ ਗ੍ਰੰਥ ਵਿਚ ਸੰਕਲਿਤ ਕੀਤੇ ਗਏ ਹਨ। ਇਸ ਕਰਕੇ ਇਸਦਾ ਦਰਜਾ ਉਨ੍ਹਾਂ ਸਭ ਤੋਂ ਵੀ ਉੱਤਮ ਹੀ ਸਮਝਣਾ ਚਾਹੀਦਾ ਹੈ। ਗੁਰੂ ਜੀ ਨੇ ਇਹ ਵੀ ਕਿਹਾ ਸੀ ਕਿ ਇਸ ਗ੍ਰੰਥ ਨੂੰ ਸਮੁੱਚੇ ਰੂਪ ਵਿਚ ਵਿਚਾਰਨ ਪਿਛੋਂ ਸਹਿਜੇ ਹੀ ਇਹ ਨਿਚੋੜ ਕੱਢਿਆ ਜਾ ਸਕਦਾ ਹੈ ਕਿ ਇਹ ਮਹਾਨ ਚਿੰਤਨ ਅਥਵਾ ਮਹਾਨਤਮ ਚਿੰਤਨ ਨੂੰ ਇਕ ਥਾਂ ਤੇ ਇਕੱਠਾ ਕਰਕੇ ਪੇਸ਼ ਕਰਨ ਵਾਲੀ ਗੱਲ ਹੈ। ਇਸੇ ਕਰਕੇ ਇੰਨੇ ਸਾਰੇ ਚਿੰਤਕ ਬਿਨਾਂ ਕਿਸੇ ਭੇਦ-ਭਾਵ ਦੇ ਇਸ ਵਿਚ ਸ਼ਾਮਿਲ ਹਨ। ਉਂਜ ਵੀ ਜ਼ਾਤ ਪਾਤ, ਧਰਮ, ਇਲਾਕੇ ਆਦਿ ਮਨੁੱਖੀ ਵੈਰ-ਵਿਰੋਧ ਦਾ ਵੱਡਾ ਕਾਰਨ ਬਣਦੇ ਰਹੇ ਹਨ। ਹਰ ਜ਼ਾਤ, ਕੌਮ ਜਾਂ ਧਰਮ ਆਪਣੇ ਆਪ ਨੂੰ ਵੱਡਾ ਦਰਸਾਉਣ ਦੇ ਯਤਨ ਕਰਨ ਵਾਲੀਆਂ ਗੱਲਾਂ ਕਰਦਾ ਰਿਹਾ ਹੈ ਅਤੇ ਕਈ ਵਾਰ ਤਾਂ ਬਿਨਾਂ ਕਿਸੇ ਠੋਸ ਪਹੁੰਚ ਦੇ ਹੀ ਇਹ ਗੱਲਾਂ ਕੀਤੀਆਂ ਜਾਂਦੀਆਂ ਰਹੀਆਂ ਹਨ। ਕਈ ਵਾਰ ਤਾਂ ਇਹਨਾਂ ਨੂੰ ਆਧਾਰ ਬਣਾ ਕੇ ਵੱਖ ਵੱਖ ਫਿਰਕੇ ਆਪਸ ਵਿਚ ਭਿੜਦੇ ਵੀ ਰਹੇ ਹਨ ਪਰ ਗੁਰੂ ਗ੍ਰੰਥ ਵਿਚ ਉਸ ਵੇਲੇ ਦੇ ਸਾਰੇ ਹੀ ਪ੍ਰਮੁੱਖ ਧਰਮਾਂ, ਸਾਰੇ ਹੀ ਚਿੰਤਕਾਂ ਅਤੇ ਗਿਆਨੀਆਂ ਦੇ ਵਿਚਾਰ ਇਸ ਢੰਗ ਨਾਲ ਸ਼ਾਮਿਲ ਕੀਤੇ ਗਏ ਹਨ ਕਿ ਇਸ ਪਿਛੋਂ ਕਿਸੇ ਹੋਰ ਗੁਰੂ ਜਾਂ ਮਹਾਂਪੁਰਸ਼ ਦੀ ਅਗਵਾਈ ਦੀ ਲੋੜ ਹੀ ਨਹੀਂ ਰਹਿ ਜਾਂਦੀ। ਮਨੁੱਖ ਦਾ ਅਸਲੀ ਧਰਮ ਅਤੇ ਅਸਲੀ ਸੋਚ ਕੀ ਹੈ, ਉਹ ਸਾਰਾ ਕੁਝ ਹੀ ਗੁਰੂ ਗ੍ਰੰਥ ਵਿਚ ਸ਼ਾਮਿਲ ਹੈ। ਕਹਿਣਾ ਤਾਂ ਇਹ ਚਾਹੀਦਾ ਹੈ ਕਿ ਸਭ ਤੋਂ ਬਿਹਤਰ ਜੀਵਨ-ਜਾਚ ਦਾ ਲਖਾਇਕ ਇਹ ਗੁਰੂ ਗ੍ਰੰਥ ਹੀ ਹੈ ਅਤੇ ਇਸ ਦੇ ਹੁੰਦਿਆਂ ਕਿਸੇ ਹੋਰ ਗੁਰੂ, ਪੀਰ, ਫਕੀਰ ਜਾਂ ਰਾਹ ਦਸੇਰੇ ਦੀ ਲੋੜ ਨਹੀਂ ਰਹਿ ਜਾਂਦੀ। ਇਸ ਕਰਕੇ ਹੀ ਇਹ ਭਲੀਭਾਂਤ ਕਿਹਾ ਜਾ ਸਕਦਾ ਹੈ ਕਿ ਗ੍ਰੰਥ ਹੀ ਗੁਰੂ ਹੈ। ਇਹ ਵੀ ਸਮਝਿਆ ਜਾਂਦਾ ਹੈ ਕਿ ਦੁਨਿਆਵੀ ਚਿੰਤਨ ਵਿਚ ਸਮੇਂ ਸਮੇਂ ਕਈ ਤਬਦੀਲੀਆਂ ਵੀ ਆਉਂਦੀਆਂ ਰਹਿੰਦੀਆਂ ਹਨ ਅਤੇ ਇਹ ਜ਼ਰੂਰੀ ਵੀ ਹਨ ਪਰ ਅਟੱਲ ਸੱਚਾਈਆਂ ਤਾਂ ਅਟੱਲ ਹੀ ਰਹਿੰਦੀਆਂ ਹਨ ਅਤੇ ਗੁਰੂ ਗ੍ਰੰਥ ਵਿਚ ਉਹਨਾਂ ਦੀ ਹੀ ਭਰਮਾਰ ਹੈ। ਇਹ ਅਟੱਲ ਸੱਚਾਈਆਂ ਉਹ ਹਨ ਜਿਨ੍ਹਾਂ ਦੀ ਮਨੁੱਖ ਨੂੰ ਹਰ ਵੇਲੇ ਲੋੜ ਹੈ ਅਤੇ ਮਨੁੱਖੀ ਜਾਮੇ ਵਿਚ ਗੁਰੂ ਦੇ ਬਦਲਣ ਨਾਲ ਇਨ੍ਹਾਂ ਉੱਤੇ ਪ੍ਰਭਾਵ ਪੈਣਾ ਕੁਦਰਤੀ ਹੈ। ਇਸ ਕਰਕੇ ਜੋ ਕੁਝ ਗੁਰੂ ਗ੍ਰੰਥ ਵਿਚ ਦਰਜ ਹੈ ਉਹ ਅਬਦਲ ਹੈ ਅਤੇ ਅਟੱਲ ਹੈ। ਇਸੇ ਕਾਰਨ ਗੁਰੂ ਗ੍ਰੰਥ ਪੱਕੇ ਤੌਰ ਤੇ ਗੁਰੂ ਦਾ ਦਰਜਾ ਰੱਖਦਾ

ਵੀ ਹੈ ਅਤੇ ਨਿਭਾਉਂਦਾ ਵੀ ਹੈ। ਉਂਜ ਵੀ ਜਦੋਂ ਇੰਨੇ ਸਾਰੇ ਚਿੰਤਕਾਂ, ਭਗਤਾਂ ਜਾਂ ਮਹਾਂਪੁਰਸ਼ਾਂ ਨੇ ਤੱਤ ਕੱਢਕੇ ਗੁਰੂ ਗ੍ਰੰਥ ਦੇ ਰੂਪ ਵਿਚ ਲੋਕਾਂ ਸਾਹਮਣੇ ਰੱਖ ਦਿੱਤੇ ਹਨ ਤਾਂ ਉਹਨਾਂ ਦਾ ਮਹੱਤਵ ਤਾਂ ਸਦੀਵੀ ਹੈ, ਅਬਦਲ ਵੀ ਹੈ ਅਤੇ ਅਪਨਾਉਣਯੋਗ ਵੀ ਹੈ। ਵਿਅਕਤੀਗਤ ਰੂਪ ਵਿਚ ਅਜਿਹੀ ਡੂੰਘੀ ਅਤੇ ਅਬਦਲ ਸੋਚ ਸ਼ਾਇਦ ਉਪਲਬੱਧ ਨਾ ਹੋ ਪਾਏ ਜਾਂ ਉਸ ਵਿਚ ਸਮੇਂ ਸਮੇਂ ਅਜਿਹੀਆਂ ਤਬਦੀਲੀਆਂ ਆਉਂਦੀਆਂ ਰਹਿਣ ਜੋ ਅਟੱਲਤਾ ਅਤੇ ਸਦੀਵੀਂ ਸੱਚਾਈਆਂ ਤੋਂ ਕੁਝ ਪਾਸੇ ਨੂੰ ਜਾਣ ਵਾਲੀ ਗੱਲ ਕਰਦੀਆਂ ਹੋਣ, ਇਸ ਕਰਕੇ ਅਟੱਲ ਸੱਚਾਈਆਂ ਨੂੰ ਪ੍ਰਤੱਖ ਰੂਪ ਵਿਚ ਪੇਸ਼ ਕਰਦਾ ਗੁਰੂ ਗ੍ਰੰਥ ਹੀ ਅਸਲੀ ਗੁਰੂ ਦਾ ਦਰਜਾ ਰੱਖਦਾ ਹੈ। ਗ੍ਰੰਥ ਹੀ ਗੁਰੂ ਦਾ ਭਾਵ ਇਹੀ ਹੈ ਕਿ ਇਸਦਾ ਚਿੰਤਨ, ਉਸਦੀ ਪੇਸ਼ਕਾਰੀ ਵੱਖ ਵੱਖ ਮਹਾਂਪੁਰਸ਼ਾਂ ਵੱਲੋਂ ਦਰਸਾਇਆ ਜੀਵਨ-ਰਸਤਾ ਹੀ ਅਸਲੀਅਤ ਹੈ ਅਤੇ ਮਨੁੱਖ ਦੀ ਗਤੀ ਲਈ ਵਰਤੇ ਜਾਣ ਵਾਲਾ ਇਕੋ ਇਕ ਸਾਧਨ ਹੈ। ਇਸ ਦੇ ਟਾਕਰੇ ਕੋਈ ਵੀ ਮਨੁੱਖ ਜਾਂ ਸਾਧ ਸੰਤ ਆਦਿ ਉਥੇ ਤਕ ਨਹੀਂ ਅੱਪੜਦਾ ਜਿੱਥੇ ਇਸਦਾ ਚਿੰਤਨ ਖੜਾ ਹੈ। ਭਾਵ ਇਹ ਕਿ ਕੋਈ ਵੀ ਵਿਅਕਤੀ ਗੁਰੂ, ਪੀਰ ਆਦਿ ਦੇ ਤੌਰ ਤੇ ਇਸ ਬਰਾਬਰ ਨਹੀਂ ਹੋ ਸਕਦਾ। ਸੰਸਾਰ ਦੀ ਮਹਾਨਤਮ ਸੋਚ ਅਤੇ ਚਿੰਤਨ ਜੋ ਇਸ ਵਿਚ ਹੈ ਉਹ ਹੋਰ ਕਿਤੇ ਵੀ ਨਹੀਂ, ਵਿਸ਼ੇਸ਼ ਕਰਕੇ ਕਿਸੇ ਇਕ ਵਿਅਕਤੀ, ਸਾਧ ਸੰਤ ਆਦਿ ਵਿਚ ਨਹੀਂ ਅਤੇ ਨਾ ਹੀ ਹੋ ਸਕਦੀ ਹੈ। ਇਸ ਕਾਰਨ ਜੋ ਦਰਜਾ ਇਸਨੂੰ ਪ੍ਰਾਪਤ ਹੈ ਉਹ ਹੋਰ ਕਿਸੇ ਨੂੰ ਕਦੇ ਵੀ ਪ੍ਰਾਪਤ ਨਹੀਂ ਹੋ ਸਕਦਾ। ਡੂੰਘੇਰੇ ਚਿੰਤਨ, ਚੌੜੇਰੇ ਖੇਤਰ ਦੀ ਪ੍ਰਤੀਨਿਧਤਾ ਕਰਨ ਵਾਲਾ ਇਹ ਗ੍ਰੰਥ ਸਰਬ ਚਿੰਤਨ, ਅਟੱਲ ਸੱਚਾਈਆਂ ਅਤੇ ਮਨੁੱਖੀ ਮਨ ਦੀ ਅਗਵਾਈ ਕਰਦਾ ਕਈ ਤਰ੍ਹਾਂ ਦੇ ਵਹਿਮ ਭਰਮ ਤੋੜਦਾ, ਮਨੁੱਖ ਨੂੰ ਜ਼ਿੰਦਗੀ ਦੇ ਸਿੱਧੇ ਅਤੇ ਸਾਦੇ ਰਾਹ ਉੱਤੇ ਤੋਰਨ ਲਈ ਅਗਵਾਈ ਪ੍ਰਦਾਨ ਕਰਦਾ ਹੈ। ਸ਼ਬਦ-ਗੁਰੂ ਦਾ ਸਿੱਧਾਂਤ ਪ੍ਰਤੱਖ ਰੂਪ ਵਿਚ ਇਹੀ ਦਸਦਾ ਹੈ ਕਿ ਅਸੀਂ ਇਨ੍ਹਾਂ ਸ਼ਬਦਾਂ ਨੂੰ ਸਮਝਣ ਦਾ ਯਤਨ ਕਰੀਏ, ਇਨ੍ਹਾਂ ਦੇ ਪਿਛੋਕੜ ਅਤੇ ਚਿੰਤਨ ਦੀ ਗੱਲ ਨੂੰ ਆਪਣੇ ਮਨਾਂ ਵਿਚ ਸਮੋਣ ਬਾਰੇ ਸੋਚੀਏ ਅਤੇ ਇਹ ਨਿਸ਼ਚਾ ਕਰੀਏ ਕਿ ਇਹ ਸ਼ਬਦ ਗੁਰੂ ਵਾਲਾ ਸਿੱਧਾਂਤ ਅਟੱਲ ਹੈ, ਸਥਾਈ ਹੈ ਅਤੇ ਇਸ ਵਿਚ ਤਾਂ ਸਾਰਾ ਚਿੰਤਨ ਅਤੇ ਸੰਸਾਰ ਫਲਸਫਾ ਲੁਕਿਆ ਹੋਇਆ ਹੈ। ਸਾਨੂੰ ਜੀਵਨ ਸੇਧ ਇਸੇ ਸ਼ਬਦ ਨੇ ਹੀ ਦੇਣੀ ਹੈ। ਨਾ ਕੇਵਲ ਵਰਤਮਾਨ ਹੀ ਸਗੋਂ ਭਵਿੱਖ ਵਿਚ ਵੀ ਇਸੇ ਸ਼ਬਦ ਨੇ ਹੀ ਸਾਡਾ ਪਾਰ ਉਤਾਰਾ ਕਰਨਾ ਹੈ। ਸ਼ਬਦ ਅਮਿੱਟ ਹੈ, ਇਸ ਕਰਕੇ ਸਾਡੇ ਲਈ ਗੁਰੂ ਵੀ ਸਦੀਵੀ ਹੈ ਅਤੇ ਇਸਦੇ ਹੁੰਦਿਆਂ ਕਿਸੇ ਵੀ ਹੋਰ ਭਟਕਣ ਦੀ ਲੋੜ ਨਹੀਂ। ਜੀਵਨ ਦਾ ਸਾਰ, ਮੁਕਤੀ ਆਦਿ ਇਸੇ ਸ਼ਬਦ ਵਿਚ ਹੀ ਸ਼ਾਮਿਲ ਹਨ, ਇਸ ਕਰਕੇ ਇਸੇ ਦੀ ਅਗਵਾਈ ਨਾਲ ਸਾਡਾ ਕਲਿਆਣ ਹੋਵੇਗਾ। ਕਹਿਣਾ ਤਾਂ ਇਹ ਚਾਹੀਦਾ ਹੈ ਕਿ ਇਹ ਸ਼ਬਦ ਹੀ ਗੁਰੂ ਹੈ ਭਾਵ ਗੁਰੂ

ਦਾ ਦਰਜਾ ਰੱਖਦਾ ਹੈ ਅਤੇ ਇਸਦੇ ਹੁੰਦੇ ਕਿਸੇ ਹੋਰ ਗੁਰੂ ਦੀ ਲੋੜ ਹੀ ਨਹੀਂ। ਇਹ ਸ਼ਬਦ ਉਂਜ ਵੀ ਗੁਰੂ ਵਾਂਗ ਅਮਿੱਟ ਅਤੇ ਸਥਾਈ ਹੈ ਅਤੇ ਇਸੇ ਕਾਰਨ ਅਤਿ ਮਹੱਤਵਪੂਰਨ ਹੁੰਦੇ ਹੋਏ ਨਾਲ ਦੀ ਨਾਲ ਰਾਹ ਦਸੇਰਾ ਵੀ ਹੈ ਅਤੇ ਜੀਵਨ-ਮੁਕਤੀ ਦਾ ਸਾਧਨ ਵੀ। ਸੱਚ ਹੈ ਕਿ ਸ਼ਬਦ ਹੀ ਗੁਰੂ ਹੈ।

# ਸੰਗਤ ਸੰਸਥਾ ਦਾ ਇਤਿਹਾਸਿਕ ਪਰਿਪੇਖ

*ਸੁਖਦਿਆਲ ਸਿੰਘ**

ਗੁਰੂ ਨਾਨਕ ਦੇਵ ਜੀ ਆਪਣੀਆਂ ਪ੍ਰਚਾਰਮਈ ਉਦਾਸੀਆਂ ਰਾਹੀਂ ਜਿਥੇ ਜਿਥੇ ਵੀ ਜਾਂਦੇ ਸਨ ਉਥੇ ਹੀ ਗੁਰਮੁਖ ਲੋਕਾਂ ਦੇ ਸਮੂਹਾਂ ਨੂੰ ਸੰਗਤ ਦੇ ਰੂਪ ਵਿਚ ਸੰਗਠਿਤ ਕਰ ਦਿੰਦੇ ਸਨ। ਇਹ ਸਿੱਖ ਧਰਮ ਦੀ ਜਥੇਬੰਦਕ ਪ੍ਰਣਾਲੀ ਦਾ ਸਭ ਤੋਂ ਪਹਿਲਾ ਢਾਂਚਾ ਸੀ। ਗੁਰੂ ਨਾਨਕ ਦੇਵ ਜੀ ਦੇ ਦੌਰੇ ਵਿਸ਼ਵ ਪੱਧਰ ਦੇ ਸਨ। ਇਸ ਤਰ੍ਹਾਂ ਸਿੱਖ ਧਰਮ ਵੀ ਗੁਰੂ ਨਾਨਕ ਦੇਵ ਜੀ ਸਮੇਂ ਵਿਚ ਸੰਗਤਾਂ ਦੇ ਜੱਥੇਬੰਦਕ ਰੂਪ ਰਾਹੀਂ ਵਿਸ਼ਵ ਪੱਧਰ ਤੇ ਸਥਾਪਿਤ ਹੋ ਗਿਆ ਸੀ। 'ਜਨਮ ਸਾਖੀਆਂ' ਵਿਚ ਅਨੇਕਾਂ ਵਾਰ ਇਸ ਤਰ੍ਹਾਂ ਦੇ ਵੇਰਵੇ ਆਉਂਦੇ ਹਨ ਜਿਨ੍ਹਾਂ ਰਾਹੀਂ ਪਤਾ ਲੱਗਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਅਨੇਕਾਂ ਥਾਵਾਂ ਤੇ ਸੰਗਤਾਂ ਦੀ ਸਥਾਪਨਾ ਕੀਤੀ ਸੀ। ਗੁਰੂ ਰਾਹੀਂ ਸਿਰਜੇ ਵਿਅਕਤੀਆਂ ਦੀ ਸੰਗਤ ਸਿਰਫ਼ ਕਿਤਨੀ ਪਵਿੱਤਰਤਾ ਰੱਖਦੀ ਹੋਵੇਗੀ ਇਸ ਦਾ ਅੰਦਾਜ਼ਾ ਅਸੀਂ ਗੁਰੂ ਨਾਨਕ ਦੇਵ ਜੀ ਦੇ ਰਚੇ ਉਨ੍ਹਾਂ ਸਲੋਕਾਂ ਵਿਚੋਂ ਲਗਾ ਸਕਦੇ ਹਾਂ ਜਿਹੜੇ ਉਨ੍ਹਾਂ ਨੇ ਸੰਗਤ ਦੀ ਉਤਮਤਾ ਨੂੰ ਪ੍ਰਗਟਾਉਣ ਲਈ ਰਚੇ ਹਨ। ਗੁਰੂ ਜੀ ਦਾ ਕਥਨ ਹੈ ਕਿ ਸੱਚੀ ਸੰਗਤ ਸਿਰਫ ਉਸੇ ਨੂੰ ਹੀ ਸਮਝਿਆ ਜਾ ਸਕਦਾ ਹੈ ਜਿਥੇ ਸਿਰਫ਼ ਇਕ ਅਕਾਲ ਪੁਰਖ ਦਾ ਨਾਮ ਜਪਿਆ ਜਾਂਦਾ ਹੈ।[1] ਭਾਵੇਂ ਵਿਅਕਤੀ ਲੱਖਾਂ ਸਿਆਣਪਾਂ ਵੀ ਅਪਣਾ ਲਵੇ ਅਤੇ ਲੱਖਾਂ ਨਾਲ ਹੀ ਪ੍ਰੀਤ ਮਿਲਾਪ ਕਰਦਾ ਫਿਰੇ ਪਰ ਉਸਨੂੰ ਸੰਗਤ ਦੇ ਸਾਥ ਬਿਨਾਂ ਸ਼ਾਂਤੀ ਨਹੀਂ ਮਿਲਦੀ।[2] ਸੱਚੀ ਸੰਗਤ ਹੀ ਨਾਮ ਪ੍ਰਾਪਤ ਕਰਨ ਦਾ ਖ਼ਜ਼ਾਨਾ ਹੈ ਅਤੇ ਇਥੋਂ ਹੀ ਪਰਮਾਤਮਾ ਦੀ ਸੋਝੀ ਪਾਈ ਜਾ ਸਕਦੀ ਹੈ। ਗੁਰੂ ਦੀ ਕ੍ਰਿਪਾ ਨਾਲ ਸੰਗਤ ਦੇ ਸਾਥ ਨਾਲ ਹੀ ਅੰਧੇਰਾ ਮਿਟ ਕੇ ਚਾਨਣਾ ਹੋ ਜਾਂਦਾ ਹੈ। ਸੰਗਤ ਦੇ ਸਾਥ ਨਾਲ ਲੋਹਾ ਵੀ ਪਾਰਸ ਬਣ ਜਾਂਦਾ ਹੈ।[3] ਸੰਗਤ ਨੂੰ ਸੰਤ ਸਭਾ ਵੀ ਕਿਹਾ ਗਿਆ ਹੈ। ਗੁਰਮੁਖ ਦੇ ਵਿਚ ਸੰਤ ਵਾਲੇ ਗੁਣ ਵੀ ਹਨ ਅਤੇ ਸਿਪਾਹੀ ਵਾਲੇ ਵੀ। ਗੁਰਮੁਖ ਜੋਧਾ ਵੀ ਹੈ ਅਤੇ ਭਗਤ ਵੀ। ਅਜਿਹੀ ਸੰਤ ਸਭਾ (ਸੰਗਤ) ਵਿਚ ਸ਼ਾਮਿਲ ਹੋਣ ਨਾਲ ਮਨ ਬੁਰੇ ਵਿਚਾਰਾਂ ਤੋਂ ਸਾਫ਼ ਹੁੰਦਾ ਹੈ। ਅਜਿਹੀ ਸੰਗਤ ਵਿਚ ਪਰਮਾਤਮਾ ਦੇ ਨਾਮ ਦਾ ਵਾਸਾ ਹੁੰਦਾ ਹੈ। ਇਸ ਦਾ ਸਾਥ ਕਰਨ ਨਾਲ ਮਨ ਵਿਚ ਅਗਿਆਨਤਾ ਦਾ ਹਨ੍ਹੇਰਾ ਮਿਟ ਜਾਂਦਾ ਹੈ ਅਤੇ ਪ੍ਰਕਾਸ਼ ਕਮਲ ਦੀ ਤਰ੍ਹਾਂ ਖਿੜ ਜਾਂਦਾ ਹੈ।[4] ਗੁਰੂ

* ਮੁਖੀ, ਡੀਪਾਰਟਮੈਂਟ ਆਫ ਪੰਜਾਬ ਹਿਸਟਾਰੀਕਲ ਸਟੱਡੀਜ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਨਾਨਕ ਦੇਵ ਜੀ ਦੇ ਇਹ ਪਾਵਨ ਕਥਨ ਸਿੱਖ ਧਰਮ ਵਿਚ ਸੰਗਤ ਦੀ ਸਰਬਉੱਚਤਾ ਦੇ ਸੰਕਲਪ ਦਾ ਅਧਾਰ ਸਨ। ਅਗਲੇ ਗੁਰੂ ਸਾਹਿਬਾਨ ਨੇ ਇਸ ਸੰਕਲਪ ਨੂੰ ਹੋਰ ਸਪੱਸ਼ਟ ਕੀਤਾ ਅਤੇ ਸੰਗਤ ਦੀ ਮਹੱਤਤਾ ਨੂੰ ਵਧਾਇਆ। ਗੁਰੂ ਰਾਮਦਾਸ ਜੀ ਨੇ ਤਾਂ ਇਥੋਂ ਤਕ ਸੰਗਤ ਦੀ ਮਹੱਤਤਾ ਦਰਸਾਈ ਹੈ ਕਿ ਸਿਰਫ਼ ਸੰਗਤ ਵਿਚ ਹੀ ਵਾਹਿਗੁਰੂ ਦਾ ਵਾਸਾ ਹੁੰਦਾ ਹੈ। ਇਸ ਦੀ ਹੋਂਦ ਨੂੰ ਸਿਰਫ਼ ਸ਼ਬਦ ਦੇ ਵਿਚਾਰਨ ਨਾਲ ਹੀ ਸਮਝਿਆ ਜਾ ਸਕਦਾ ਹੈ।[5] ਐਸੀ ਸੰਗਤ ਦਾ ਸਾਥ ਚੰਗੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ।[6] ਸੰਗਤ ਵਿਚ ਬੈਠਣ ਨਾਲ ਦ੍ਰਿੜ੍ਹਤਾ ਆਉਂਦੀ ਹੈ।[7]

ਗੁਰੂ ਅਰਜਨ ਦੇਵ ਜੀ ਦੇ ਸ਼ੁਭ ਕਥਨਾ ਅਨੁਸਾਰ ਸੰਗਤ ਵਿਚ ਬੈਠ ਕੇ ਬੌਧਿਕਤਾ ਦੀ ਪ੍ਰਾਪਤੀ ਹੁੰਦੀ ਹੈ।[8] ਸੰਗਤ ਦਾ ਸਾਥ ਕਰਕੇ ਆਪਣੇ ਪਰਾਏ ਦਾ ਫਰਕ ਮਨ ਵਿਚੋਂ ਮਿਟ ਜਾਂਦਾ ਹੈ ਅਤੇ ਸਾਂਝੇ ਭਾਈਚਾਰੇ ਦਾ ਵਿਚਾਰ ਉਤਪੰਨ ਹੁੰਦਾ ਹੈ।[9] ਇਸ ਲਈ ਜਦੋਂ ਵੀ ਮਨ ਵਿਚ ਦੁਬਿਧਾ ਕੋਈ ਹੋਵੇ ਤਾਂ ਸਭ ਜਣੇ ਸੰਗਤ ਦੇ ਰੂਪ ਵਿਚ ਇਕੱਠੇ ਹੋ ਕੇ ਬੈਠੋ ਅਤੇ ਰਲ ਕੇ ਪਰਮਾਤਮਾ ਦਾ ਨਾਮ ਜਪੋ। ਇਸ ਤਰ੍ਹਾਂ ਕਰਨ ਨਾਲ ਕੋਈ ਵੀ ਦੁਖ ਰੂਪੀ ਸਮੱਸਿਆ ਸਾਹਮਣੇ ਨਹੀਂ ਆਵੇਗੀ।[10]

ਇਹ ਸੰਗਤ ਦੀ ਸਰਬਉੱਚਤਾ ਦਾ ਸਿੱਧਾਂਤਕ ਪੱਖ ਹੈ। ਰੋਜ਼ਾਨਾ ਦੇ ਕਾਰ-ਵਿਹਾਰ ਵਿਚ ਵੀ ਸੰਗਤ ਦੀ ਰਾਇ ਹੀ ਚਲਦੀ ਸੀ। ਗੁਰੂ ਭਾਵੇਂ ਸਰਬ ਸਮਰੱਥ ਸਨ, ਪਰ ਜਦੋਂ ਉਨ੍ਹਾਂ ਦੇ ਸ਼ਿਸ਼ (ਗੁਰਮੁਖ) ਇਕੱਠੇ ਹੋ ਕੇ ਕੋਈ ਸਰਬ ਸਾਂਝਾ ਫੈਸਲਾ ਕਰਦੇ ਸਨ ਤਾਂ ਉਹ ਫੈਸਲਾ ਗੁਰੂ ਦਾ ਫੈਸਲਾ ਹੀ ਮੰਨ ਲਿਆ ਜਾਂਦਾ ਸੀ। ਇਹ ਸੰਗਤ ਅਤੇ ਗੁਰੂ ਦੀ ਅਭੇਦਤਾ ਦਾ ਹੀ ਦੂਸਰਾ ਨਾਂ ਸੀ। 'ਸੰਗਤ ਇਕੀ ਬਿਸਵੇਂ ਅਤੇ ਗੁਰੂ ਬੀਹ ਬਿਸਵੇਂ ਦਾ ਕਥਨ ਸੰਗਤ ਦੀ ਸਰਬਉੱਚਤਾ ਨੂੰ ਹੀ ਦਰਸਾਉਂਦਾ ਹੈ। ਇਸ ਤਰ੍ਹਾਂ ਗੁਰੂ ਵੀ ਸੰਗਤ ਵਿਚ ਅਭੇਦ ਹੋ ਗਿਆ ਸੀ ਅਤੇ ਇੱਥੇ ਤੱਕ ਕਿ ਪਰਮਾਤਮਾ ਦਾ ਸੰਕਲਪ ਵੀ ਸੰਗਤ ਵਿਚ ਅਭੇਦ ਹੋ ਗਿਆ ਸੀ। ਸੰਗਤ ਵਿਚ ਗੁਰੂ ਦਾ ਵਾਸਾ ਹੋਣਾ ਜਾਂ ਸੰਗਤ ਵਿਚ ਪਰਮਾਤਮਾ ਦਾ ਵਾਸਾ ਹੋਣਾ ਆਦਿ ਵਿਸ਼ਵਾਸ ਅਤੇ ਨਿਸ਼ਚਾ ਇਨ੍ਹਾਂ ਹੀ ਗੱਲਾਂ ਨੂੰ ਸਾਬਤ ਕਰਦੇ ਹਨ।

ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਕਰਕੇ ਸੰਗਤ ਨੂੰ ਆਪਣੇ ਮਸਲੇ ਆਪ ਬੈਠ ਕੇ ਨਜਿੱਠਣ ਲਈ ਇਕ ਕੇਂਦਰੀ ਥਾਂ ਮੁਹੱਈਆਂ ਕੀਤੀ ਸੀ। ਅਕਾਲ ਤਖ਼ਤ ਸਿੱਖ ਸੰਗਤਾਂ ਦੀ ਅਦਾਲਤ ਸੀ। ਇਹ ਸਿੱਖ ਸੰਗਤਾਂ ਦੀ ਜ਼ਮਹੂਰੀ ਸ਼ਕਤੀ ਦਾ ਵਿਕਾਸ ਵੀ ਸੀ ਅਤੇ ਜਨ-ਸ਼ਕਤੀ ਨੂੰ ਇਕ ਬਕਾਇਦਾ ਪ੍ਰਣਾਲੀ ਵਿਚ ਪਰੋਣ ਦਾ ਜੱਥੇਬੰਦਕ ਢਾਂਚਾ ਵੀ ਸੀ। ਅਕਾਲ ਤਖ਼ਤ ਸਾਹਿਬ ਉੱਪਰ ਲੱਗੇ ਦਰਬਾਰਾਂ ਵਿਚ ਸਿਰਫ ਸੰਗਤ ਦਾ ਹੀ ਫੈਸਲਾ ਮੰਨਿਆ ਜਾਂਦਾ ਸੀ। ਗੁਰੂ ਸੰਗਤ ਦੀ ਆਵਾਜ਼

ਸੀ। ਸਿੱਖ ਮਤ ਦਾ ਇਹ ਜਮਹੂਰੀ ਸੰਕਲਪ ਸੰਗਤ ਅਤੇ ਅਕਾਲ ਤਖ਼ਤ ਸਾਹਿਬ ਰਾਹੀਂ ਉਜਾਗਰ ਹੁੰਦਾ ਸੀ। ਇਹ ਸੰਗਤ ਦੀਆਂ ਸ਼ਕਤੀਆਂ ਦਾ ਅਮਲੀ ਪੱਖ ਹੈ।

ਬੇਸ਼ਕ ਸਮੇਂ ਸਮੇਂ ਤੇ ਮੰਜੀ ਸੰਸਥਾ ਅਤੇ ਮਸੰਦ ਸੰਸਥਾ ਵੀ ਜੱਥੇਬੰਦਕ ਢਾਂਚੇ ਨੂੰ ਆਪੋ-ਆਪਣੀ ਸਮਰੱਥਾ ਅਨੁਸਾਰ ਚਲਾਉਂਦੇ ਰਹੇ ਸਨ, ਪਰ ਇਹ ਦੋਵੇਂ ਪ੍ਰਣਾਲੀਆਂ ਸਿੱਖ ਸੰਗਤਾਂ ਦੀ ਜਨ-ਸ਼ਕਤੀ ਨੂੰ ਇਕ ਲੜੀ ਵਿਚ ਪਰੋਣ ਦਾ ਹੀ ਸਾਧਨ ਸਨ। ਨਿਸ਼ਚੇ ਹੀ ਮੰਜੀ ਅਤੇ ਮਸੰਦ ਸੰਸਥਵਾਂ ਨੇ ਸਿੱਖ ਸੰਗਤਾਂ ਦੀ ਏਕਤਾ ਅਤੇ ਜੱਥੇਬੰਦਕ ਢਾਂਚੇ ਨੂੰ ਮਜ਼ਬੂਤ ਕੀਤਾ ਸੀ। ਸ਼੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ ਨੇ ਇਸ ਸਮੁੱਚੇ ਸੰਕਲਪ ਅਤੇ ਢਾਂਚੇ ਨੂੰ ਇਕ ਨਿਸ਼ਚਿਤ ਸੇਧ ਅਤੇ ਸਾਧਨ ਮੁਹੱਈਆ ਕੀਤਾ ਸੀ। ਭਾਵੇਂ ਇਨ੍ਹਾਂ ਪ੍ਰਬੰਧਾਂ ਵਿਚ ਪਿਛੋਂ ਜਾ ਕੇ ਕੁਝ ਗਿਰਾਵਟਾਂ ਵੀ ਆਈਆਂ ਪਰ ਸਾਨੂੰ ਇਨ੍ਹਾਂ ਦੇ ਬੁਨਿਆਦੀ ਗੁਣਾਂ ਨੂੰ ਨਜ਼ਰ ਅੰਦਾਜ਼ ਨਹੀਂ ਕਰਨਾ ਚਾਹੀਦਾ।

ਅਮਲੀ ਰੂਪ ਵਿਚ ਵੀ ਦੇਖਿਆਂ ਸੰਗਤ ਮੁੱਢ ਤੋਂ ਹੀ ਸਿੱਖ ਧਰਮ ਵਿਚ ਆਪਣੀ ਸ਼ਕਤੀ ਦਰਸਾਉਂਦੀ ਆਈ ਹੈ। ਗੁਰੂ ਨਾਨਕ ਦੇਵ ਜੀ ਤੋਂ ਪਿਛੋਂ ਬਾਬਾ ਸ੍ਰੀ ਚੰਦ ਦੇ ਮੁਕਾਬਲੇ ਸਿੱਖ ਸੰਗਤਾਂ ਵਲੋਂ ਗੁਰੂ ਅੰਗਦ ਦੇਵ ਜੀ ਦਾ ਸਾਥ ਦੇਣਾ, ਗੁਰੂ ਅੰਗਦ ਦੇਵ ਜੀ ਤੋਂ ਪਿਛੋਂ ਉਨ੍ਹਾਂ ਦੇ ਪੁੱਤਰਾਂ ਦਾਤੂ ਅਤੇ ਦਾਸੂ ਜੀ ਨੂੰ ਨਜ਼ਰ ਅੰਦਾਜ਼ ਕਰਕੇ ਗੁਰੂ ਅਮਰਦਾਸ ਜੀ ਦਾ ਸਾਥ ਦੇਣਾ ਅਤੇ ਬਿਲਕੁਲ ਇਸੇ ਤਰ੍ਹਾਂ ਚੌਥੇ ਪਾਤਸ਼ਾਹ ਅਤੇ ਪੰਜਵੇਂ ਪਾਤਸ਼ਾਹ ਸਮੇਂ ਵੀ ਵਿਰੋਧੀਆਂ ਨੂੰ ਨਜ਼ਰ ਅੰਦਾਜ਼ ਕਰਕੇ ਅਸਲੀ ਗੁਰੂ ਦਾ ਸਾਥ ਦੇਣਾ ਆਦਿ ਕਾਰਵਾਈਆਂ ਸਿੱਖ ਸੰਗਤਾਂ ਦੀ ਸਰਬਉੱਚਤਾ ਅਤੇ ਦੂਰ-ਅੰਦੇਸ਼ੀ ਨੂੰ ਪ੍ਰਗਟ ਕਰਦੀਆਂ ਹਨ। ਸਭ ਤੋਂ ਵੱਡਾ ਸੰਕਟ ਗੁਰੂ ਅਰਜਨ ਦੇਵ ਜੀ ਦੇ ਸਮੇਂ ਉਸ ਸਮੇਂ ਸਾਹਮਣੇ ਆਇਆ ਸੀ ਜਦੋਂ ਉਨ੍ਹਾਂ ਦੇ ਵੱਡੇ ਭਰਾ ਪਿਰਥੀ ਚੰਦ ਨੇ ਪਹਿਲਾਂ ਨਾਲੋਂ ਕਿਤੇ ਵਧੇਰੇ ਤਾਕਤ ਨਾਲ ਮੁਕਾਬਲੇ ਦੀ ਗੁਰਗੱਦੀ ਸਥਾਪਿਤ ਕਰ ਲਈ ਸੀ। ਇਹ ਸਮਾਂ ਵਾਕਿਆ ਹੀ ਸਿੱਖ ਸੰਗਤਾਂ ਦੀ ਪਰਖ ਦੀ ਘੜੀ ਸੀ ਅਤੇ ਸਿੱਖ ਸੰਗਤਾਂ ਪਿਰਥੀ ਚੰਦ ਨੂੰ ਅਤੇ ਹੋਰ ਵਿਰੋਧੀਆਂ ਨੂੰ ਪਛਾੜ ਕੇ ਆਪਣੀ ਇਸ ਪਰਖ ਵਿਚੋਂ ਪਾਸ ਹੋਈਆਂ ਸਨ। ਗੁਰੂ ਹਰਿਗੋਬਿੰਦ ਸਾਹਿਬ ਸਮੇਂ ਹਥਿਆਰਬੰਦ ਹੋ ਕੇ ਜੰਗ ਦੇ ਮੈਦਾਨ ਵਿਚ ਆ ਖੜੇ ਹੋਣਾ ਅਤੇ ਸਫਲਤਾ ਸਹਿਤ ਦੁਸ਼ਮਣ ਨੂੰ ਪਛਾੜ ਦੇਣਾ ਇਨ੍ਹਾਂ ਗੱਲਾਂ ਨੂੰ ਸਾਬਿਤ ਕਰਦਾ ਹੈ ਕਿ ਜਿਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਿੱਖ ਸੰਗਤਾਂ ਨੂੰ ਸਿੱਧਾਂਤਕ ਅਤੇ *ਜੱਥੇਬੰਦਕ* ਤੌਰ ਤੇ ਸਿਰਜਣ ਦੀ ਕਾਰਵਾਈ ਸ਼ੁਰੂ ਕੀਤੀ ਸੀ ਉਹ ਪੂਰੀ ਤਰ੍ਹਾਂ ਨਿਪੁੰਨ ਸੀ ਅਤੇ ਇਨ੍ਹਾਂ ਕਾਰਵਾਈਆਂ ਨੇ ਸਿੱਖ ਸੰਗਤ ਨੂੰ ਬੌਧਿਕ ਅਤੇ ਸਰੀਰਿਕ ਦੋਹਾਂ ਪੱਖਾਂ ਤੋਂ ਹੀ ਮਜ਼ਬੂਤ ਬਣਾਇਆ ਸੀ। ਇਹ ਸਿੱਖ ਸੰਗਤਾਂ ਦੀ ਮਜ਼ਬੂਤ ਜੱਥੇਬੰਦਕ ਅਤੇ ਸਿੱਧਾਂਤਕ ਬੁਨਿਆਦ ਕਰਕੇ ਹੀ ਸੀ ਕਿ ਗੁਰੂ ਅਰਜਨ ਦੇਵ ਜੀ

ਅਤੇ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਵੀ ਇਨ੍ਹਾਂ ਨੂੰ ਡਾਵਾਂਡੋਲ ਨਹੀਂ ਕਰ ਸਕੀ ਸੀ ਅਤੇ ਨਾ ਹੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਦੇ ਮੁਗ਼ਲ ਅਧਿਕਾਰੀਆਂ ਦੇ ਹਮਲੇ ਇਨ੍ਹਾਂ ਨੂੰ ਡਰਾ ਧਮਕਾ ਸਕੇ ਸਨ। ਹੋਰ ਤਾਂ ਹੋਰ ਮਸੰਦ ਪ੍ਰਥਾ ਦਾ ਵਿਗੜਨਾ ਵੀ ਸਿੱਖ ਸੰਗਤਾਂ ਵਿਚ ਕੋਈ ਬੇਚੈਨੀ ਨਹੀਂ ਪੈਦਾ ਕਰ ਸਕਿਆ।

1699 ਈ. ਦੀ ਵਿਸਾਖੀ ਤੇ ਇਨ੍ਹਾਂ ਸੰਗਤਾਂ ਨੂੰ ਸਰਬੱਤ ਖ਼ਾਲਸਾ ਵਿਚ ਬਦਲ ਕੇ ਇਕ ਨਵਾਂ ਰੂਪ ਦੇ ਦਿੱਤਾ ਗਿਆ ਸੀ। ਗੁਰਮੁਖ ਨੂੰ ਖ਼ਾਲਸੇ ਵਿਚ ਬਦਲ ਕੇ ਉਸ ਦੀ ਵਿਅਕਤੀਗਤ ਸਥਿਤੀ ਨੂੰ ਅਤੇ ਉਸ ਦੇ ਬਾਹਰੀ ਰੂਪ ਨੂੰ ਇਕ ਨਵਾਂ ਰੂਪ ਪ੍ਰਦਾਨ ਕੀਤਾ ਗਿਆ ਸੀ। ਗੁਰਮੁਖ ਅਤੇ ਖ਼ਾਲਸੇ ਦੇ ਆਤਮਿਕ ਗੁਣ ਉਹੀ ਪਹਿਲਾਂ ਵਾਲੇ ਸਨ। ਖਾਲਸਾ ਬਣਨ ਨਾਲ ਸਿਰਫ਼ ਉਸ ਦੀ ਜੱਥੇਬੰਦਕ ਸਥਿਤੀ ਅਤੇ ਬਾਹਰੀ ਸ਼ਕਲ-ਸ਼ੂਰਤ ਵਿਚ ਹੀ ਤਬਦੀਲੀ ਆਈ ਸੀ। ਗੁਰੂ ਗ੍ਰੰਥ ਸਾਹਿਬ ਵਿਚ ਹੇਠ ਲਿਖੇ ਸ਼ਬਦਾਂ ਰਾਹੀਂ ਗੁਰਮੁਖ ਦੀ ਪਰਿਭਾਸ਼ਾ ਉਕਤ ਕੀਤੀ ਗਈ ਹੈ:

ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 22)

– – –

ਗੁਰਮੁਖਿ ਜੀਵੈ ਮਰੈ ਪਰਵਾਣੁ॥ ਆਰਜਾ ਨ ਛੀਜੈ ਸਬਦੁ ਪਛਾਣੁ॥
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ॥
ਗੁਰਮੁਖਿ ਹਰਿ ਦਰਿ ਸੋਭਾ ਪਾਏ॥ ਗੁਰਮੁਖਿ ਵਿਚਹੁ ਆਪੁ ਗਵਾਏ॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ॥

(*ਉਹੀ,* ਪੰਨੇ 124-125)

– – –

ਆਪੇ ਛਿੰਝ ਪਵਾਇ ਮਲਾਖਾੜਾ ਰਚਿਆ॥
ਲਥੇ ਭੜਥੂ ਪਾਇ ਗੁਰਮੁਖਿ ਮਚਿਆ॥
ਮਨਮੁਖ ਮਾਰੇ ਪਛਾੜਿ ਮੂਰਖ ਕਚਿਆ॥
ਆਪਿ ਭਿੜੈ ਮਾਰੇ ਆਪਿ ਆਪਿ ਕਾਰਜੁ ਰਚਿਆ॥

(*ਉਹੀ,* ਪੰਨਾ 1280)

– – –

ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥

ਇਉ ਗੁਰਮੁਖਿ ਆਪੁ ਨਿਵਾਰੀਐ ਸਭੁ ਰਾਜੁ ਸ੍ਰਿਸਟਿ ਕਾ ਲੇਇ॥

(*ਉਹੀ,* ਪੰਨੇ 647-48)

ਖ਼ਾਲਸੇ ਦੀ ਪਰਿਭਾਸ਼ਾ ਜੋ ਲਿਖਤੀ ਰੂਪ ਵਿਚ ਉਸ ਦੀਆਂ ਸਮਕਾਲੀ ਲਿਖਤਾਂ ਵਿਚ ਦਿੱਤੀ ਗਈ ਹੈ। ਉਨ੍ਹਾਂ ਵਿਚ ਸੈਨਾਪਤੀ ਦੀ *ਸ੍ਰੀ ਗੁਰੁ ਸੋਭਾ* ਵਲੋਂ ਦਿੱਤੀ ਗਈ ਪਰਿਭਾਸ਼ਾ ਸਭ ਤੋਂ ਵੱਧ ਢੁਕਵੀਂ ਹੈ। ਇਸ ਅਨੁਸਾਰ:

ਕਲੁ ਮੈਂ ਕਰਨਹਾਰ ਨਿਰੰਕਾਰ ਕਲਾ ਧਾਰ ਜਗਤ ਕੇ ਉਧਾਰਬੇ ਕੋ ਗੋਬਿੰਦ ਸਿੰਘ ਆਯੋ ਹੈ।
ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ ਸੰਕਟ ਨਿਬਾਰਬੇ ਕੋ ਖਾਲਸਾ ਬਨਾਯੋ ਹੈ।

(*ਧਿਆਉ ਪੰਜਵਾਂ,* ਕਬਿਤੁ 14)

ਇਹ ਗੁਣ ਗੁਰਬਾਣੀ ਵਿਚ ਪ੍ਰਗਟਾਏ ਗਏ ਗੁਰਮੁਖ ਦੇ ਗੁਣਾਂ ਨਾਲ ਲਗਭਗ ਮਿਲਦੇ ਜੁਲਦੇ ਹਨ। ਗੁਰਮੁਖ ਖ਼ਾਲਸਾ ਬਣਨ ਤੋਂ ਪਹਿਲਾਂ ਵੀ ਸਿੱਖ ਲਹਿਰ ਦਾ ਨਾਇਕ ਸੀ ਅਤੇ ਜਦੋਂ ਗੁਰਮੁਖ ਨੂੰ ਖਾਲਸਾ ਬਣਾ ਲਿਆ ਗਿਆ ਸੀ ਤਾਂ ਵੀ ਸਿੱਖ ਲਹਿਰ ਦਾ ਨਾਇਕ ਸੀ। ਖ਼ਾਲਸੇ ਦੀ ਸਾਜਨਾ ਕਰਕੇ ਸਿੱਖ ਸੰਗਤਾਂ ਨੂੰ ਇਕ ਨਿਸ਼ਚਿਤ ਰੂਪ ਵਿਚ ਜੱਥੇਬੰਦਕ ਅਤੇ ਸਿਧਾਂਤਕ ਸੇਧ ਦੇ ਕੇ ਸਰਬੱਤ ਖ਼ਾਲਸੇ ਦੀ ਸੰਸਥਾ ਵਿਚ ਪਰੋ ਦਿੱਤਾ ਗਿਆ ਸੀ। ਖ਼ਾਲਸੇ ਦੀ ਸਾਜਨਾ ਨਾਲ ਜੱਥੇਬੰਦਕ ਢਾਂਚਾ ਵੀ ਸਥਾਪਿਤ ਕੀਤਾ ਗਿਆ ਸੀ ਅਤੇ ਮਰਿਆਦਾ ਦੇ ਰੂਪ ਵਿਚ ਸਿੱਧਾਂਤਕ ਸੇਧ ਵੀ ਨਿਰਧਾਰਿਤ ਕਰ ਦਿੱਤੀ ਗਈ ਸੀ। ਇਹ ਸਮੁੱਚਾ ਢਾਂਚਾ ਗ੍ਰੰਥ ਅਤੇ ਪੰਥ ਦੀ ਸੁਮੇਲਤਾ ਵਿਚ ਸਥਾਪਿਤ ਕੀਤਾ ਗਿਆ ਸੀ। ਪੰਜ ਪਿਆਰਿਆਂ ਦੀ ਸਾਜਨਾ, ਫਿਰ ਪੰਜਾਂ ਪਿਆਰਿਆਂ ਹੱਥੋਂ ਗੁਰੂ ਗੋਬਿੰਦ ਸਿੰਘ ਜੀ ਦਾ ਖ਼ੁਦ ਅੰਮ੍ਰਿਤ ਛਕਣਾ ਪੰਥ ਦੇ ਵਿਚ ਗੁਰਿਆਈ ਦੀ ਸੁਮੇਲਤਾ ਕਰਨਾ ਸੀ। ਜਿਸ ਤਰ੍ਹਾਂ ਪਹਿਲਾਂ ਗੁਰੂ, ਸੰਗਤ ਵਿਚ ਅਭੇਦ ਸੀ ਉਸੇ ਤਰ੍ਹਾਂ ਖ਼ਾਲਸੇ ਦੀ ਸਾਜਨਾ ਕਰਕੇ ਅਤੇ ਗੁਰੂ ਸਾਹਿਬ ਵਲੋਂ ਪੰਜ ਪਿਆਰਿਆਂ ਅੱਗੇ ਆਪਣੇ ਆਪ ਨੂੰ ਸਮਰਪਿਤ ਕਰਨ ਨਾਲ ਗੁਰੂ ਖ਼ਾਲਸੇ ਵਿਚ ਅਭੇਦ ਹੋ ਗਿਆ ਸੀ। ਖ਼ਾਲਸੇ ਨੂੰ ਹੋਰ ਪ੍ਰਮੁੱਖਤਾ ਦੇਣ ਲਈ ਗੁਰੂ ਗ੍ਰੰਥ ਸਾਹਿਬ ਦੀ ਆਤਮਿਕ ਜਾਂ ਸ਼ਾਬਦਿਕ ਗੁਰਿਆਈ ਨਿਰਧਾਰਿਤ ਕਰਨ ਦੇ ਨਾਲ ਨਾਲ ਸਰੀਰਿਕ ਰੂਪ ਵਿਚ ਗੁਰਿਆਈ ਸਰਬੱਤ ਖ਼ਾਲਸੇ ਨੂੰ ਸੌਂਪ ਦਿੱਤੀ ਗਈ ਸੀ। ਇਸ ਅਨੁਸਾਰ ਸਰਬੱਤ ਖ਼ਾਲਸੇ ਨੇ ਪੰਜ ਪਿਆਰਿਆਂ ਦੀ ਅਗਵਾਈ ਹੇਠ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਜੁੜ ਕੇ ਪੂਰਨ ਗੁਰੂ ਦਾ ਰੂਪ ਧਾਰਨ ਕਰਨਾ ਸੀ। ਇਹ ਗ੍ਰੰਥ ਅਤੇ ਪੰਥ ਦੀ ਅਦਭੁੱਤ ਸੁਮੇਲਤਾ ਸੀ। ਇਹ ਸੰਗਤ ਦੀ ਸਰਬਉੱਚਤਾ ਨੂੰ ਨਿਸ਼ਚਿਤ ਰੂਪ ਵਿਚ ਸਥਾਪਿਤ ਕਰਨ ਦਾ ਇਕ ਅਦਭੁਤ ਢਾਂਚਾ ਸੀ। ਜੋ ਹੁਣ ਤੱਕ ਕਾਇਮ ਹੈ।

## ਹਵਾਲੇ ਤੇ ਟਿੱਪਣੀਆਂ

1. ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥

   *ਗੁਰੂ ਗ੍ਰੰਥ ਸਾਹਿਬ,* ਪੰਨਾ 72.

2. ਲਖ ਸਿਣਾਅਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
   ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥

   *ਉਹੀ,* 1, ਪੰਨਾ 20.

3. ਸਤ ਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਜਿਥਹੁ ਹਰਿ ਪਾਇਆ॥
   ਗੁਰ ਪਰਸਾਦੀ ਘਟਿ ਚਾਨਣਾ ਆਨੇਰੁ ਗਵਾਇਆ॥
   ਲੋਹਾ ਪਾਰਸਿ ਭੇਟੀਐ ਕੰਚਨ ਹੋਇ ਆਇਆ॥

   *ਉਹੀ,* ਪੰਨਾ 1244.

4. ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ॥
   ਮਿਟੈ ਅੰਧੇਰਾ ਅਗਿਆਨਤਾ ਭਾਈ ਕਮਲ ਹੋਵੈ ਪਰਗਾਸੁ॥

   *ਉਹੀ,* ਪੰਨਾ 639.

5. ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥

   *ਉਹੀ,* ਪੰਨਾ 1314.

6. ਸਤ ਸੰਗਤਿ ਮਹਿ ਹਰਿ ਹਰਿ ਵਸਿਆ ਮਿਲੀ ਸੰਗਤਿ ਹਰਿ ਗੁਨ ਜਾਨ॥
   ਵਡੈ ਭਾਗਿ ਸਤ ਸੰਗਤਿ ਪਾਈ ਗੁਰੁ ਸਤਿਗੁਰੂ ਪਰਸਿ ਭਗਵਾਨ॥

   *ਉਹੀ* 4, ਪੰਨਾ 1335

7. ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥

   *ਉਹੀ,* ਪੰਨਾ 981.

# ਗੁਰੂ ਗ੍ਰੰਥ ਸਾਹਿਬ ਵਿਚ ਆਦਰਸ਼ ਮਨੁੱਖ ਦਾ ਸਰੂਪ

*ਜੋਗੇਸ਼ਵਰ ਸਿੰਘ*

ਸਮੇਂ ਦੇ ਬਦਲਣ ਦੇ ਨਾਲ-ਨਾਲ ਮਨੁੱਖ ਦੇ ਆਦਰਸ਼ ਵੀ ਬਦਲਦੇ ਰਹੇ ਹਨ। ਵੈਦਿਕ ਕਾਲ ਦੇ ਰਿਸ਼ੀਆਂ ਨੇ ਆਪਣੀ ਜ਼ਿੰਦਗੀ ਨੂੰ ਹਰ ਪਖੋਂ ਸਫਲ ਤੇ ਸਾਰਥਕ ਬਨਾਉਣਾ ਹੀ ਜੀਵਨ ਲਕਸ਼ ਉਲੀਕਿਆ ਹੋਇਆ ਸੀ। ਇਸ ਕਾਲ ਦੇ ਫਲਸਫੇ ਵਿਚ ਮੁਕਤੀ ਦੇ ਆਦਰਸ਼ ਨੂੰ ਵੱਖੋ ਵੱਖਰੇ ਨਾਵਾਂ ਨਾਲ ਅੰਕਿਤ ਕੀਤਾ ਗਿਆ ਮਿਲਦਾ ਹੈ। ਇਸ ਕਾਲ ਦੇ ਲੋਕ ਜੀਵਨ ਤੋਂ ਬਾਅਦ ਆਉਣ ਵਾਲੀ ਮੌਤ ਬਾਰੇ ਬਹੁਤਾ ਚਿੰਤਾਤੁਰ ਨਹੀਂ ਸਨ। ਰਿਗਵੇਦ ਵਿਚ ਸਾਨੂੰ ਅਨੇਕਾਂ ਐਸੇ ਤੱਤ ਵੀ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਵੈਦਿਕ ਰਿਸ਼ੀ ਆਪਣੀ ਮੌਜੂਦਾ ਜ਼ਿੰਦਗੀ ਤੋਂ ਇਤਨੇ ਸੰਤੁਸ਼ਟ ਸਨ ਕਿ ਉਹ ਮਰਨਾ ਹੀ ਨਹੀਂ ਸਨ ਚਾਹੁੰਦੇ। ਇਨ੍ਹਾਂ ਰਿਸ਼ੀਆਂ ਲਈ ਪ੍ਰਤੱਖ ਤੇ ਯਥਾਰਥਕ ਜਗਤ ਵਿਚ ਜੀਵਨ ਸਫਲਤਾ ਨੂੰ ਹੀ ਜੀਵਨ ਆਦਰਸ਼ ਮੰਨਿਆ ਗਿਆ ਸੀ। ਵੈਦਿਕ ਕਾਲ ਵਿਚ ਪਹਿਲੇ ਤਿੰਨ ਪੁਰਸ਼ਾਰਥ ਮੁੱਖ ਰੂਪ ਵਿਚ ਪ੍ਰਚਲਿਤ ਸਨ ਅਤੇ ਚੌਥੇ ਮੋਕਸ਼ ਦਾ ਕਈ ਹੋਰ ਰੂਪਾਂ ਵਿਚ ਵਰਣਨ ਕੀਤਾ ਮਿਲਦਾ ਹੈ। ਉਪਨਿਸ਼ਦ ਕਾਲ ਦੇ ਵਿਚ ਬੌਧਿਕ ਪੱਧਰ ਤੇ ਹੋਰ ਵਿਕਾਸ ਹੋਇਆ। ਇਸ ਕਾਲ ਵਿਚ ਹੀ ਆਤਮਾ ਦੇ ਸਰੂਪ ਅਤੇ ਇਸਦੇ ਲਕਸ਼ ਬਾਰੇ ਵਿਚਾਰ ਹੋਂਦ ਵਿਚ ਆਉਣੇ ਸ਼ੁਰੂ ਹੋਏ। ਇਸ ਕਾਲ ਵਿਚ ਹੀ ਚੌਥੇ ਪੁਰਸ਼ਾਰਥ ਮੁਕਤੀ ਬਾਰੇ ਵਿਚਾਰ ਸਪਸ਼ਟ ਹੋ ਕੇ ਸਾਹਮਣੇ ਆਏ ਅਤੇ ਮਨੁੱਖ ਅੰਦਰ ਅੰਤਿਮ ਸਚਾਈ ਨੂੰ ਪ੍ਰਾਪਤ ਕਰਨ ਦੀ ਜਗਿਆਸਾ ਜਾਗ ਉਠੀ ਸੀ। ਉਪਨਿਸ਼ਦਾਂ ਅਨੁਸਾਰ ਮਾਨਵ ਜੀਵਨ ਦਾ ਪਰਮ ਉਦੇਸ਼ ਮੁਕਤੀ ਹੈ। ਗੀਤਾ ਵਿਚ ਵੀ ਜੀਵਨ ਆਦਰਸ਼ ਦੀ ਰੂਪ-ਰੇਖਾ ਉਪਨਿਸ਼ਦਾਂ ਨਾਲ ਮਿਲਦੀ ਜੁਲਦੀ ਹੈ। ਉਪਨਿਸ਼ਦਾਂ ਵਿਚ ਜਿੱਥੇ ਆਦਰਸ਼ ਪ੍ਰਾਪਤੀ ਲਈ ਗਿਆਨ ਮਾਰਗ ਤੇ ਜ਼ੋਰ ਦਿੱਤਾ ਗਿਆ ਹੈ ਉਥੇ ਗੀਤਾ ਵਿਚ ਭਗਤੀ, ਕਰਮ, ਗਿਆਨ ਤੇ ਯੋਗ ਮਾਰਗ ਹੋਂਦ ਵਿਚ ਆਏ। ਗੀਤਾ ਵਿਚ ਜੀਵਨ ਆਦਰਸ਼ ਨੂੰ ਕਈ ਨਾਵਾਂ ਨਾਲ ਅੰਕਿਤ ਕੀਤਾ ਗਿਆ ਹੈ ਜਿਵੇਂ ਮੁਕਤੀ, ਮੋਕਸ਼, ਨਿਰਵਾਣ, ਪਰਮਗਤੀ, ਪਰਮਧਾਮ, ਪਰਮਸ਼ਾਂਤੀ, ਪਰਮਪਦ ਆਦਿ। ਅਭੇਦਤਾ ਦੀ ਇਸ ਅਵਸਥਾ ਨੂੰ ਬ੍ਰਹਮ ਸਥਿਤੀ, ਨਿੱਤ ਸਥਿਤੀ ਜਾ ਪੂਰਨ ਆਨੰਦ ਦਾ ਨਾਮ

* ਸੀਨੀਅਰ ਰਿਸਰਚ ਫੈਲੋ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਵੀ ਦਿੱਤਾ ਗਿਆ ਹੈ। ਅਭੇਦ ਹੋਏ ਮਨੁੱਖ ਦੀ ਅਵਸਥਾ ਇਕਸਾਰਤਾ ਵਾਲੀ ਹੁੰਦੀ ਹੈ।

ਬੁਧ ਧਰਮ ਵਿਚ ਆਦਰਸ਼ਕ ਮਨੁੱਖ ਨੂੰ ਬੁੱਧ, ਅਰਹਤ, ਬ੍ਰਹਮਣ, ਆਦਿ ਸ਼ਬਦਾਂ ਨਾਲ ਵਰਣਿਤ ਕੀਤਾ ਗਿਆ ਹੈ। ਅਰਹਤ ਉਹ ਮਨੁੱਖ ਹੈ ਜਿਸਨੇ ਅਗਿਆਨ ਤੋਂ ਛੁਟਕਾਰਾ ਲਿਆ ਹੈ। ਅਰਹਤ ਨੂੰ ਹੰਸ ਨਾਲ ਤੁਲਨਾ ਦਿੱਤੀ ਗਈ ਹੈ। ਬੁੱਧ ਅਨੁਸਾਰ ਨਿਰਵਾਣ ਇਕ ਐਸੀ ਅਵਸਥਾ ਦਾ ਸੂਚਕ ਹੈ ਜਿਸਦਾ ਬਿਆਨ ਨਹੀਂ ਕੀਤਾ ਜਾ ਸਕਦਾ। ਬੁਧ ਅਨੁਸਾਰ ਨਿਰਵਾਣ ਪ੍ਰਾਪਤੀ ਮਨੁੱਖ ਦੇ ਜੀਵਨ ਦਾ ਪਰਮ ਆਦਰਸ਼ ਮੰਨਿਆ ਗਿਆ ਹੈ। ਜੈਨ ਮਤ ਅਨੁਸਾਰ ਵੀ ਮਨੁੱਖ ਦਾ ਜੀਵਨ ਆਦਰਸ਼ ਮੁਕਤੀ ਪ੍ਰਾਪਤ ਕਰਨਾ ਹੈ। ਜੈਨ ਧਰਮ ਲਾਲਸਾ ਭਰੇ ਕਰਮ ਦੇ ਤਿਆਗ ਤੇ ਜ਼ੋਰ ਦਿੰਦਾ ਹੈ। ਜੈਨ ਮਤ ਅਨੁਸਾਰ ਕਰਮਾਂ ਦੇ ਚੱਕਰ ਤੋਂ ਜੀਵ ਮੁਕਤ ਹੋ ਕੇ ਸਰਵਗਯ ਅਤੇ ਸਰਵਸ੍ਰਿਸਟਾ ਹੋ ਨਿਬੜਦਾ ਹੈ। ਫਿਰ ਅਜਿਹਾ ਮਨੁੱਖ ਅਨੰਤ ਕਾਲ ਤੱਕ ਸਿਧ ਸ਼ਿਲਾ ਵਿਚ ਵਾਸ ਕਰਦਾ ਹੈ।

ਈਸਾਈ ਮਤ ਅਨੁਸਾਰ ਜੀਵਨ ਦਾ ਆਦਰਸ਼ ਪ੍ਰਭੂ ਵਿਚ ਅਭੇਦਤਾ ਨਹੀਂ ਪ੍ਰਭੂ ਨਾਲ ਨੇੜਤਾ ਪ੍ਰਾਪਤ ਕਰਨੀ ਹੈ। ਈਸਾਈ ਮਤ ਅਨੁਸਾਰ ਆਦਰਸ਼ ਆਪੇ ਦੀ ਕੁਰਬਾਨੀ ਦੀ ਮੰਗ ਕਰਦਾ ਹੈ। ਆਪਣੇ ਆਪ ਦੀ ਕੁਰਬਾਨੀ ਕਰਨ ਵਾਲਾ ਹੀ ਅਮਰਤਾ ਪ੍ਰਾਪਤ ਕਰਦਾ ਹੈ। ਇਸਲਾਮ ਮਤ ਅਨੁਸਾਰ ਵੀ ਮਨੁੱਖ ਦਾ ਆਦਰਸ਼ ਖ਼ੁਦਾ ਦੀ ਨੇੜਤਾ ਪ੍ਰਾਪਤ ਕਰਨਾ ਹੀ ਹੈ। ਇਸਲਾਮ ਅਨੁਸਾਰ ਅਲਾਹ ਦੀ ਮਿਹਰ ਪ੍ਰਾਪਤ ਕਰਨਾ ਅਤੇ ਨੈਤਿਕ ਗੁਣਾਂ ਨੂੰ ਧਾਰਨ ਕਰਨਾ ਹੀ ਅਸਲ ਜੀਵਨ ਆਦਰਸ਼ ਹੈ। ਇਸਲਾਮ ਅਨੁਸਾਰ ਆਤਮਿਕ ਉਨਤੀ ਫਿਰ ਹੀ ਸੰਭਵ ਹੈ ਜਦੋਂ ਮਨੁੱਖ ਗੁਲਾਮੀ ਮਿਟਾ ਦੇਵੇ, ਗਰੀਬੀ ਦੂਰ ਕਰ ਦੇਵੇ ਅਤੇ ਅਨਾਥਾਂ ਦੀ ਸੇਵਾ ਸੰਭਾਲ ਕਰੇ।

ਮਨੁਖੀ ਜੀਵਨ ਦਾ ਆਦਰਸ਼ ਜੋ ਗੁਰਮਤਿ ਨੇ ਪ੍ਰਗਟਾਇਆ ਹੈ ਉਹ ਧਾਰਮਿਕ ਪਰੰਪਰਾ ਨਾਲੋਂ ਵਿਲੱਖਣ ਹੈ। ਪਰੰਪਰਾਗਤ ਧਰਮਾਂ ਵਿਚ ਮੁਕਤੀ ਹੀ ਜੀਵਨ ਦਾ ਆਦਰਸ਼ ਰਿਹਾ ਹੈ। ਪਹਿਲੇ ਨਜ਼ਰੇ ਦੇਖਿਆਂ ਇਵੇਂ ਹੀ ਪ੍ਰਤੀਤ ਹੁੰਦਾ ਹੈ ਕਿ ਜਿਵੇਂ ਗੁਰੂ ਸਾਹਿਬ ਭ਼ੀ ਪਰੰਪਰਾਗਤ ਪ੍ਰਣਾਲੀ ਦੇ ਵਹਿਨ ਨੂੰ ਅਗੇ ਤੋਰ ਰਹੇ ਹੋਣ ਪਰੰਤੂ ਗੁਰੂ ਸਾਹਿਬ ਨੇ ਪਰੰਪਰਾਗਤ ਵਿਸ਼ਿਆਂ ਨੂੰ ਵਿਚਾਰ ਅਤੇ ਸੰਚਾਰ ਦੇ ਕੇ ਹੋਰ ਉਨੱਤ ਕੀਤਾ ਹੈ। ਵਿਅਕਤੀਗਤ ਪੱਧਰ ਨੂੰ ਤਿਆਗ ਕੇ ਸਮਾਜੀ ਪੱਧਰ ਨੂੰ ਅਹਿਮੀਅਤ ਦਿਤੀ ਹੈ। ਗੁਰਮਤਿ ਨੇ ਮਰਨ ਉਪਰੰਤ ਮੁਕਤਿਆਂ ਦੇ ਦੇਸ਼ 'ਚ ਵਾਸੇ ਦੇ ਸਿੱਧਾਂਤ ਨੂੰ ਰੱਦ ਕਰਦਿਆਂ ਹੋਇਆਂ ਜੀਵਨ ਮੁਕਤ ਦੇ ਸਿੱਧਾਂਤ ਨੂੰ ਪ੍ਰਮੁਖਤਾ ਦਿੱਤੀ ਹੈ। ਗੁਰੂ ਗ੍ਰੰਥ ਸਾਹਿਬ ਦੇ ਦੈਵੀ ਸੰਦੇਸ਼ ਨੇ ਮਨੁੱਖਤਾ ਨੂੰ ਤੰਗਨਜ਼ਰੀਏ, ਤੁਅੱਸਬ ਅਤੇ ਰੂਹਾਨੀ ਆਲਸ ਦਾ ਤਿਆਗ ਕਰਕੇ ਇਕ ਨਰੋਈ ਅਤੇ ਸੰਸਾਰ ਲਈ ਉਸਾਰੂ ਸੋਚ ਦਾ ਬਾਨ੍ਹਣੂੰ ਬਨ੍ਹਿਆ। ਗੁਰੂ ਗ੍ਰੰਥ ਸਾਹਿਬ

ਦੀ ਵਿਚਾਰਧਾਰਾ ਅਨੁਸਾਰ ਜੀਵਨ ਆਦਰਸ਼ ਪ੍ਰਭੂ ਨਾਲ ਇਕਮਿਕਤਾ ਪ੍ਰਾਪਤ ਕਰਦੇ ਹੋਏ 'ਹਰਿ ਹੀ ਹੋਏ' ਦੀ ਉਪਾਧੀ ਨੂੰ ਪ੍ਰਾਪਤ ਕਰਨਾ ਹੈ। ਗੁਰੂ ਦਾ ਹੁਕਮ ਮੰਨ ਕੇ ਨਾਮ ਸਿਮਰਨ ਵਾਲਾ ਜੀਵਨ ਜੀਊਣਾ ਹੈ। ਸੰਗਤ ਤੇ ਪੰਗਤ ਦੇ ਸਿੱਧਾਂਤਾਂ ਨੂੰ ਅਮਲੀ ਰੂਪ 'ਚ ਧਾਰਨ ਕਰਦੇ ਹੋਏ ਨਿਜਵਾਦ ਤੋਂ ਉਪਰ ਉਠ ਕੇ ਸਮਾਜ ਲਈ ਕਾਰਜ ਕਰਨਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਆਦਰਸ਼ਕ ਮਨੁੱਖ ਨੂੰ ਕਈ ਸ਼ਬਦਾਂ ਰਾਹੀਂ ਨਿਰੂਪਿਤ ਕੀਤਾ ਗਿਆ ਹੈ। ਜਪੁਜੀ ਵਿਚ ਉਸ ਨੂੰ ਸਚਿਆਰਾ ਕਿਹਾ ਗਿਆ ਹੈ। ਆਸਾ ਦੀ ਵਾਰ ਵਿਚ ਦੇਵਤਾ, ਸਿਧ ਗੋਸਟਿ ਵਿਚ ਗੁਰਮੁਖ, ਅਨੰਦ ਸਾਹਿਬ ਵਿਚ ਭਗਤ, ਗੁਰੂ ਰਾਮਦਾਸ ਜੀ ਨੇ ਅਜਿਹੀ ਸਖਸ਼ੀਅਤ ਲਈ ਸੇਵਕ ਤੇ ਸਿੱਖ ਪਦ ਦੀ ਵਰਤੋਂ ਕੀਤੀ ਹੈ ਜਦੋਂ ਕਿ ਗੁਰੂ ਅਰਜਨ ਦੇਵ ਜੀ ਨੇ ਆਪਣੀ ਰਚਨਾ ਵਿਚ ਅਜਿਹੀ ਸ਼ਖਸੀਅਤ ਲਈ ਬ੍ਰਹਮਗਿਆਨੀ, ਸਾਧ, ਸੰਤ ਆਦਿ ਸ਼ਬਦਾਂ ਦੀ ਵਰਤੋਂ ਕੀਤੀ। ਗੁਰੂ ਤੇਗ਼ ਬਹਾਦੁਰ ਸਾਹਿਬ ਨੇ ਆਪਣੀ ਰਚੀ ਬਾਣੀ ਵਿਚ ਇਸ ਲਈ ਜਨ ਪਦ ਦਾ ਪ੍ਰਯੋਗ ਕੀਤਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਕ੍ਰਿਤ ਵਿਚ ਅਜਿਹੇ ਆਦਰਸ਼ ਮਨੁਖ ਲਈ ਖਾਲਸਾ ਪਦ ਦੀ ਵਰਤੋਂ ਕੀਤੀ ਹੈ।

ਸਿੱਖ ਧਰਮ ਜਾਗਤ ਜੋਤ ਦੀ ਅਰਾਧਨਾ ਕਰਨ ਦੀ ਸਿਖਿਆ ਦਿੰਦਾ ਹੈ। ਇਹ ਸਿੱਧਾਂਤ ਨਾਲੋ ਅਮਲ ਉੱਤੇ ਜ਼ਿਆਦਾ ਵਿਸ਼ਵਾਸ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਮਨੁੱਖ ਨੂੰ ਜੀਵਨ ਦੀਆਂ ਜਟਿਲ ਸਮਸਿਆਵਾਂ ਤੋਂ ਭੱਜਣਾ ਨਹੀਂ ਸਿਖਾਉਂਦੀ ਸਗੋਂ ਉਨ੍ਹਾਂ ਨਾਲ ਜੁਝਣਾ ਸਿਖਾਉਂਦੀ ਹੈ। ਗੁਰਮਤਿ ਜੀਵਨ ਆਦਰਸ਼ ਪ੍ਰਤੀ ਨਰੋਆ ਦ੍ਰਿਸ਼ਟੀਕੋਣ ਦਿੰਦਾ ਹੈ। ਫਜ਼ੂਲ ਦੇ ਕਰਮ ਕਾਂਡਾ ਅਤੇ ਰੀਤਾਂ ਰਸਮਾਂ ਦਾ ਤਿਆਗ ਕਰਕੇ ਸਿਧਾ ਜੀਵਨ ਨਿਸ਼ਾਨੇ ਵਲ ਸੇਧਿਤ ਹੋਣ ਦੀ ਪ੍ਰੇਰਨਾ ਕਰਦਾ ਹੈ। ਗੁਰਮੁਖ ਦਾ ਜਿਥੇ ਹਲਤ ਵਾਲਾ ਜੀਵਨ ਸਾਰਥਕ ਤੇ ਆਸ਼ਾਵਾਦੀ ਹੁੰਦਾ ਹੈ ਉੱਥੇ ਪਲਤ ਵਿਚ ਵੀ ਮੁਖ ਉਜਲਾ ਹੁੰਦਾ ਹੈ। ਗੁਰਮੁਖ ਨਾ ਤਾ ਸਵਰਗ ਦੇ ਸਿੱਧਾਂਤ ਨੂੰ ਮੰਨ ਕੇ ਮਰਨ ਤੋਂ ਬਾਅਦ ਮਿਲਣ ਵਾਲੇ ਕਿਸੇ ਸੁਖ ਪ੍ਰਤੀ ਆਕਰਸ਼ਿਤ ਹੁੰਦਾ ਹੈ ਅਤੇ ਨਾ ਹੀ ਨਰਕ ਦੇ ਘੋਰ ਦੁੱਖ ਨੂੰ ਮੰਨ ਕੇ ਵਿਯੋਗ ਅਤੇ ਸੰਤਾਪ ਦੀ ਅਵਸਥਾ ਚ ਵਿਚਰਦਾ ਹੈ। ਜਦੋਂ ਅਸੀਂ ਜੀਵਨ ਆਦਰਸ਼ ਮਰਨ ਤੋਂ ਬਾਅਦ ਮਿਥ ਲੈਂਦੇ ਹਾਂ ਤਾਂ ਸਾਡਾ ਵਰਤਮਾਨ ਆਦਰਸ਼ਹੀਨ, ਨੀਰਸ ਅਤੇ ਨਿਰਾਸ਼ਾਜਨਕ ਹੋ ਜਾਂਦਾ ਹੈ। ਜੀਵਨ ਦਾ ਸੰਤੁਲਨ ਵਿਗੜ ਜਾਂਦਾ ਹੈ ਅਤੇ ਅਜਿਹੀ ਨਿਰਾਸ਼ਤਾ ਦੀ ਅਵਸਥਾ ਵਿਚ ਕੀਤੇ ਗਏ ਕਰਮ ਮਨੁੱਖ ਨੂੰ ਅਧਵਾਟੇ ਰੱਖਦੇ ਹਨ। ਅਜਿਹੀ ਅਵਸਥਾ ਦੇ ਕਰਮਕਾਂਡੀ ਦੀ ਚਰਚਾ ਕਰਦੇ ਹੋਏ ਹੀ ਗੁਰੂ ਗ੍ਰੰਥ ਸਾਹਿਬ ਉਸਨੂੰ ਹਲਤ ਤੇ ਪਲਤ ਦੋਨੋ ਗੁਆ ਲੈਂਦਾ ਦਰਸਾਉਂਦੇ ਹਨ:

ਹਲਤ ਨ ਸੋਭ ਪਲਤ ਨ ਢੋਈ॥

ਅਹਿਲਾ ਜਨਮੁ ਗੁਆਇਆ॥

(ਗੁਰੂ ਗ੍ਰੰਥ ਸਾਹਿਬ, ਪੰਨਾ, 155)

ਗੁਰਬਾਣੀ ਨੇ ਮਨੁੱਖ ਨੂੰ ਰੂਹਾਨੀ ਮੁਕਤੀ ਦਾ ਉਪਦੇਸ਼ ਦੇਣ ਦੇ ਨਾਲ-ਨਾਲ ਸਮਾਜਿਕ, ਧਾਰਮਿਕ ਤੇ ਸਿਆਸੀ ਬੰਧਨਾਂ ਤੋਂ ਵੀ ਆਜ਼ਾਦ ਹੋਣ ਦੀ ਪ੍ਰੇਰਣਾ ਦਿੱਤੀ ਹੈ। ਇਸਨੇ ਸਿਖਾਂ ਨੂੰ ਤੁਅਸੁਬ, ਖ਼ੁਦਗਰਜ਼ੀ, ਤੰਗ ਨਜ਼ਰੀਆ ਅਤੇ ਰੂਹਾਨੀ ਆਲਸ ਦਾ ਤਿਆਗ ਕਰਕੇ ਮਨੁੱਖ ਨੂੰ ਭਾਈਚਾਰੇ ਦੇ ਰੂਪ ਚ ਦੇਖਣ ਦੀ ਸਿਖਿਆ ਦਿੱਤੀ ਹੈ। ਇਸ ਦੁਆਰਾ ਦਿੱਤਾ ਜਾ ਰਿਹਾ ਉਪਦੇਸ਼ ਕੇਵਲ ਇਕ ਮੱਤ ਦਾ ਨਾ ਹੋ ਸਗੋਂ ਸਾਰੀ ਮਾਨਵਤਾ ਦੇ ਭਲੇ ਲਈ ਉਚਾਰਨ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਆਪਣੀ ਰਚਨਾ ਵਿਚ ਅਜਿਹੀ ਆਦਰਸ਼ (Ideal) ਸਟੇਟ ਨੂੰ ਹਲੇਮੀ ਰਾਜ ਦੇ ਨਾਂ ਨਾਲ ਸੰਬੋਧਿਤ ਕਰਦੇ ਹਨ। ਹਲੇਮੀ ਰਾਜ ਤੋਂ ਭਾਵ ਅਜਿਹਾ ਰਾਜ ਹੈ ਜਿਸ ਵਿਚ ਬਿਨਾਂ ਕਿਸੇ ਵਿਤਕਰੇ ਤੋਂ ਸਾਰੇ ਸੁਖੀ ਰਹਿਣ। ਇਸ ਦਾ ਵਰਣਨ ਕਰਦੇ ਹੋਏ ਸਪਸ਼ਟ ਕੀਤਾ ਗਿਆ ਹੈ ਕਿ ਅਜਿਹੇ ਰਾਜ ਵਿੱਚ' 'ਸਭ ਸੁਖਾਲੀ ਵੁਠੀਆ' ਹਨ ਅਤੇ ਇਹੋ ਹੀ ਹੋਆ ਹਲੇਮੀ ਰਾਜ ਹੈ। ਗੁਰਬਾਣੀ ਨੇ ਸੰਸਾਰ ਤੋਂ ਛੁਟਕਾਰੇ ਦੀ ਬਜਾਏ ਖ਼ੁਦਗਰਜ਼ੀ, ਨਿਜਵਾਦ ਤੋਂ ਉਪਰ ਉਠ ਕੇ ਮਨੁੱਖਤਾ ਦੀ ਸੇਵਾ ਨੂੰ ਹੀ ਅਸਲ ਜੀਵਨ ਆਦਰਸ਼ ਦੇ ਰੂਪ ਵਿਚ ਪੇਸ਼ ਕੀਤਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਨੈਤਿਕ ਗੁਣਾਂ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਜਿਤਨਾ ਜ਼ੋਰ ਨੈਤਿਕ ਗੁਣਾਂ ਤੇ ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਗਿਆ ਹੈ ਸ਼ਾਇਦ ਹੀ ਕਿਸੇ ਹੋਰ ਧਰਮ ਗ੍ਰੰਥ ਵਿਚ ਦਿੱਤਾ ਗਿਆ ਹੋਵੇ। ਮਨੁੱਖ ਦੀ ਅੰਦਰਲੀ ਪਵਿੱਤਰਤਾ ਨੂੰ ਬਾਹਰਲੀ ਪਵਿੱਤਰਤਾ ਨਾਲੋਂ ਵਧੇਰੇ ਮਹੱਤਵਪੂਰਨ ਤੇ ਜ਼ਰੂਰੀ ਦਰਸਾਇਆ ਗਿਆ ਹੈ। ਆਦਰਸ਼ ਮਨੁੱਖ ਪਾਕ ਤੇ ਸ਼ੁਧ ਚਰਿੱਤ੍ਰ, ਸੱਚੇ ਆਚਰਣ, ਤੇ ਸੱਚੇ ਵਿਵਹਾਰ ਦਾ ਧਾਰਨੀ ਹੈ ਅਤੇ ਲੋਕਾਂ ਨੂੰ ਵੀ ਸੱਚ ਦੇ ਮਾਰਗ ਤੇ ਚਲਣ ਦੀ ਪ੍ਰੇਰਨਾ ਕਰਦਾ ਹੈ। ਸੱਚ ਨਾਲ ਭਰਪੂਰ ਜੀਵਨ ਹੀ ਸਬਰ-ਸੰਤੋਖ ਨੂੰ ਜਨਮ ਦਿੰਦਾ ਹੈ। ਇਸਦੇ ਧਾਰਨ ਕਰਨ ਨਾਲ ਮੋਹ, ਮਮਤਾ ਖ਼ਤਮ ਹੋ ਜਾਂਦੇ ਹਨ। ਮੁਕਤੀ ਜਾ ਸੁਰਗ ਦੇ ਸ਼ਬਦਾਂ ਦੀ ਵਰਤੋਂ ਤਾਂ ਭਾਵੇ ਗੁਰੂ ਗ੍ਰੰਥ ਸਾਹਿਬ ਵਿਚ ਕੀਤੀ ਗਈ ਹੈ ਪ੍ਰੰਤੂ ਇਹਨਾਂ ਦਾ ਸੰਦਰਭ ਪਰੰਪਰਾਗਤ ਧਰਮਾਂ ਦੇ ਸਿੱਧਾਂਤਾਂ ਨਾਲੋਂ ਭਿੰਨ ਤੇ ਉਸਾਰੂ ਹੈ। ਪਤਿ ਵਾਲਾ ਜੀਵਨ ਜੀਊਣਾ, ਸਵੈਮਾਣ, ਅਣਖ, ਇਜ਼ਤ ਆਦਿ ਇਕ ਆਦਰਸ਼ਕ ਮਨੁੱਖੀ ਜੀਵਨ ਦੇ ਜ਼ਰੂਰੀ ਤੱਤ ਹਨ। ਗੁਰਬਾਣੀ ਵਿਚ 'ਪਤਿ ਵਿਣ ਪੂਜਾ' ਆਦਿ ਕਰਮਾਂ ਦੀ ਨਿਖੇਧੀ ਕੀਤੀ ਹੈ। ਜੀਉਂਦਿਆਂ ਹੀ ਪਤਿ ਨ ਰਹੀ ਤਾਂ ਮਰਨ ਤੋਂ ਬਾਅਦ ਕੋਈ ਪ੍ਰਾਪਤੀ ਕਿਸੇ ਕੰਮ ਦੀ ਨਹੀਂ। ਗੁਰਬਾਣੀ ਅਨੁਸਾਰ ਜੋ ਮਨੁੱਖ ਇਥੇ ਪਤਿ ਵਾਲਾ ਜਾਣਿਆ, ਸਤਿਕਾਰਿਆ

ਤੇ ਸਵੀਕਾਰਿਆ ਜਾਂਦਾ ਹੈ ਉਹ ਹੀ ਪੰਚ, ਪ੍ਰਧਾਨ ਤੇ ਪਰਵਾਨ ਹੈ ਤੇ ਉਹ ਹੀ ਪਰਮਾਤਮ ਦਰਗਾਹ ਵਿਚ ਮਾਨ ਪਾਉਂਦਾ ਹੈ। ਗੁਰਬਾਣੀ ਅਨੁਸਾਰ ਜੀਵਨ ਆਦਰਸ਼ ਹਉਮੈ ਦਾ ਤਿਆਗ ਕਰਕੇ, ਤ੍ਰਿਸ਼ਨਾਵਾਂ ਤੋਂ ਵੈਰਾਗ ਧਾਰਕੇ, ਇਕ ਸਹਿਜਮਈ ਅਵਸਥਾ ਜੀਵਨ ਜੀਉਣ ਦਾ ਨਾਂ ਹੈ। ਪਰਮਾਤਮ ਹੁਕਮ ਨੂੰ ਮੰਨ ਕੇ ਨਾਮ ਮਾਰਗ ਨੂੰ ਅਪਨਾਉਣਾ ਹੀ ਅਸਲ ਜੀਵਨ ਆਦਰਸ਼ ਦੀ ਪ੍ਰਾਪਤੀ ਦਾ ਮਾਰਗ ਹੈ।

**ਆਦਰਸ਼ ਪ੍ਰਾਪਤੀ ਦੇ ਸ੍ਰੋਤ ਤੇ ਸਾਧਨ**

1. ਪਰਮਾਤਮਾ - ਮੂਲ ਮੰਤ੍ਰ ਅਨੁਸਾਰ ਗੁਣਾਂ ਦਾ ਮਾਲਕ ਪ੍ਰਭੂ ਗੁਰੂ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਪਰਮਾਤਮਾ ਸਚ ਸਰੂਪ ਹੈ। ਇਹ ਰਚਨਾ ਸਚੇ ਦੁਆਰਾ ਰਚੀ ਹੋਣ ਕਰਕੇ ਸਚੀ ਹੈ ਮਿਥਿਆ ਨਹੀਂ। ਪਰਮਾਤਮ ਕ੍ਰਿਤ ਮਨੁੱਖ ਉਸਦੀ ਆਪਣੀ ਘਾੜਤ ਹੈ। ਮਨੁੱਖ ਸੰਸਾਰ ਦੇ ਸਾਰੇ ਜੀਵਾਂ ਨਾਲੋਂ ਸ੍ਰੇਸ਼ਟ ਹੈ, ਸ਼੍ਰੋਮਣੀ ਹੈ। ਮਨੁੱਖ ਚੇਤਨ ਪ੍ਰਾਣੀ ਹੈ ਇਸ ਕਰਕੇ ਉਹ ਇਸ ਗੱਲ ਦੀ ਗਿਆਨ ਰਖਦਾ ਹੈ ਕਿ ਉਹ ਕੀ ਬੋਲਦਾ, ਕੀ ਵੇਖਦਾ ਹੈ ਅਤੇ ਕੀ ਸੁਣਦਾ ਹੈ। ਉਸਦੀ ਬਿਬੇਕ ਬੁਧਿ ਉਸਨੂੰ ਗਲਤ ਕੰਮ ਕਰਨ ਤੋਂ ਪਹਿਲਾਂ ਵਰਜਦੀ ਹੈ। ਪਰਮਾਤਮ ਕ੍ਰਿਪਾ ਦੇ ਨਾਲ ਮਨੁੱਖ ਦਾ ਹੰਕਾਰ ਸ਼ੁਧ ਤਾਕਤ ਹੋ ਕੇ ਇੰਦਰੀਆਂ ਦੀ ਰਖਿਆ ਕਰਦਾ ਹੈ। ਫਿਰ ਇੰਦਰੀਆਂ ਕੁਰਾਹੇ ਨਹੀਂ ਜਾਂਦੀਆਂ ਸਗੋਂ ਉਲਟੀਆਂ ਸਹਾਇਕ ਹੋ ਜਾਂਦੀਆਂ ਹਨ। ਪਰੰਤੂ ਇਹ ਸਭ ਉਦੋਂ ਸੰਭਵ ਹੁੰਦਾ ਹੈ ਜਦੋਂ ਮਨੁੱਖ ਸਾਰੀਆਂ ਓਟਾਂ ਆਸਰੇ ਛਡ ਦੇਵੇ ਅਤੇ ਕੇਵਲ ਪ੍ਰਭੂ ਦੀ ਓਟ ਆਸਰਾ ਤਕਦਾ ਰਹੇ। ਮਨੁੱਖ ਭਾਵੇਂ ਅਉਗੁਣ ਭਰਪੂਰ ਹੈ ਪ੍ਰੰਤੂ ਪਰਮਾਤਮਾ ਕ੍ਰਿਪਾ ਕਰੇ ਤਾਂ ਮਨੁੱਖ 'ਜੈਸਾ ਹਰਿ ਹੀ ਹੋਇ' ਦੀ ਅਵਸਥਾ ਦਾ ਅਧਿਕਾਰੀ ਹੋ ਸਕਦਾ ਹੈ। ਪਰਮਾਤਮਾ ਅਤੇ ਮਨੁੱਖ ਦੇ ਵਿਚਕਾਰ ਕੋਈ ਬਹੁਤਾ ਫਾਸਲਾ ਨਹੀਂ ਹੈ। ਗੁਰਬਾਣੀ ਅਨੁਸਾਰ ਕੇਵਲ ਹਉਮੈ ਦੀ ਕੰਧ ਹੀ ਮਨੁੱਖ ਨੂੰ ਪਰਮਾਤਮ ਦੀਦਾਰ ਤੋਂ ਦੂਰ ਰਖਦੀ ਹੈ।

ਪਰਮਾਤਮ ਕੀਰਤੀ, ਜਸ, ਸਿਮਰਨ ਨਾਲ ਮਨੁੱਖ ਨੇ ਨਿਰਮਲ, ਸ਼ੁਧ ਤੇ ਪਾਕ ਹੋਣਾ ਹੈ। ਮਨੁੱਖ ਨੇ ਜੀਵਨ ਆਦਰਸ਼ ਨੂੰ ਪ੍ਰਾਪਤ ਕਰਦੇ ਹੋਏ ਅਵਗੁਣਾਂ ਨੂੰ ਕੱਢ ਕੇ ਗੁਣਾਂ ਨੂੰ ਗ੍ਰਹਿਣ ਕਰਨਾ ਹੈ। ਪਰਮਾਤਮ ਕੀਰਤੀ ਨਾਲ ਮਨੁੱਖ ਮਨ ਮੈਲੇ ਤੋਂ ਉਜਲ ਹੋ ਜਾਂਦਾ ਹੈ। ਸੁਰਤਿ, ਮਤਿ, ਮਨ ਤੇ ਬੁਧੀ ਸਾਰੇ ਤੱਤ ਸ਼ੁਧ ਰੂਪ ਹੋ ਕੇ ਕਰਮ ਕਰਨ ਲਗ ਪੈਂਦੇ ਹਨ। ਪਰਮਾਤਮਾ ਦਾ ਇਹ ਬਿਰਦ ਹੈ ਕਿ ਉਹ ਨਿਰਗੁਣ ਮਨੁੱਖਾਂ ਨੂੰ ਗੁਣ ਪ੍ਰਦਾਨ ਕਰਦਾ ਹੈ ਅਤੇ ਗੁਣਾਂ ਵਾਲਿਆਂ ਨੂੰ ਹੋਰ ਗੁਣਵਾਨ ਬਣਾ ਦਿੰਦਾ ਹੈ:

ਨਾਨਕ ਨਿਰਗੁਣ ਗੁਣ ਕਰੇ ਗੁਣਵੰਤਿਆ ਗੁਣ ਦੇ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 7)

ਗੁਰਮਤਿ ਅਨੁਸਾਰ ਪਰਮਾਤਮ ਜਸ ਅੰਦਰ ਜੀਵਣ ਬਤੀਤ ਕਰਨਾ ਹੀ ਅਸਲ ਜੀਵਨ ਹੈ। ਪਰਮਾਤਮ ਵਿਛੋੜੇ ਜਾ ਵਿਸਰਨ ਨਾਲ ਜੀਵ ਦੀ ਆਤਮਿਕ ਮੌਤ ਹੈ। ਪਰਮਾਤਮ ਕ੍ਰਿਪਾ ਮਨੁੱਖ ਨੂੰ ਮਨੁੱਖ ਤੋਂ ਸਚਿਆਰਾ, ਪੰਚ, ਪ੍ਰਧਾਨ, ਗੁਰਮੁਖ, ਜਨ, ਸੰਤ, ਸਾਧ, ਬ੍ਰਹਮ ਗਿਆਨੀ ਪਦ ਦਾ ਅਧਿਕਾਰੀ ਬਨਾ ਦਿੰਦੀ ਹੈ।

2. ਗੁਰੂ

ਸਿੱਖ ਧਰਮ ਵਿਚ ਆਦਰਸ਼ ਦੀ ਪ੍ਰਾਪਤੀ ਲਈ ਦੂਜਾ ਪ੍ਰਮੁੱਖ ਸ੍ਰੋਤ ਗੁਰੂ ਨੂੰ ਸਵੀਕਾਰ ਕੀਤਾ ਗਿਆ ਹੈ। ਗੁਰੂ ਅਗਿਆਨ ਦਾ ਨਾਸ ਕਰਕੇ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। ਗੁਰਮਤ ਮਾਰਤੰਡ ਅਨੁਸਾਰ ਅਗਯਾਨ ਵਿਨਾਸ਼ਕ, ਸਤਯ ਅਤੇ ਹਿਤ ਉਪਦੇਸਟਾ ਦਾ ਨਾਉਂ ਗੁਰੂ ਹੈ। ਗੁਰੂ ਦਾ ਉਪਦੇਸ਼ ਸਿਖ ਲਈ ਸ੍ਰੋਤ ਹੈ ਅਤੇ ਗੁਰੂ ਦਾ ਅਮਲੀ ਜੀਵਨ ਸਿਖ ਦਾ ਆਦਰਸ਼ ਪ੍ਰਾਪਤੀ ਦਾ ਸਾਧਨ ਹੈ। ਸਤਿਗੁਰੂ ਦੇ ਮਿਲਾਪ ਨਾਲ ਸਿੱਖ ਦੇ ਅੰਦਰੋਂ ਹਉਮੈਂ ਦਾ ਕੰਡਾ ਨਿਕਲ ਜਾਂਦਾ ਹੈ। ਪਰਮਾਤਮਾ ਅਤੇ ਸਿੱਖ ਦੇ ਵਿੱਚ ਹਉਮੈਂ ਦੀ ਭੀਤਿ (ਕੰਧ) ਹੈ। ਗੁਰੂ ਕ੍ਰਿਪਾ ਨਾਲ ਉਸ ਦਾ ਨਾਸ ਹੋ ਜਾਂਦਾ ਹੈ ਅਤੇ ਸਿੱਖ ਪਰਮਾਤਮਾ ਦੇ ਜਾਹੋ ਜਲਾਲ ਰੂਪ ਦਾ ਪ੍ਰਤੱਖ ਦਰਸ਼ਨ ਦੀਦਾਰ ਕਰਦਾ ਹੈ। ਗੁਰੂ ਸਿੱਖ ਨੂੰ ਪੁਤਰਾਂ ਵਾਂਗ ਸਮਝਦਾ ਹੀ ਨਹੀਂ ਪਾਲਦਾ ਵੀ ਹੈ। ਪ੍ਰਭੂ ਨੂੰ ਜਾਣਨ ਵਾਲਾ ਹੀ ਪੂਰਾ ਸਤਿਗੁਰੂ ਹੈ ਅਤੇ ਗੁਰੂ ਦੀ ਸੰਗਤ ਕਰਕੇ ਭਾਵ ਉਪਦੇਸ਼ ਸੁਣਕੇ ਸਿੱਖ ਦਾ ਨਿਸਤਾਰਾ ਸੰਭਵ ਹੈ। ਗੁਰੂ ਜਿਤਨਾ ਪ੍ਰਭੂ ਨੂੰ ਦੇਖਦਾ ਹੈ ਉਤਨਾ ਹੀ ਬਿਆਨ ਕਰਦਾ ਹੈ। ਜਦੋਂ 'ਧੁਰ ਕੀ ਬਾਣੀ' ਦਾ ਉਚਾਰਨ ਕਰਦਾ ਹੈ ਉਸ ਵਕਤ ਪਰਮਾਤਮਾ ਨਾਲ ਇਕਸੁਰ ਹੁੰਦਾ ਹੈ। ਗੁਰੂ ਦੇ ਸਾਰੇ ਬੋਲ ਪਰਮਾਤਮਾ ਦੇ ਆਪਣੇ ਬੋਲ ਹੁੰਦੇ ਹਨ। ਉਹ ਆਪ ਇਹਨਾਂ ਬੋਲਾਂ ਨੂੰ ਨਹੀਂ ਜਾਣਦਾ ਅਤੇ ਕੇਵਲ ਪਰਮਾਤਮਾ ਹੁਕਮਾਉ ਦਾ ਨਿਭਾਉ ਕਰ ਰਿਹਾ ਹੁੰਦਾ ਹੈ। ਦਿਲਾਂ ਦਾ ਮਾਲਕ ਪਰਮਾਤਮਾ ਅੰਦਰੋਂ ਹਾਕ ਦਿੰਦਾ ਹੈ ਤੇ ਇਹ ਹਾਕ ਪਵਿੱਤਰ ਤੇ ਪਾਕ ਹੁੰਦੀ ਹੈ:

ਦਿਲਾ ਦਾ ਮਾਲਕ ਕਰੇ ਹਾਕੁ ਕੁਰਾਨ ਕਤੇਬ ਦੇ ਪਾਕ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 897)

ਇਹ ਅਕਾਲੀ ਬਾਣੀ ਜੀਵ ਦਾ ਨਿਸਤਾਰਾ ਕਰਨ ਵਾਲੀ ਹੈ। ਇਹ ਬਾਣੀ ਸਮੂਹ ਲੋਕਾਈ ਨੂੰ ਗਿਆਨ ਪ੍ਰਦਾਨ ਕਰਨ ਵਾਲੀ ਹੈ। ਗੁਰੂ ਸਿਖ ਦਾ ਜ਼ਾਤ ਵਰਨ ਨਹੀਂ ਦੇਖਦਾ ਸਿੱਖ ਦੀ ਸ਼ਰਧਾ ਦੇਖਦਾ ਹੈ। ਸਤਿਗੁਰੂ ਸਿੱਖਾਂ ਦਾ ਦੁਖ ਮੇਟਣ ਵਾਲਾ ਹੈ ਅਤੇ ਅਸੁਰ ਸ਼ਕਤੀਆਂ ਦਾ ਸੰਘਾਰ ਕਰਕੇ ਦੈਵੀ ਸ਼ਕਤੀਆਂ ਨੂੰ ਪ੍ਰਗਟ ਕਰਨ ਦੇ ਸਮਰੱਥ ਹੈ। ਗੁਰੂ ਵਿਚ ਸਮਰੱਥਾ ਹੈ ਕਿ ਉਹ ਮਨੁੱਖ ਨੂੰ ਦੇਵਤਾ ਬਣਾ ਸਕਦਾ ਹੈ। ਸਤਿਗੁਰੂ ਨੂੰ ਵੈਰੀ ਮਿਤ੍ਰ ਸਭ ਇਕ ਸਮਾਨ ਹੁੰਦੇ ਹਨ। ਗੁਰੂ ਦੀ ਉਚਤਾ ਦਾ ਪਾਰ

ਨਹੀਂ ਪਾਇਆ ਜਾ ਸਕਦਾ। ਗੁਰੂ ਪਰਮਾਤਮ ਨਾਮ ਦੁਆਰਾ ਸਿੱਖ ਦਾ ਉੱਦਾਰ ਕਰਦਾ ਹੈ। ਗੁਰੂ ਦਾ ਮੰਤ੍ਰ ਸਿਖ ਦਾ ਸਹਸਾ ਉਤਾਰ ਦੇਂਦਾ ਹੈ। ਸਤਿਗੁਰ ਦੀ ਇਕ ਦ੍ਰਿਸ਼ਟੀ ਮਨੁੱਖ ਨੂੰ ਪੂਰਨਤਾ ਪ੍ਰਦਾਨ ਕਰ ਦਿੰਦੀ ਹੈ:

ਏਕ ਦ੍ਰਿਸਟਿ ਤਾਰੇ ਗੁਰ ਪੂਰਾ॥
ਗੁਰ ਮਾਨੇ ਮਨ ਤੇ ਮਨ ਧੀਰਾ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 146)

## 3. ਨਾਮ

ਗੁਰਬਾਣੀ ਵਿੱਚ ਨਾਮ/ਪਰਮਾਤਮਾ ਦੀ ਸਰਬ ਵਿਆਪਕ ਸ਼ਕਤੀ ਦੇ ਅਰਥਾਂ ਵਿੱਚ ਆਇਆ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੀ ਮਹਾਨ ਕ੍ਰਿਤ ਸੁਖਮਨੀ ਸਾਹਿਬ ਵਿੱਚ ਇਸ ਵਿਚ ਵਿਚਾਰ ਦੀ ਪੁਸ਼ਟੀ ਕੀਤੀ ਹੈ:

ਨਾਮ ਕੇ ਧਾਰੇ ਸਗਲੇ ਜੰਤ॥
ਨਾਮ ਕੇ ਧਾਰੇ ਖੰਡ ਬ੍ਰਹਿਮੰਡ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 284)

ਗੁਰਬਾਣੀ ਅਨੁਸਾਰ ਨਾਮ ਆਵੇਸ਼ ਹੈ ਕਲਪਨਾ ਨਹੀਂ। ਆਵੇਸ਼ ਪਰਮਾਤਮਾ ਦੇ ਆਪਣੇ ਬੋਲ ਹੁੰਦੇ ਹਨ ਜੋ ਗੁਰੂ ਰਾਹੀਂ ਬੋਲੇ ਗਏ ਹੁੰਦੇ ਹਨ। ਇਸ ਲਈ ਇਸ ਧਾਰਨਾ ਨੂੰ ਸਪਸ਼ਟ ਕਰਨ ਲਈ 'ਧੁਰ ਕੀ ਬਾਣੀ', 'ਖਸਮ ਦੀ ਬਾਣੀ', 'ਸੱਚ ਕੀ ਬਾਣੀ' ਤੇ 'ਉਚੀ ਬਾਣੀ' ਆਦਿ ਸ਼ਬਦਾਂ ਦੀ ਵਰਤੋਂ ਗੁਰਬਾਣੀ ਵਿਚ ਕੀਤੀ ਗਈ ਮਿਲਦੀ ਹੈ। ਨਾਮ ਸ਼ਕਤੀ ਨੇ ਸਰਬ ਵਿਆਪਕ ਤੱਤ ਰੂਪ ਵਿਚ ਸਾਰੇ ਸੰਸਾਰ ਨੂੰ ਥੰਮਿਆ ਹੋਇਆ ਹੈ। ਇਹੀ ਸ਼ਕਤੀ ਸਾਰੇ ਸੰਸਾਰ ਨੂੰ ਸੂਤਰਬੱਧ ਢੰਗ ਨਾਲ ਚਲਾ ਰਹੀ ਹੈ।

ਨਾਮ ਦੀ ਸ਼ਕਤੀ ਮਨੁੱਖ ਨੂੰ ਇਸ ਗੱਲ ਦਾ ਅਹਿਸਾਸ ਕਰਵਾਉਂਦੀ ਹੈ ਕਿ ਮਾਨਵ ਵਿਕਾਸ ਕੇਵਲ ਸਰੀਰਿਕ ਸ਼ਕਤੀ ਤਕ ਹੀ ਸੀਮਿਤ ਨਹੀਂ ਸਗੋਂ ਇਹ ਅੰਦਰੂਨੀ ਚੇਤਨਾ, ਆਤਮ ਵਿਕਾਸ ਤੇ ਸੁਹਿਰਦਤਾ ਦੀ ਪਛਾਣ ਕਰਨ ਵਿਚ ਸਹਾਇਕ ਹੈ। ਭਟਾਂ ਨੇ ਇਸ ਨਾਮ ਸ਼ਕਤੀ ਦੀ ਮਹਿਮਾ ਗਾਇਨ ਕਰਦਿਆਂ ਹੋਇਆ ਸਪਸ਼ਟ ਕੀਤਾ ਹੈ ਕਿ ਲਹਿਣਾ ਗੁਰੂ ਅੰਗਦ ਕੇਵਲ ਨਾਮ ਦੀ ਸ਼ਕਤੀ ਦੁਆਰਾ ਹੀ ਬਣ ਸਕਿਆ ਹੈ:

ਤਿਤੁ ਨਾਮ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1392)

ਜਿਹਵਾ ਦੇ ਉਚਾਰਨ ਤੋਂ ਲੈ ਕੇ ਪ੍ਰਭੂ ਵਿਚ ਅਭੇਦਤਾ ਤੱਕ ਸਾਰੇ ਅਭਿਆਸ ਨੂੰ ਨਾਮ ਕਿਹਾ ਹੈ। ਨਾਮ ਅਮਰ ਹੈ ਸੋ ਨਾਮ ਨੂੰ ਜਪਣ ਵਾਲਾ ਵੀ ਅਮਰ ਹੋ ਜਾਂਦਾ ਹੈ। ਨਾਮ ਦਾ ਖਜ਼ਾਨਾ ਐਸਾ ਹੈ ਜੋ ਖਰਚਣ ਨਾਲ ਘਟਦਾ ਨਹੀਂ ਸਗੋਂ ਵਧਦਾ ਹੈ। ਗੁਰਬਾਣੀ ਵਿਚ ਨਾਮ ਦੀ ਇਤਨੀ ਮਹਾਨਤਾ ਦਰਸਾਈ ਗਈ ਹੈ ਕਿ ਚੌਹਾਂ ਜੁਗਾਂ ਅੰਦਰ ਜਦੋਂ ਵੀ ਕੋਈ ਤਰਿਆ ਹੈ ਭਾਣ ਕਿਸੇ ਨੂੰ ਮੁਕਤੀ ਦੀ ਦਾਤ ਪ੍ਰਾਪਤ ਹੋਈ

ਹੈ ਤਾਂ ਉਹ ਕੇਵਲ ਨਾਮ ਦੁਆਰਾ ਹੀ ਸੰਭਵ ਹੋਈ ਹੈ:

ਜੋ ਜੋ ਤਰਿਉ ਪੁਰਾਤਨ ਨਵਤਨ ਭਗਤਿ ਭਾਇ ਹਰਿ ਦੇਵਾ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1219)

### 4. ਸਤਿਸੰਗਤ

ਸਿਖ ਧਰਮ ਵਿਚ ਗੁਰੂ ਸੰਗਤ ਦਾ ਦਰਜਾ ਬਹੁਤ ਉਚਾ ਤੇ ਸ੍ਰੇਸ਼ਟ ਹੈ। ਸੰਗਤ ਵਿਚ ਜੁੜ ਪਰਮਾਤਮਾ ਦੇ ਨਾਮ ਦੀ ਚਰਚਾ ਕੀਤੀ ਜਾਂਦੀ ਹੈ ਅਤੇ ਗੁੱਰਬਾਣੀ ਦਾ ਵਿਚਾਰ ਤੇ ਸੰਚਾਰ ਕੀਤਾ ਜਾਂਦਾ ਹੈ। ਸੰਗਤ ਕੇਵਲ ਲੋਕਾਂ ਦਾ ਇਕੱਠ ਨਹੀਂ ਹੈ। ਇਥੇ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਜਾਨ ਕੇ ਉਸਦੀ ਅਰਾਧਨਾ ਕਰਦੇ ਹੋਏ ਪਰਮਾਤਮਾ ਦੀ ਦਇਆ ਦੇ ਪਾਤਰ *ਬਣਨ* ਲਈ ਬੇਨਤੀ ਕੀਤੀ ਜਾਂਦੀ ਹੈ। ਸੰਗਤ ਦੀ ਪ੍ਰਥਾ ਵਿਚ ਭਗਤ, ਗਿਆਨ ਤੇ ਕਰਮ ਦਾ ਸੁਮੇਲ ਹੈ। ਸੰਗਤ ਦੇ ਸੰਕਲਪ ਨੇ ਮਨੁੱਖੀ ਭਾਈਚਾਰੇ ਅਤੇ ਸਮ ਦ੍ਰਿਸ਼ਟੀ ਦੇ ਸਿੱਧਾਂਤ ਨੂੰ ਬਲ ਪ੍ਰਦਾਨ ਕੀਤਾ। 'ਵਿਚਿ ਸੰਗਤ ਹਰਿ ਪ੍ਰਭ ਵਸੇ ਜੀਉ' ਨਾਲ ਸਿਖ ਨੂੰ ਵਿਸ਼ਵਾਸ ਹੋ ਗਿਆ ਕਿ ਜਿਥੇ ਵੀ ਗੁਰੂ ਦਾ ਓਟ ਆਸਰਾ ਲੈ ਕੇ ਪਰਮਾਤਮਾ ਦੇ ਨਾਮ ਦੀ ਚਰਚਾ ਕੀਤੀ ਜਾਵੇਗੀ ਪਰਮਾਤਮਾ ਹਾਜ਼ਰਾ ਹਜ਼ੂਰ ਤੇ ਜ਼ਾਹਰਾ ਜ਼ਹੂਰ ਪਰਤੱਖ ਵਰਤੇਗਾ:

ਮਹਾ ਪਵਿਤਰ ਸਾਧ ਕਾ ਸੰਗ॥
ਜਿਸ ਭੇਟਤ ਲਾਗੇ ਪ੍ਰਭ ਰੰਗ॥ (*ਗੁਰੂ ਗ੍ਰੰਥ ਸਾਹਿਬ,* ਪੰਨਾ 352)

ਸਤਿਸੰਗਤ ਪਰਮਾਤਮਾ ਦੀ ਕ੍ਰਿਪਾ ਨਾਲ ਮਿਲਦੀ ਹੈ। ਸੰਗਤ ਇਕ ਪਾਰਸ ਦੀ ਤਰ੍ਹਾਂ ਹੈ ਜੋ ਲੋਹੇ ਵਰਗੇ ਮਨੁੱਖ ਦੇ ਅਧੂਰੇ ਜੀਵਨ ਨੂੰ ਸੋਨੇ ਵਰਗਾ ਕੀਮਤੀ ਬਣਾ ਦਿੰਦੀ ਹੈ। ਸੰਗਤ ਦੀ ਓਟ ਨਾਲ ਹੀ ਜੀਵ ਨੂੰ ਮੁਕਤੀ ਮਿਲਦੀ ਹੈ। ਸਤਿਸੰਗਤ ਇਕ ਐਸੀ ਚਾਟਸਾਲ ਹੈ ਜਿਥੋਂ ਹਰੀ ਗੁਣਾਂ ਦੀ ਸਿਖਿਆ ਮਿਲਦੀ ਹੈ। ਸਤਿਸੰਗਤ ਰੂਪੀ ਚਾਟਸਾਲ ਮਨੁੱਖੀ ਸ਼ਖ਼ਸੀਅਤ ਨੂੰ ਅੰਦਰੋਂ ਬਾਹਰੋਂ ਸੁਆਰ ਦਿੰਦੀ ਹੈ। ਅਵਗੁਣਾਂ ਦਾ ਨਾਸ਼ ਕਰਕੇ ਮਨੁੱਖ ਦੇ ਹਿਰਦੇ ਅੰਦਰ ਗੁਣਾਂ ਦਾ ਪ੍ਰਕਾਸ਼ ਕਰਦੀ ਹੈ। ਸੰਗਤ ਵਿਚ ਪ੍ਰਭੂ ਦਾ ਨਾਮ ਮਿਲਦਾ ਹੈ ਅਤੇ ਨਾਮ ਰੰਗ ਚੜਦਾ ਹੈ। ਸਤਿਸੰਗਤ ਵਿੱਚ ਜਾਣ ਨਾਲ ਹੀ ਮਨੁੱਖ ਨੂੰ ਅਠਾਹਠ ਤੀਰਥਾਂ ਦੇ ਰਟਨ ਤੇ ਇਸ਼ਨਾਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਸਤਿਸੰਗਤ ਵਿਚ ਮਨੁੱਖੀ ਮਨ ਪੰਜ ਵਿਚਾਰਾਂ ਤੋਂ ਛੁਟਕਾਰਾ ਪਾ ਲੈਂਦਾ ਹੈ ਅਤੇ ਲੋਭ, ਲਾਲਚ ਤੋਂ ਮੁਕਤ ਹੋ ਕੇ ਸੰਤੋਖ ਤੇ ਸਹਿਜ ਦੀ ਅਵਸਥਾ ਦਾ ਧਾਰਨੀ ਬਣਦਾ ਹੈ। ਤਿੰਨ ਪਦਾਂ ਤੋਂ ਉਪਰ ਉਠ ਕੇ ਚੌਥੇ ਪਦ ਭਾਵ ਸਹਿਜ ਵਿਚ ਵਿਚਰਦਾ ਹੈ। ਸਤਿਸੰਗਤ ਨੂੰ ਗੁਰਬਾਣੀ ਵਿਚ ਬੇੜੀ ਕਿਹਾ ਗਿਆ ਹੈ ਤੇ ਇਹ ਮਨੁੱਖ ਨੂੰ ਭਵਜਲ ਤੋਂ ਪਾਰ ਕਰਨ ਵਾਲੀ ਹੈ:

ਨਾਵ ਰੂਪ ਭਇਓ ਸਾਧ ਸੰਗੁ ਭਵਨਿਧਿ ਪਾਰਿ ਪਰਾ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 701)

## 5. ਸੇਵਾ

ਗੁਰਮਤਿ ਅਨੁਸਾਰ ਸੇਵਾ ਨਿਸ਼ਕਾਮ ਕਰਮ ਹੈ। ਸੇਵਾ ਇਕ ਅਜਿਹਾ ਕਰਮ ਹੈ ਜੋ ਸਿਖ ਦੇ ਮਨ ਵਿਚ ਵਿਚਾਰ ਦੀ ਦ੍ਰਿੜ੍ਹਤਾ ਤੇ ਪ੍ਰਪਕੱਤਾ ਨੂੰ ਸਥਾਪਿਤ ਕਰਦਾ ਹੈ। ਸੇਵਾ ਦੇ ਅਖਰੀ ਅਰਥ ਭਾਵੇਂ ਖ਼ਿਦਮਤ ਕਰਨਾ ਹਨ ਪ੍ਰੰਤੂ ਕਿਤੇ ਕਿਤੇ ਇਸ ਸ਼ਬਦ ਦੀ ਵਰਤੋਂ ਉਪਾਸਨਾ ਦੇ ਸੰਦਰਭ ਵਿਚ ਵੀ ਗੁਰਬਾਣੀ 'ਚ ਵਿਦਮਾਨ ਹੋਈ ਹੈ। ਗੁਰਮਤਿ ਅਨੁਸਾਰ ਮਨੁੱਖ ਨੂੰ ਇਹ ਸਰੀਰ ਗੁਰੂ ਦੀ ਸੇਵਾ ਲਈ ਮਿਲਿਆ ਹੈ। ਸੇਵਾ ਉਹੀ ਸਫਲ ਹੈ ਜੋ ਗੁਰੂ ਨੂੰ ਭਾਅ ਜਾਵੇ ਭਾਵ ਚੰਗੀ ਲਗੇ। ਸਤਿਗੁਰ ਦੇ ਉਪਦੇਸ਼ ਅਨੁਸਾਰ ਨਿਮਰਤਾ ਭਾਵ ਨਾਲ ਸੇਵਾ ਕਰਨ ਨਾਲ ਪਾਪਾਂ ਦਾ ਨਾਸ ਹੁੰਦਾ ਹੈ। ਗੁਰੂ ਦੀ ਸੇਵਾ ਨਾਲ ਹਉਮੈ, ਤ੍ਰਿਸ਼ਨਾ ਬੁਝ ਜਾਂਦੀ ਹੈ। ਗੁਰਬਾਣੀ ਵਿਚ ਪਰਮਾਤਮਾ ਤੇ ਗੁਰੂ ਦੀ ਸੇਵਾ ਤੇ ਬਹੁਤ ਜ਼ੋਰ ਦਿਤਾ ਗਿਆ ਹੈ। ਗੁਰੂ ਦੀ ਸੇਵਾ ਨਾਲ ਮਨੁਖ ਦੇ ਮਾਨਸਿਕ ਤੇ ਸਰੀਰਿਕ ਦੁਖ ਖ਼ਤਮ ਹੋ ਜਾਂਦੇ ਹਨ। ਸੇਵਾ ਨਾਲ ਮਨੁਖ ਨੂੰ ਤਿਨਾਂ ਭਵਨਾਂ ਦੀ ਸੋਝੀ ਹੋ ਜਾਂਦੀ ਹੈ:

....ਤ੍ਰਿਭਵਣ ਸੋਝੀ ਗੁਰ ਕੀ ਸੇਵਾ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 1257)

ਗੁਰੂ ਪਰਮਾਤਮਾ ਦਾ ਰੂਪ ਹੈ। ਪਰਮਾਤਮਾ ਦੀ ਕ੍ਰਿਪਾ ਨਾਲ ਹੀ ਸੇਵਾ ਦੀ ਦਾਤ ਪ੍ਰਾਪਤ ਹੁੰਦੀ ਹੈ। ਪ੍ਰਭੂ ਦਾ ਦਿਤਾ ਹੋਇਆ ਪ੍ਰਾਨ ਧਨ ਪਰਮਾਤਮਾ ਨੂੰ ਅਰਪਨ ਕਰ ਦੇਣਾ ਹੀ ਸਚੀ ਸੇਵਾ ਹੈ। ਪਰਮਾਤਮਾ ਦੀ ਕੀਤੀ ਸੇਵਾ ਹੀ ਥਾਇ ਪੈਂਦੀ ਹੈ ਹੋਰ ਕਿਸੇ ਦੀ ਕੀਤੀ ਹੋਈ ਸੇਵਾ ਵਿਅਰਥ ਜਾਂਦੀ ਹੈ। ਸਾਰੇ ਕਰਮਾਂ, ਧਰਮਾਂ ਤੋਂ ਉੱਤਮ ਹਰੀ ਦੀ ਸੇਵਾ ਹੈ। ਦੁਨੀਆਂ ਵਿਚ ਨਿਮਰਤਾ ਸਹਿਤ ਕੀਤੀ ਸੇਵਾ ਹੀ ਪਰਮਾਤਮ ਦਰਗਾਹ ਅੰਦਰ ਬੈਸਣ ਦੀ ਥਾਂ ਬਣਾਉਂਦੀ ਹੈ। ਗੁਰੂ ਦੀ ਸੇਵਾ ਨਾਲ ਹੀ ਮਨੁੱਖ ਨੂੰ ਜੀਵਨ ਆਦਰਸ਼ ਦੀ ਪ੍ਰਾਪਤ ਹੁੰਦੀ ਹੈ।

## ਆਦਰਸ਼ ਮਨੁਖ ਦਾ ਸਰੂਪ

ਗੁਰਬਾਣੀ ਵਿਚ ਆਦਰਸ਼ ਮਨੁੱਖ ਦੀ ਬਹੁਤ ਪ੍ਰਸੰਸਾ ਕੀਤੀ ਗਈ ਹੈ। 'ਜਪੁਜੀ ਸਾਹਿਬ' ਵਿੱਚ ਉਸ ਨੂੰ ਪੰਚ, ਪਰਵਾਨ, ਭਗਤ, ਸੂਰਾ, ਯੋਧਾ, ਸਚਿਆਰਾ ਆਦਿ ਸ਼ਬਦਾਂ ਨਾਲ ਸੰਬੋਧਿਤ ਕੀਤਾ ਗਿਆ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਅਜਿਹੀ ਪੁਗੀ ਹੋਈ ਸ਼ਖ਼ਸੀਅਤ ਲਈ ਸੰਤ, ਸਾਧ, ਬ੍ਰਹਮਗਿਆਨੀ ਅਦਿ ਸ਼ਬਦਾਂ ਦਾ ਪ੍ਰਯੋਗ ਕੀਤਾ ਹੈ। ਆਦਰਸ਼ ਮਨੁੱਖ ਦੀ ਸ਼ਖ਼ਸੀਅਤ ਬਹੁ ਪੱਖੀ ਗੁਣਾਂ ਨਾਲ ਭਰਪੂਰ

ਹੁੰਦੀ ਹੈ। ਉਹ ਸਮਾਜ ਵਿਚ ਪਰਧਾਨ ਅਤੇ ਪ੍ਰਭੂ ਦਰ ਤੇ ਪਰਵਾਨ ਹੁੰਦਾ ਹੈ। ਉਸਦਾ ਮੁਖ ਹਲਤ ਤੇ ਪਲਤ ਦੋਹਾਂ ਥਾਵਾਂ ਤੇ ਉਜਲਾ ਹੁੰਦਾ ਹੈ। ਆਦਰਸ਼ ਮਨੁੱਖ ਦੀ ਖ਼ੂਬੀ ਹੈ ਕਿ ਉਹ ਚੰਗਾ ਤੇ ਉਚੇਰਾ ਹੁੰਦਾ ਹੋਇਆ ਵੀ ਆਪਣੇ ਮਨ ਵਿਚ ਨਿਮਰਤਾ ਧਾਰਨ ਕਰੀ ਰੱਖਦਾ ਹੈ। ਆਦਰਸ਼ ਮਨੁਖ ਦਾ ਵਰਣਨ ਕਰਦਿਆਂ ਹੋਇਆ ਗੁਰਬਾਣੀ ਵਿੱਚ ਗੁਰਮੁਖ ਤੇ ਬ੍ਰਹਮਗਿਅਨੀ ਦੇ ਚਰਿਤ੍ਰ ਨੂੰ ਰੂਪਮਾਨ ਕਰਨ ਦਾ ਵਧੇਰੇ ਯਤਨ ਕੀਤਾ ਗਿਆ ਹੈ। ਭਾਵੇਂ ਆਦਰਸ਼ ਮਨੁਖ ਨੂੰ ਕਈ ਨਾਵਾਂ ਨਾਲ ਸੰਬੋਧਿਤ ਕੀਤਾ ਗਿਆ ਹੈ ਪ੍ਰੰਤੂ ਇਹਨਾਂ ਦੋ ਨਾਵਾਂ ਥੱਲੇ ਵਿਸਥਾਰ ਵਿਚ ਵਿਆਖਿਆ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ।

ਸਾਰਾ ਸੰਸਾਰ ਤ੍ਰਿੰਨ ਗੁਣਾਂ ਰਜੋ, ਤਮੋ ਅਤੇ ਸਤੋ ਵਿਚ ਉਲਝਿਆ ਹੋਇਆ ਹੈ। ਆਦਰਸ਼ ਮਨੁੱਖ ਇਹਨਾਂ ਤਿੰਨਾਂ ਗੁਣਾਂ ਤੋਂ ਉਪਰ ਚੌਥੀ ਅਵਸਥਾ ਭਾਵ ਸਹਿਜ ਅਵਸਥਾ ਵਿਚ ਵਿਚਰਦਾ ਦਰਸਾਇਆ ਗਿਆ ਹੈ। ਉਹ ਦ੍ਵੈਤ ਭਾਵ ਤੋਂ ਮੁਕਤ ਹੁੰਦਾ ਹੈ। ਉਸਦੇ ਮਨ, ਬਚਨ ਤੇ ਕਰਮ ਵਿਚ ਸੁਮੇਲਤਾ ਆ ਜਾਂਦੀ ਹੈ। ਜਿਨ੍ਹਾਂ ਦੀ ਕਰਨੀ ਤੇ ਕਥਨੀ ਵਿੱਚ ਇਕਸੁਰਤਾ ਹੁੰਦੀ ਹੈ ਉਹ ਹਰੀ ਰੂਪ ਹੋ ਨਿਬੜਦੇ ਹਨ। ਗੁਰਮੁਖ ਦੀ ਸ਼ਖ਼ਸੀਅਤ ਵਿੱਚ ਉਦਮ ਅਤੇ ਅਮਲ ਦੋਨੋਂ ਤੱਤਾਂ ਦਾ ਸੁਮੇਲ ਹੁੰਦਾ ਹੈ। ਉਹ ਹਰੇਕ ਕਾਰਜ ਵਿਚ ਪ੍ਰਭੂ ਦੀ ਓਟ ਤੇ ਆਸਰਾ ਤੱਕਦਾ ਹੈ। ਖਿਮਾ, ਨਿਮਰਤਾ ਤੇ ਚੱਜ ਆਚਾਰ ਵਰਗੇ ਗੁਣਾਂ ਨੂੰ ਉਹ ਅਮਲੀ ਜੀਵਨ ਵਿਚ ਧਾਰਨ ਕਰਦਾ ਹੈ। ਸਬਰ-ਸੰਤੋਖ ਦਾ ਧਾਰਨੀ ਗੁਰਮੁਖ ਦੁਨਿਆਵੀ ਪਦਾਰਥਾਂ ਨੂੰ ਇਕ ਸਾਧਨ ਦੇ ਤੌਰ ਤੇ ਅਮਲ ਵਿਚ ਲਿਆਉਂਦਾ ਹੈ ਇਨ੍ਹਾਂ ਨੂੰ ਅੰਤਮ ਲਕਸ਼ ਨਾ ਸਮਝਦਾ ਹੋਇਆ ਇਨ੍ਹਾਂ ਵਿਚ ਖਚਿਤ ਨਹੀਂ ਹੁੰਦਾ। ਪਰਮਾਤਮਾ ਕੋਲੋਂ ਦੁਨਿਆਵੀਂ ਸੁਖਾਂ ਦੀ ਮੰਗ ਨਹੀਂ ਕਰਦਾ, ਸਗੋਂ ਨਾਮ ਧਨ ਦੀ ਮੰਗ ਕਰਦਾ ਹੈ ਜਿਸ ਨਾਮ ਧਨ ਨੇ ਹਲਤ ਤੇ ਪਲਤ ਦੋਹਾਂ ਥਾਵਾਂ ਤੇ ਉਸਦੀ ਸਹਾਇਤਾ ਕਰਨੀ ਹੈ:'

ਮੈਂ ਕਿਆ ਮਾਂਗਉਂ ਕਿਛ ਥਿਰ ਨ ਰਹਾਈ
ਹਰਿ ਦੀਜੈ ਨਾਮ ਪਿਆਰੀ ਜੀਉ॥ (*ਗੁਰੂ ਗ੍ਰੰਥ ਸਾਹਿਬ, ਪੰਨਾ* 444)

ਆਦਰਸ਼ ਮਨੁਖ ਨੂੰ ਜੀਵਨ ਦੀ ਮਹੱਤਤਾ ਅਤੇ ਦੂਸਰੇ ਪਾਸੇ ਇਸਦੀ ਛਿੰਨਭੰਗੁਰਤਾ ਦੇ ਪ੍ਰਤੀ ਪੂਰਨ ਚੇਤਨਾ ਹੁੰਦੀ ਹੈ। ਉਸ ਨੂੰ ਸੋਝੀ ਹੈ ਕਿ ਬੀਤਿਆ ਸਮਾਂ ਹੱਥ ਨਹੀਂ ਆਉਣਾ ਹੈ। ਉਹ ਕਰਮ ਕਾਂਡਾਂ ਤੇ ਦਿਖਾਵੇ ਦੀ ਬਨਾਵਟੀ ਜ਼ਿੰਦਗੀ ਦਾ ਤਿਆਗ ਕਰਦੇ ਅਮਲੀ ਜੀਵਣ ਨੂੰ ਅਪਣਾਉਂਦਾ ਹੈ। ਉਹ ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ ਪੰਜਾਂ ਗੁਣਾਂ ਦਾ ਧਾਰਨੀ ਹੁੰਦਾ ਹੈ ਤੇ ਪੰਜ ਅਵਗੁਣਾਂ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਦਾ ਤਿਆਗੀ ਹੁੰਦਾ ਹੈ। ਉਹ ਪ੍ਰਭੂ ਹੁਕਮ ਨੂੰ ਮੰਨਣਾ, ਪਰਮਾਤਮ ਜਸ

ਸੁਣਨਾ ਅਤੇ ਗਾਇਨ ਕਰਨਾ, ਗੁਰ ਉਪਦੇਸ਼ ਨੂੰ ਕਮਾਉਣਾ ਅਤੇ ਮਨ ਵਿਚ ਵਸਾਉਣਾ ਆਦਿ ਅਧਿਆਤਮਿਕ ਕੀਮਤਾਂ ਨੂੰ ਅਪਨਾਉਂਦਾ ਹੈ। ਉਹ ਇਨ੍ਹਾਂ ਕੀਮਤਾਂ ਨੂੰ ਕੇਵਲ ਕਹਿਣ ਮਾਤਰ ਵਾਸਤੇ ਕਥਨ ਨਹੀਂ ਕਰਦਾ ਸਗੋਂ ਵਿਚਾਰ ਕਰਕੇ, ਜੀਵਨ ਵਿਚ ਅਮਲ ਵਿਚ ਲਿਆ ਕੇ, ਅਮਲੀ ਜੀਵਨ ਬਤੀਤ ਕਰਦਾ ਹੈ:

ਨਾਨਕ ਪੜ੍ਹਣਾ ਗੁਨਣਾ ਇਕੁ ਨਾਉ ਬੂਝੈ ਕੋ ਬੀਚਾਰੀ॥

(*ਗੁਰੂ ਗ੍ਰੰਥ ਸਾਹਿਬ;* ਪੰਨਾ 1246)

ਜੀਵਨ ਮੁਕਤ ਹੋ ਕੇ ਵਿਚਰਨਾ ਗੁਰਮਤਿ ਅਨੁਸਾਰ ਜੀਵਨ ਆਦਰਸ਼ ਹੈ। ਸਰੀਰਿਕ ਹੱਦਾਂ ਤੋਂ ਉਪਰ ਉਠ ਕੇ ਵਿਚਰਨ ਵਾਲਾ ਗੁਰਮੁਖ ਜਨਮ ਮਰਨ ਦੇ ਬੰਧਨਾਂ ਤੋਂ ਮੁਕਤ ਹੈ। ਉਹ ਸੰਸਾਰ ਅੰਦਰ ਅਲਿਪਤ ਰਹਿੰਦਾ ਹੋਇਆ ਸਹਿਜ ਤੇ ਅਡੋਲ ਅਵਸਥਾ ਵਿਚ ਵਿਚਰਦਾ ਹੈ। ਬਿਬੇਕ ਬੁਧਿ ਦਾ ਮਾਲਕ ਆਦਰਸ਼ ਮਨੁਖ ਖੰਡ, ਬ੍ਰਹਿਮੰਡ ਦੇ ਰਹਸ ਨੂੰ ਜਾਣਦਾ ਹੈ। ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਵਿਚਰਦਾ ਹੈ। ਉਸਦੀ ਇਸ ਸਜੱਗ ਸਹਸ ਅਵਸਥਾ ਲਈ ਗੁਰਬਾਣੀ ਵਿੱਚ ਸਦ-ਜਾਗ੍ਰਿਤ ਅਤੇ ਸਦਾ-ਸੁਚੇਤ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਉਹ ਨਾਮ-ਦਾਨ-ਇਸ਼ਨਾਨ ਨੂੰ ਜੀਵਨ ਦਾ ਆਧਾਰ ਬਣਾਉਂਦਾ ਹੈ। ਦਸਾਂ ਨਹੁੰਆ ਦਾ ਕਿਰਤੀ ਹੋ ਉਹ ਵੰਡ ਕੇ ਛਕਦਾ ਹੈ। ਇਹ ਸਭ ਕੁਝ ਕਰਦਾ ਹੋਇਆ ਵੀ ਉਹ ਆਪਣੇ ਨਿਜਵਾਦ ਤੋਂ ਉਪਰ ਉਠ ਕੇ ਸਮਾਜ ਲਈ ਪ੍ਰੇਰਨਾ ਦਾ ਸ੍ਰੋਤ ਬਣਦਾ ਹੈ। ਗੁਰਬਾਣੀ ਦਾ ਧਿਆਨ ਧਰਦਾ ਹੋਇਆ ਹਮੇਸ਼ਾ 'ਆਪ ਜਪਹਿ ਅਵਰਾ ਨਾਮ ਜਪਾਵਹਿ, ਦੇ ਸਿੱਧਾਂਤ ਨੂੰ ਅਮਲ ਵਿੱਚ ਲਿਆਉਂਦਾ ਹੈ। ਜੀਵਦਿਆਂ ਹੀ ਮਨ ਨੂੰ ਮਾਰ ਕੇ ਜੀਉਣ ਵਾਲਾ ਜੀਵ ਹੀ ਆਦਰਸ਼ ਮਨੁੱਖ ਹੈ ਜੋ ਆਪਣੇ ਵਿਚ ਉਤਮ ਹੈ ਅਤੇ ਦੂਸਰਿਆਂ ਲਈ ਪ੍ਰੇਰਨਾ ਦਾ ਸ੍ਰੋਤ। ਅਜਿਹਾ ਮਨੁੱਖ ਜੀਵਨ ਮੁਕਤ ਹੋ ਕੇ ਸੰਸਾਰ ਵਿਚ ਸਮੂਹ ਲੋਕਾਈ ਦੇ ਕਲਿਆਣ ਹਿਤ ਵਿਚਰਦਾ ਹੈ।

## ਹਵਾਲਾ ਪੁਸਤਕਾਂ

1. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ,* (ਚਾਰ ਭਾਗ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ 1986.
2. *ਵਾਰਾਂ ਭਾਈ ਗੁਰਦਾਸ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ 1990.
3. ਸ਼ਮਸ਼ੇਰ ਸਿੰਘ, *ਸਿੱਖ ਧਰਮ ਵਿੱਚ ਆਦਰਸ਼ ਮਨੁੱਖ ਦਾ ਸੰਕਲਪ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995.
4. ਦਰਸ਼ਨ ਸਿੰਘ, *ਗੁਰੂ ਗ੍ਰੰਥ ਬਾਣੀ ਵਿੱਚ ਗੁਰੂ ਦਾ ਸਕੰਲਪ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1999.
5. ਦੀਵਾਨ ਸਿੰਘ, *ਗੁਰਮਤਿ ਵਿਚਾਰ,* ਵਾਰਿਸ਼ ਸ਼ਾਹ ਫਾਉਂਡੇਸ਼ਨ, ਅੰਮ੍ਰਿਤਸਰ 1998.

6. ਪ੍ਰਤਾਪ ਸਿੰਘ, *ਗੁਰਮਤਿ ਫਿਲਾਸਫੀ,* ਖ਼ਾਲਸਾ ਬ੍ਰਦਰਜ਼, ਅੰਮ੍ਰਿਤਸਰ, 1990
7. ਪ੍ਰੀਤਮ ਸਿੰਘ, *ਸਿਖ ਵਿਚਾਰਧਾਰਾ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1997.
8. ਆਰ.ਡੀ. ਨਿਰਾਕਾਰੀ, *ਭਾਰਤੀ ਦਰਸ਼ਨ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1994.
9. ਵਜ਼ੀਰ ਸਿੰਘ, *ਸਿੱਖ ਦਰਸ਼ਨਧਾਰਾ,* ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1996.

# ਝੂਠ ਅਲਾਵੇ ਕਾਮ ਨ ਆਵੈ

*ਸੰਤੋਖ ਸਿੰਘ ਸ਼ਹਰਯਾਰ**

ਝੂਠੇ ਕਉ ਨਾਹੀ ਪਤਿ ਨਾਉ॥ ਕਬਹੁ ਨ ਸੂਚਾ ਕਾਲਾ ਕਾਉ॥
ਪਿੰਜਰਿ ਪੰਖੀ ਬੰਧਿਆ ਕੋਇ॥ ਛੇਰੀਂ ਭਰਮੈ ਮੁਕਤਿ ਨ ਹੋਇ॥
ਤਉ ਛੂਟੈ ਜਾ ਖਸਮੁ ਛਡਾਏ॥ ਗੁਰਮਤਿ ਮੇਲੇ ਭਗਤਿ ਦ੍ਰਿੜਾਏ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 839)

ਝੂਠ ਦੇ ਪਸਾਰ ਦੀਆਂ ਕਈ ਪਰਤਾਂ ਹਨ ਕਿਤੇ ਨਜ਼ਰ ਆਉਂਦੀਆਂ ਹਨ, ਕਿਤੇ ਜ਼ਾਹਰਾ ਨਜ਼ਰ ਨਹੀਂ ਆਉਂਦੀਆਂ ਅਤੇ ਕਿਤੇ ਵੇਖਣ ਨੂੰ ਮਨ ਨਹੀਂ ਕਰਦਾ। ਕਾਲਾ ਕਾਂ ਕਦੀ ਸੁੱਚਾ ਨਹੀਂ ਹੋ ਸਕਦਾ। ਛੇਕਾਂ ਵਾਲੇ ਪਿੰਜਰੇ ਵਿਚ ਡੱਕੇ ਪੰਛੀ ਨੂੰ ਵਹਿਮ ਖਾਈ ਜਾਂਦਾ ਹੈ ਕਿ ਮੈਂ ਸ਼ਾਇਦ ਬਾਹਰ ਆਇਆ ਕਿ ਆਇਆ। ਪਰ ਉਸ ਨੇ ਬਾਹਰ ਉਦੋਂ ਹੀ ਆ ਸਕਣਾ ਹੈ, ਜਦੋਂ ਖਸਮ ਦੀ ਮਰਜ਼ੀ ਹੋਵੇ, ਤੇ ਉਹ ਦਰਵਾਜ਼ਾ ਖੋਹਲ ਦੇਵੇ।

ਸੰਸਾਰ ਵਿਚ ਵਿਚਰਣ ਲਈ ਇਕ ਬਖ਼ਸ਼ਿਸ਼ ਹੈ-ਬਾਣੀ, ਬੋਲ। ਇਸ ਬਾਣੀ ਦੇ ਉਚਾਰਨ ਦੀ ਇਕ ਸ਼ਰਤ ਹੈ, ਇਕ ਸਵਾਲੀਆ ਸ਼ਰਤ ਕਿ ਤੂੰ ਜੋ ਬੋਲਣਾ ਹੈ, ਸੱਚ ਬੋਲਣਾ ਹੈ ਕਿ ਝੂਠ? ਬੋਲ ਤੋਂ ਅੱਗੇ ਕਰਮ ਦੀ ਨੀਤੀ ਨਿਰਧਾਰਿਤ ਕਰਨੀ ਹੋਵੇਗੀ ਤੇ ਇਸ ਕਰਮ ਨੇ ਧਰਮ ਮਾਰਗ ਤੇ ਲੈ ਕੇ ਜਾਣਾ ਹੈ :

ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥
ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥

((*ਗੁਰੂ ਗ੍ਰੰਥ ਸਾਹਿਬ,* ਪੰਨਾ 488)

ਇਥੇ ਬਾਬਾ ਫਰੀਦ ਸਚੁ, ਧਰਮੁ ਅਤੇ ਝੂਠ ਵਿਚੋਂ ਝੂਠ ਬੋਲਣ ਨੂੰ ਲਾਂਭੇ ਕਰਕੇ ਹੁਣ ਗੁਰੂ, ਮੁਰੀਦ ਨੂੰ ਰਸਤੇ ਦੀ ਪਹਿਚਾਣ ਤੇ ਤੋਰ ਦੇਂਦਾ ਹੈ। ਇਥੋਂ ਰਸਤੇ ਦੀ ਸ਼ੁਰੂਆਤ ਹੁੰਦੀ ਹੈ ਪਰ ਪਹਿਲਾਂ ਝੂਠ ਦਾ ਤਿਆਗ ਕਰਨਾ ਹੈ। ਦੋਵਾਂ ਰਸਤਿਆਂ ਵਿਚੋਂ ਇਕ ਦੀ ਚੋਣ ਜ਼ਰੂਰੀ ਹੈ ਜਦੋਂ ਗੁਰੂ ਦੀ ਪਹਿਚਾਣ ਹੋ ਗਈ ਅਤੇ ਗੁਰੂ ਨੇ ਮੁਰੀਦ ਤੇ ਕ੍ਰਿਪਾ ਕਰ ਦਿੱਤੀ ਤਾਂ ਵਾਟ ਦਾ ਆਰੰਭ ਹੁੰਦਾ ਹੈ।

---

* ਸਹਾਇਕ ਲਾਈਬ੍ਰੇਰਿਅਨ, ਭਾਈ ਗੁਰਦਾਸ ਲਾਈਬ੍ਰੇਰੀ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ।

ਪਰ ਮਨੁਖ ਦੀ ਇਸ ਬਿਰਤੀ ਨੂੰ ਏਡੀ ਆਸਾਨੀ ਨਾਲ ਨਹੀਂ ਲੱਭਿਆ ਜਾ ਸਕਦਾ ਹੈ। ਇਸ ਰਸਤੇ ਦੀ ਤਲਾਸ਼ ਕਰਨ ਵਾਲੇ ਜਗਿਆਸੂ ਬਹੁਤ ਵਿਰਲੇ ਹਨ:

ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ॥
ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 994)

ਇਨ੍ਹਾਂ ਵਿਰਲਿਆਂ ਵਿਚ 'ਸਚਿ ਰਤੇ' ਲੱਭਣ ਵਾਲੇ ਜਗਿਆਸੂ ਵੀ ਹਨ ਅਤੇ ਮੁਖ ਉਜਲਾ ਕਰ ਦੇਣ ਵਾਲੇ ਗੁਰੂ ਦੇ ਮੁਤਲਾਸ਼ੀ ਵੀ। ਇਉਂ ਇਸ ਵਾਟ ਵਿਚ ਗੁਰੂ ਵੀ ਹੈ, ਸਿੱਖ ਵੀ ਹੈ ਤੇ ਸਿੱਖੀ ਵੀ। ਇਹੋ ਵਾਟ ਦੱਸਦੀ ਹੈ :

ਸਚਾ ਸਾਹੁ ਸਚੇ ਵਣਜਾਰੇ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ॥
ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 117)

ਇਹ ਵਾਟ ਪੰਥ ਬਣਾਉਂਦੀ ਹੈ। ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕਰਦਿਆਂ ਸਚੁ, ਸਚ, ਸਚਿ ਦੀ ਵਰਤੋਂ ਕੋਈ ਸਾਢੇ ਸੋਲਾਂ ਸੌ ਤੋਂ ਵਧੀਕ ਵਾਰੀ ਆਉਂਦੀ ਹੈ ਅਤੇ ਝੂਠ ਕੋਈ ਸਵਾ ਦੋ ਸੌ ਵਾਰੀ ਤੋਂ ਵੀ ਘੱਟ। ਸਬੱਬ ਸ਼ਾਇਦ ਇਹ ਬਣਦਾ ਹੈ ਕਿ ਮਨੁੱਖ ਦੀ ਕਰਨੀ ਤੇ ਕਥਨੀ ਵਿਚ ਸੱਚ ਦੀ ਵਰਤੋਂ ਏਨੀ ਵਾਰੀ ਆਉਂਦੀ ਹੈ ਕਿ ਸੱਚ ਤੇ ਸ਼ੱਕ ਹੋਣ ਲੱਗ ਪੈਂਦਾ ਹੈ। ਆਮ ਵਰਤਾਰੇ ਵਿਚ ਸੱਚ ਦੀ ਵਰਤੋਂ ਜਿੰਨੀ ਘੱਟ ਤੋਂ ਘੱਟ ਵਾਰੀ ਕੀਤੀ ਜਾਂਦੀ ਹੈ, ਉਸ ਨੂੰ ਆਪਣਾ ਸੱਚ ਦੱਸਣ ਦੀ ਵੱਧ ਤੋਂ ਵੱਧ ਵਾਰੀ ਕੀਤੀ ਜਾਂਦੀ ਹੈ। ਆਪਣੇ ਸੱਚ ਨੂੰ ਸੱਚ ਕਹਿ ਕੇ ਇਕ ਧਾਰਮਿਕ ਵਰਤਾਰੇ ਦੀ ਰੀਤ ਚਲਾਉਣ ਦੀ ਵਾਰੀ ਇਸਤੋਂ ਮਗਰੋਂ ਆਉਂਦੀ ਹੈ। ਇਸੇ ਲਈ ਗੁਰਬਾਣੀ ਵਿਚ ਝੂਠ ਵਰਗੇ ਸੱਚ ਨਾਲ ਸਿੱਝਣ ਲਈ ਲੋੜ ਤਾਂ ਆਖਰ ਸੱਚੋ ਸੱਚ ਦੀ ਹੀ ਪਏਗੀ। ਜੇ ਗੁਰੂਆਂ ਕੀਆਂ ਸਾਖੀਆਂ ਦਾ ਆਸਰਾ ਲਿਆ ਜਾਵੇ ਤਾਂ ਗੁਰੂ ਨਾਨਕ ਦੇਵ ਦੀਆਂ ਉਦਾਸੀਆਂ ਵਿਚ ਬੜੇ ਧਾਰਮਿਕ ਵਰਤਾਰਿਆਂ ਦਾ ਜ਼ਿਕਰ ਆਉਂਦਾ ਹੈ ਜਿਹੜੇ ਝੂਠ ਵਰਗੀ ਦੁਕਾਨ ਚਲਾਈ ਬੈਠੇ ਹਨ। ਜੋਗ ਸਾਧਨਾ ਆਮ ਜਗਿਆਸੂ ਲਈ ਇਕ ਲੁਭਾਉਣੀ ਵੀ ਹੈ ਤੇ ਇਸਦਾ ਹੱਕੀ ਵਰਤਾਰਾ ਇਸ ਝੂਠ ਵਿਚ ਫਾਹੀ ਵੀ ਹੈ। ਇਸੇ ਲਈ ਸੱਚ ਦੀ ਪਰਖ ਲਈ ਇਨ੍ਹਾਂ ਲੁਭਾਉਣੀਆਂ ਤੋਂ ਮੁਕਤੀ ਦਾ ਸਾਧਨ ਵੀ ਗੁਰਬਾਣੀ ਵਿਚ ਬੜੀ ਵਾਰ ਦੱਸਣਾ ਪੈਂਦਾ ਹੈ :

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥

ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 6)

ਇਹ ਜਿੰਨੇ ਵੇਸ ਸਮੇਂ ਸਮੇਂ, ਦੱਸੇ, ਪੁੱਛੇ ਜਾਂਦੇ ਹਨ, ਝੂਠ-ਮਾਰਗ ਵੱਲ ਲੈ ਕੇ ਜਾਣ ਵਾਲੇ ਹੀ ਹਨ। ਜੁਗਾਂ ਜੁਗਾਂ ਦੇ ਸੱਚ ਦਾ ਵੇਸ ਕਿਸੇ ਝੂਠੇ ਵੇਸ ਦਾ ਮੁਤਲਾਸ਼ੀ ਨਹੀਂ। ਇਸ ਲਈ ਸੰਤੋਖ, ਸਰਮ, ਝੋਲੀ, ਬਿਭੂਤੀ, ਖਿੰਥਾ, ਡੰਡਾ ਆਦਿ ਕਿਸੇ ਇਕ ਪੰਥ ਵਿਚ ਪ੍ਰਾਪਤ ਹੋਣ ਵਾਲੇ ਨਹੀਂ ਹਨ। ਜੇ ਇਕ ਹੀ ਪੰਥ ਵਿਚ ਇਹ ਸਾਧਨ ਲੋੜੀਂਦੇ ਹਨ ਤਾਂ ਜਾਂ ਤਾਂ ਮਨ ਜਿੱਤਣ ਦੀ ਵਿਧੀ ਜਾਂ ਤਾਂ ਕੇਵਲ ਆਈ ਪੰਥ ਨੂੰ ਆਉਂਦੀ ਹੈ, ਜਾਂ ਫਿਰ ਜੋ ਇਸ ਪੰਥ ਦਾ ਮਾਣ ਕਰਦਾ ਹੋਵੇ, ਉਸਨੂੰ ਇਹ ਵਿਧੀ ਆਉਂਦੀ ਹੀ ਨਹੀਂ। ਇਉਂ ਗੁਰੂ ਸਾਹਿਬ ਅਜਿਹੇ 'ਸੱਚ' ਬਣਾਈ ਬੈਠੇ ਕਿੰਨੇ ਹੀ ਪ੍ਰਤੀਕਾਂ ਨੂੰ ਝੂਠ ਬਣਾ ਦੇਂਦੇ ਹਨ।

ਦੂਜੇ ਪਾਸੇ ਗੁਰੂ ਅਮਰਦਾਸ ਜੀ ਦੀ ਆਰਜਾ ਏਨੀ ਲੰਘਦੀ ਜਾ ਰਹੀ ਹੈ ਕਿ ਉਨ੍ਹਾਂ ਨੂੰ ਕਿਧਰੇ ਸੱਚ ਦਾ ਲਿਸ਼ਕਾਰਾ ਮਾਤਰ ਵੀ ਨਜ਼ਰ ਨਹੀਂ ਆਉਂਦਾ। ਝੂਠ ਸੱਚ ਦੇ ਮੰਥਨ ਵਿਚ ਇਸ ਜਗਿਆਸੂ ਨੂੰ ਬੀਬੀ ਅਮਰੋ (ਸਪੁੱਤਰੀ ਗੁਰੂ ਅੰਗਦ ਦੇਵ ਜੀ) ਦੇ ਸੁਬਹ ਸਵੇਰੇ ਦੁਧ ਰਿੜਕਦਿਆਂ (ਕਾਰ ਕਮਾਵਣੀ) ਤੇ ਬਾਣੀ ਪੜ੍ਹਦਿਆਂ ਸੱਚ ਦੇ ਦਰਸ਼ਨ ਹੁੰਦੇ ਹਨ। ਫੇਰ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦਿਆਂ ਇਸ ਸੱਚ ਨਾਲ ਏਕ ਰੂਪ ਹੋ ਜਾਣ ਦੀ ਬਖ਼ਸ਼ਿਸ਼ ਹੁੰਦੀ ਹੈ। ਸੋ ਏਨੀ ਲੰਮੀ ਆਰਜਾ ਸੱਚ ਲੱਭਣ ਵਿਚ, ਮੰਥਨ ਵਿਚ ਅਤੇ ਸੱਚ ਵਰਤਾਉਣ ਵਿਚ ਗੁਜ਼ਰਦੀ ਹੈ ਕਿ ਸੱਚ ਸ਼ਬਦ ਵਾਲੀ ਬਾਣੀ ਵਿਚ ਗੁਰੂ ਅਮਰਦਾਸ ਦੀ ਕਾਫੀ ਬਾਣੀ ਆ ਜਾਂਦੀ ਹੈ :

ਸਭੁ ਸਚੁ ਵਰਤੈ ਸਚੋ ਬੋਲੈ ਜੋ ਸਚੁ ਕਰੈ ਸੁ ਹੋਈ॥
ਜਹ ਦੇਖਾ ਤਹਾ ਸਚੁ ਪਸਰਿਆ ਅਵਰੁ ਨ ਦੂਜਾ ਕੋਈ॥
(*ਗੁਰੂ ਗ੍ਰੰਥ ਸਾਹਿਬ*, 769)

ਇਸ ਵਰਤਣ, ਬੋਲਣ, ਕਰਨ, ਦੇਖਣ ਵਿਚ ਜੇ ਸਿਰਫ ਸੱਚ ਹੀ ਸੱਚ ਨਜ਼ਰ ਆਉਂਦਾ ਹੈ ਤਾਂ ਹੋਰ ਕੋਈ ਦੂੰਜਾ ਨਜ਼ਰ ਨਹੀਂ ਆਵੇਗਾ। ਇਸ ਤੋਂ ਇਕ ਸੰਦੇਸ਼ਾ ਇਹ ਵੀ ਮਿਲਦਾ ਹੈ ਕਿ ਸੱਚ ਨੂੰ ਝੂਠ ਕਹਿਣ ਦਾ ਵਰਤਾਰਾ ਵੀ ਬਹੁਤ ਹੋਏਗਾ ਜਿਸ ਨਾਲ ਅਜਿਹੇ ਵਹਿਮਾਂ ਵਿਚੋਂ ਕੱਢਣ ਦੀ ਲੋੜ ਵੀ ਲਗਾਤਾਰ ਪੈਂਦੀ ਰਹਿੰਦੀ ਹੈ।

ਜਿਸ ਤਰ੍ਹਾਂ ਜੋਗੀ ਇਹ ਤਾਕਤਵਾਰ ਧਰਮ ਸ਼ਾਸਤ੍ਰ ਵੀ ਲੈ ਆਉਂਦੇ ਹਨ ਅਤੇ ਜ਼ੋਰਾਵਰ ਭੇਸ ਵੀ, ਲੇਕਿਨ ਇਸ ਝੂਠੇ ਤਲਿਸਮ ਤੋਂ ਮੁਕਤੀ ਦਿਵਾਉਣ ਲਈ ਗੁਰਬਾਣੀ

ਇਸ ਸ਼ਾਸਤ੍ਰ ਤੇ ਭੇਸ ਦੀ ਹਕੀਕਤ ਦਾ ਪਤਾ ਵੀ ਦੇਂਦੀ ਹੈ। ਏਸੇ ਤਰ੍ਹਾਂ ਇਸਲਾਮੀ ਵੇਸ ਅਤੇ ਸਾਧਨਾ ਦੀ ਹਕੀਕਤ ਵੀ ਗੁਰਬਾਣੀ ਇਸ ਤਰ੍ਹਾਂ ਦੇਂਦੀ ਹੈ ਕਿ ਜੋ ਕੁਝ ਨਜ਼ਰ ਆਉਂਦਾ ਹੈ, ਉਸ ਵਿਚੋਂ ਬਹੁਤਾ ਕੁਝ ਹਕੀਕਤ ਵਿਚੋਂ ਗੈਰਹਾਜ਼ਰ ਹੁੰਦਾ ਹੈ:

ਸਚੁ ਸਮਾਵੈ ਸੋਈ ਕਾਜੀ॥
ਜੋ ਦਿਲੁ ਸੋਧੈ ਸੋਈ ਹਾਜੀ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 1084)

ਹਰਿ ਕੇ ਨਾਮ ਬਿਨਾ ਸਭ ਝੂਠੁ॥
ਬਿਨੁ ਗੁਰ ਪੂਰੇ ਮੁਕਤਿ ਨ ਪਾਈਐ ਸਾਚੀ ਦਰਗਹਿ ਸਾਕਤ ਮੂਠੁ॥

(*ਉਹੀ,* ਪੰਨਾ 1151)

ਇਸੇ ਇਸਲਾਮ ਦੀ ਹਕੀਕਤ ਨੂੰ ਗੁਰਬਾਣੀ ਇਸ ਤਰ੍ਹਾਂ ਪਰਿਭਾਸ਼ਿਤ ਕਰਦੀ ਹੈ :

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥

(*ਗੁਰੂ ਗ੍ਰੰਥ ਸਾਹਿਬ,* ਪੰਨੇ 140-41)

ਮਿਹਰ, ਸਿਦਕ, ਹਕ ਹਲਾਲ, ਸਰਮ, ਸੀਲ, ਕਰਣੀ, ਸਚ ਕਰਮ ਵਰਗੀ ਭਾਵਨਾ ਹੋਏਗੀ ਤਾਂ ਸੱਚੀ ਮਸੀਤ ਜਾਣ ਜੋਗੇ ਹੋਵੋਗੇ, ਮੁਸਲਾ ਨਾਲ ਹੋਏਗਾ, ਕੁਰਾਣ ਦੀ ਸਮਝ ਹੋਏਗੀ, ਸੁੰਨਤ, ਰੋਜਾ, ਕਾਬਾ, ਪੀਰ ਅਤੇ ਕਲਮਾ ਆਪਣਾ ਸਾਥ ਦੇਣ ਜੋਗੇ ਹੋਣਗੇ, ਇਹੋ ਪਰਤ ਅਸੀਂ ਫੇਰ ਵੇਖ ਸਕਦੇ ਹਾਂ ਕਿ ਗੁਰਬਾਣੀ ਵਿਚ ਜੇ ਇਸਲਾਮ ਦੀਆਂ ਇਹ ਪਹਿਚਾਣਾਂ ਦ੍ਰਿੜ ਕਰਵਾਈਆਂ ਗਈਆਂ ਹਨ ਤਾਂ ਇਕ ਜ਼ਾਹਰਾ ਅਰਥ ਇਹ ਨਿਕਲਦਾ ਹੈ ਕਿ ਜੋ ਜ਼ਾਹਰਾ ਇਸਲਾਮ ਨਜ਼ਰੀਂ ਪੈਂਦੀ ਹੈ, ਉਹ ਵੀ ਬਾਕੀ ਧਰਮਾਂ ਵਾਂਗੂੰ ਇਕ ਭੇਖੀ ਪ੍ਰਪੰਚ ਬਣੀ ਜਾ ਰਿਹਾ ਹੈ। ਇਹ ਵੀ ਇਕ ਝੂਠ ਦੇ ਪਾਸਾਰ ਵਿਚੋਂ ਨਜ਼ਰ ਆਉਂਦਾ ਵਰਤਾਰਾ ਹੈ :

ਝੂਠ ਵਿਕਾਰ ਮਹਾ ਦੁਖੁ ਦੇਹ॥
ਭੇਖ ਵਰਨ ਦੀਸਹਿ ਸਭਿ ਖੇਹ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 352)

ਗੁਰੂ, ਪੀਰ ਸੱਚ ਵੱਲ ਲਗਾਤਾਰ ਲਈ ਜਾਂਦਾ ਹੈ, ਪਰ ਝੂਠ ਦੀ ਬਾਣ ਸੱਚ

ਨਾਲ ਪਰਚਾਈ ਰੱਖਣਾ ਔਖਾ ਕਰੀ ਰੱਖਦੀ ਹੈ :

ਬਚਨੁ ਕਰੇ ਤੈ ਖਿਸਕਿ ਜਾਇ ਬੋਲੇ ਸਭੁ ਕਚਾ॥
ਅੰਦਰਹੁ ਥੋਥਾ ਕੂੜਿਆਰੁ ਕੂੜੀ ਸਭ ਖਚਾ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1099)

ਏਸੇ ਤਰ੍ਹਾਂ ਬ੍ਰਾਹਮਣੀ ਵਰਤਾਰੇ ਦਾ ਜਗ ਜ਼ਾਹਰਾ ਪ੍ਰਸਾਰ ਗੁਰਬਾਣੀ ਵਿਚ ਇੰਝ ਦਰਸਾਇਆ ਗਿਆ ਹੈ :

ਅੰਤਰਿ ਲੋਭੁ ਫਿਰਹਿ ਹਲਕਾਏ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ॥
ਮਾਇਆ ਮੂਠਾ ਚੇਤੈ ਨਾਹੀ॥ ਭਰਮੇ ਭੂਲਾ ਬਹੁਤੀ ਰਾਹੀ॥੨॥
ਬਾਹਰਿ ਭੇਖ ਕਰਹਿ ਘਨੇਰੇ॥ ਅੰਤਰਿ ਬਿਖਿਆ ਉਤਰੀ ਘੇਰੇ॥
ਅਵਰ ਉਪਦੇਸੈ ਆਪਿ ਨ ਬੂਝੈ। ਐਸਾ ਬ੍ਰਾਹਮਣ ਕਹੀ ਨ ਸੀਝੈ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 372)

ਮਨ ਕੀ ਪਤ੍ਰੀ ਵਾਚਣੀ ਸੁਖੀ ਹੂ ਸੁਖੁ ਸਾਰੁ॥
ਸੋ ਬ੍ਰਹਮਣੁ ਭਲਾ ਆਖੀਐ ਜਿ ਬੂਝੈ ਬ੍ਰਹਮੁ ਬੀਚਾਰੁ॥

(*ਉਹੀ*, 1093)

ਇਹ ਸਭ ਕੁਝ ਇਸ ਤਰ੍ਹਾਂ ਨਜ਼ਰ ਆਉਂਦਾ ਹੈ ਕਿ ਸੱਚ ਟੋਲਣਾ, ਲੱਭਣਾ ਪੈਂਦਾ ਹੈ। ਜੇ ਸੱਚ ਨਹੀਂ ਲੱਭਦਾ ਤਾਂ ਮਤਲਬ ਹੈ ਕਿ ਝੂਠ ਹੋਵੇਗਾ। ਇਸ ਝੂਠ ਦੇ ਭਰਮ ਭੁਲੇਖੇ ਇਹ ਰੂਪ ਲੈ ਕੇ ਆਉਂਦੇ ਹਨ :

ਐਸੇ ਭਰਮਿ ਭੁਲੇ ਸੰਸਾਰਾ॥
ਜਨਮੁ ਪਦਾਰਥੁ ਖੋਇ ਗਵਾਰਾ॥ਰਹਾਉ॥
ਸਾਚੁ ਧਰਮੁ ਨਹੀ ਭਾਵੈ ਡੀਠਾ॥
ਝੂਠ ਧੋਹ ਸਿਉ ਰਚਿਓ ਮੀਠਾ॥
ਦਾਤਿ ਪਿਆਰੀ ਵਿਸਰਿਆ ਦਾਤਾਰਾ॥
ਜਾਣੈ ਨਾਹੀ ਮਰਣੁ ਵਿਚਾਰਾ॥

(*ਗੁਰੂ ਗ੍ਰੰਥ ਸਾਹਿਬ*, 676)

ਇਹ ਭਰਮ ਭੁਲੇਖੇ ਕਿਸੇ ਇੱਕੇ ਦੁੱਕੇ ਦੇ ਨਹੀਂ, ਸਾਰਾ ਸੰਸਾਰ ਇਨ੍ਹਾਂ ਵਿਚ ਗਲਤਾਨ ਹੋ ਚੁੱਕਿਆ ਹੈ। ਜਨਮ ਪਦਾਰਥ ਦੀ ਹਕੀਕਤ ਦੀ ਸੁੱਧ ਨਹੀਂ ਰਹੀ। ਸੱਚਾ ਧਰਮ ਕਿਸੇ ਨੂੰ ਨਜ਼ਰ ਨਹੀਂ ਆਉਂਦਾ। ਝੂਠ ਮਿੱਠਾ ਨਜ਼ਰੀਂ ਪੈਂਦਾ ਹੈ। ਦਾਤਾਂ ਤਾਂ ਪਿਆਰੀਆਂ ਲਗਦੀਆਂ ਹਨ ਪਰ ਦੇਣ ਵਾਲਾ ਕੌਣ ਹੈ, ਇਸ ਦੀ ਸੁੱਧ ਨਹੀਂ ਰਹੀ।

ਲੇਕਿਨ ਕੂੜੇ ਵਰਤਾਰੇ ਵਾਲੇ ਆਪਣੇ ਵਰਤਾਰੇ ਨੂੰ ਸੱਚਾ ਕਹਿਣ ਤੇ ਜ਼ੋਰ ਦੇਂਦੇ ਪਏ ਹਨ। ਇਸ ਲਈ ਗੁਰਬਾਣੀ ਵਿਚ ਸੱਚੇ ਵਰਤਾਰੇ ਨੂੰ ਨਿੱਠ ਕੇ ਪਰਿਭਾਸ਼ਿਤ ਵੀ ਕੀਤਾ ਗਿਆ ਹੈ :

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥
ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥
ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 468)

ਇਸ ਸੱਚ ਝੂਠ ਨੂੰ ਸਮਝਾਵਣ ਦਾ ਇਕ ਜ਼ਰੀਆ ਬਣ ਸਕਦਾ ਹੈ ਸਰਕਾਰਾਂ ਦਾ ਰੰਗ ਰੂਪ। ਸਰਕਾਰਾਂ ਨਾਲ ਸ਼ਾਮ ਸਵੇਰ ਦੇ ਵਾਹ ਆਮ ਲੋਕਾਈ ਨਾਲ ਪੈਂਦੇ ਹਨ। ਜ਼ਾਹਰਾ ਸਰਕਾਰਾਂ ਝੂਠ ਦੇ ਪਾਸਾਰ ਹਨ। ਲੇਕਿਨ ਇਨ੍ਹਾਂ ਝੂਠੀਆਂ ਸਰਕਾਰਾਂ ਨੂੰ ਝੂਠੀਆਂ ਕਹਿਣ ਲਈ ਬੋਲਾਂ ਦੀ ਲੋੜ ਹੈ ਅਤੇ ਇਹ ਬੋਲ ਗੁਰਬਾਣੀ ਵਿਚੋਂ ਮਿਲਦੇ ਹਨ ।

ਸਚੀ ਕਰਣੀ ਗੁਰ ਕੀ ਸਿਰਕਾਰਾ॥
ਆਵਣ ਜਾਣ ਨਹੀ ਜਮ ਧਾਰਾ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1033)

ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥

(*ਉਹੀ*, ਪੰਨਾ 1279)

ਸਚਿ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ॥
ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥

(*ਉਹੀ*, ਪੰਨਾ 143)

ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥
(*ਉਹੀ,* ਪੰਨਾ 1240)

ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥
ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥
(*ਉਹੀ,* ਪੰਨਾ 1088)

ਜਦੋਂ ਸਚੁ ਝੂਠ ਵਿਚ ਕੂੜ ਦੀ ਮਾਤਰਾ ਅਸਲੋਂ ਕਿਤੇ ਜ਼ਿਆਦਾ ਹੋ ਜਾਵੇ ਫੇਰ ਇਸ ਦੇ ਇਤਿਹਾਸਿਕ ਦ੍ਰਿਸ਼ਟਾਂਤ ਵੀ ਦੇਣੇ ਪੈਂਦੇ ਹਨ। ਇਹ ਵੀ ਗੁਰੂ ਅਤੇ ਗੁਰਬਾਣੀ ਨੇ ਹੀ ਦੱਸਣਾ ਹੈ। ਪੰਜਵੇਂ ਪਾਤਸ਼ਾਹ, ਗੁਰੂ ਅਰਜਨ ਦੇਵ ਨੂੰ ਇਹ ਕਰਨਾ ਪਿਆ, ਸ਼ਹਾਦਤ ਦੇਣੀ ਪਈ। ਸਰਕਾਰਾਂ ਤਾਂ ਝੂਠੀਆਂ ਹੈਨ ਹੀ ਪਰ ਸਮਾਜਿਕ ਵਰਤਾਰਾ ਵੀ ਇਸ ਗਿਰਗਿਟੀਏ ਸਰੋਕਾਰ ਤੋਂ ਲਾਂਭੇ ਨਹੀਂ ਜਾਂਦਾ। ਇਕ ਗੁਰੂ-ਪੁੱਤਰ ਹੀ ਗੁਰਗੱਦੀ ਨੂੰ ਸਮਝਣ/ਸਮਝਾਉਣ ਤੋਂ ਅਸਮਰੱਥ ਹੋ ਜਾਂਦਾ ਹੈ। ਲੋਕਾਈ ਨੂੰ ਇਸ ਭੰਬਲਭੂਸੇ ਵਿਚੋਂ ਕੱਢ ਕੇ ਸੱਚ ਦੇ ਮਾਰਗ ਵੱਲ ਲੈ ਕੇ ਜਾਣ ਲਈ *ਗੁਰੂ ਗ੍ਰੰਥ ਸਾਹਿਬ* ਦੀ ਸੰਪਾਦਨਾ, ਸਿੱਖੀ ਮਾਰਗ ਦੀ ਨਿਸ਼ਾਨਦੇਹੀ ਤੇ ਇਸ ਲਈ ਜਿਥੇ ਸਰਕਾਰਾਂ ਦੇ ਝੂਠੇ ਵਰਤਾਰੇ ਨਜ਼ਰੀਂ ਪੈਂਦੇ ਹਨ ਉਥੇ ਸੱਚੀ ਸਰਕਾਰ ਲਈ ਪਹਿਚਾਣ ਵੀ ਸਮਝਾਈ ਜਾ ਰਹੀ ਹੈ।

ਏਥੇ ਇਕ ਹੋਰ ਵਖਰੇਵਾਂ ਬਣਦਾ ਹੈ ਸੱਚ ਦਾ, ਜਿੱਥੇ ਝੂਠ ਦਾ ਇਸ ਸੱਚ ਨੂੰ ਵਿਪਰੀਤਾਤਮਕ ਅਰਥਾਂ ਵਿਚ ਨਹੀਂ ਵੇਖਿਆ ਜਾ ਸਕਦਾ :

ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 62)

ਇਹ ਸੱਚ ਪਾਰਗਾਮੀ ਦ੍ਰਿਸ਼ਟੀ ਲੈ ਕੇ ਨਜ਼ਰੀਂ ਪੈਂਦਾ ਹੈ। ਏਸ ਸੱਚ ਨੂੰ ਸ਼ਬਦ-ਕੋਸ਼ੀ ਅਰਥਾਂ ਤਕ ਸੀਮਿਤ ਨਹੀਂ ਕੀਤਾ ਜਾ ਸਕਦਾ। ਏਥੇ ਆ ਕੇ ਸ਼ਬਦ-ਕੋਸ਼ ਹਾਰ ਜਾਂਦੇ ਹਨ। ਇਸ ਪਰਿਭਾਸ਼ਾ ਵਿਚ ਜੋ ਕੁਝ ਹੈ, ਸਭ ਸੱਚ ਤੋਂ ਉਰ੍ਹਾਂ ਉਰ੍ਹਾਂ ਹੈ। ਲੇਕਿਨ ਕੁਝ ਅਜਿਹਾ ਵੀ ਹੈ ਜੋ ਏਸ ਸੱਚ ਤੋਂ ਵੀ ਉਤਾਂਹ ਚਲਾ ਜਾਂਦਾ ਹੈ, ਉਹ ਹੈ ਸੱਚ-ਆਚਾਰ। ਏਸ ਸੱਚ-ਆਚਾਰ ਦੀ ਪਹਿਚਾਣ ਕਰਵਾਉਣ ਵਾਲੀ ਗੁਰਬਾਣੀ ਹੈ। ਜਿਸ ਸੱਚ-ਆਚਾਰ ਵਿਚ ਆਦਿ ਸੱਚ ਜੁਗਾਦਿ ਸੱਚ ਹੈ ਭੀ ਸੱਚ ਨਾਨਕ ਹੋਸੀ ਭੀ ਸੱਚ ਰਮ ਗਿਆ ਹੋਵੇ, ਉਸ ਲਈ:

ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥
(*ਗੁਰੂ ਗ੍ਰੰਥ ਸਾਹਿਬ,* ਪੰਨਾ 18)

# ਗੁਰੂ ਗ੍ਰੰਥ ਸਾਹਿਬ ਵਿਚ ਮੁਕਤੀ ਦਾ ਸੰਕਲਪ

*ਪਵਨ ਕੁਮਾਰ**

ਪਰੰਪਰਾਗਤ ਭਾਰਤੀ ਦਰਸ਼ਨ ਵਿਚ ਮਨੁੱਖ ਜਿਨ੍ਹਾਂ ਉਦੇਸ਼ਾਂ ਨੂੰ ਸਾਹਮਣੇ ਰੱਖ ਕੇ ਚਲਦਾ ਹੈ ਸ਼ਾਸਤ੍ਰੀ ਭਾਸ਼ਾ ਵਿਚ ਉਸ ਨੂੰ ਪੁਰਸ਼ਾਰਥ ਕਿਹਾ ਜਾਂਦਾ ਹੈ। ਇਹ ਦੋ ਸ਼ਬਦਾਂ ਦੇ ਮੇਲ ਨਾਲ ਬਣਿਆ ਹੈ-ਪੁਰਸ਼ ਅਤੇ ਅਰਥ। ਸਰੀਰ ਵਿਚ ਸਥਿਤ ਚੇਤਨ ਜੀਵ ਨੂੰ 'ਪੁਰਸ਼' ਕਹਿੰਦੇ ਹਨ ਅਤੇ 'ਅਰਥ' ਸ਼ਬਦ ਚਾਹੇ ਜਾਣ ਵਾਲੇ ਵਿਸ਼ੇ ਲਈ ਵਰਤਿਆ ਜਾਂਦਾ ਹੈ। ਇਸ ਤਰ੍ਹਾਂ 'ਪੁਰਸ਼ਾਰਥ' ਦਾ ਮਤਲਬ ਹੋਇਆ ਪੁਰਸ਼ ਦੁਆਰਾ ਚਾਹੇ ਜਾਣ ਵਾਲਾ ਵਿਸ਼ਾ। ਭਾਰਤੀ ਪਰੰਪਰਾ ਅਨੁਸਾਰ ਪੁਰਸ਼ਾਰਥ ਚਾਰ ਹਨ-ਧਰਮ, ਅਰਥ, ਕਾਮ ਅਤੇ ਮੋਕਸ਼। ਧਰਮ ਉੱਚਤਾ ਹੈ, ਅਰਥ ਭੌਤਿਕ ਪ੍ਰਾਪਤੀ ਹੈ, ਕਾਮ ਇਛਾਵਾਂ ਦੀ ਤ੍ਰਿਪਤੀ ਹੈ ਅਤੇ ਮੋਕਸ਼ ਆਵਾਗਉਣ ਤੋਂ ਛੁਟਕਾਰ ਪਾਉਣਾ ਹੈ। ਕੋਈ ਮਨੁੱਖ ਧਰਮ ਨੂੰ ਉੱਦੇਸ਼ ਬਣਾਉਂਦਾ ਹੈ, ਕੋਈ ਅਰਥ ਚਾਹੁੰਦਾ ਹੈ, ਕੋਈ ਕਾਮ ਦੀ ਸਿੱਧੀ ਚਾਹੁੰਦਾ ਹੈ ਅਤੇ ਕੋਈ ਮੋਖ ਦੀ ਅਭਿਲਾਸ਼ਾ ਕਰਦਾ ਹੈ।

ਭਾਰਤੀ ਦਰਸ਼ਨਾਂ ਵਿਚੋਂ ਵਧੇਰੇ ਸੰਪ੍ਰਦਾਇ ਮੋਕਸ਼ ਨੂੰ ਹੀ ਉੱਤਮ ਮੰਨਦੇ ਹਨ। ਬਹੁਤੇ ਦਾਰਸ਼ਨਿਕ ਜਗਤ ਨੂੰ ਦੁੱਖਾਂ ਦਾ ਘਰ ਮੰਨਦੇ ਹਨ ਅਤੇ ਇਨ੍ਹਾਂ ਤੋਂ ਮੁਕਤੀ ਪ੍ਰਾਪਤ ਕਰ ਲੈਣ ਨੂੰ ਹੀ ਮੋਕਸ਼ ਮੰਨਦੇ ਹਨ।

ਚਾਰਵਾਕ ਮੋਕਸ਼ ਨੂੰ ਜੀਵਨ ਦਾ ਲੱਕਸ਼ ਨਹੀਂ ਮੰਨਦੇ ਅਤੇ ਕਾਮ ਨੂੰ ਪਰਮ ਪੁਰਸ਼ਾਰਥ ਮੰਨਦੇ ਹੋਏ ਅਰਥ ਨੂੰ ਉਸ ਦਾ ਸਾਧਨ ਮੰਨਦੇ ਹਨ। ਜੈਨ ਦਰਸ਼ਨ ਮੋਕਸ਼ ਨੂੰ ਪਰਮ ਪੁਰਸ਼ਾਰਥ ਮੰਨਦਾ ਹੈ ਅਤੇ ਪਰਵਾਨ ਕਰਦਾ ਹੈ ਕਿ ਪਾਪ ਕਰਮਾਂ ਨਾਲ ਬੰਧਨ ਮਿਲਦਾ ਹੈ ਅਤੇ ਪੁੰਨ ਕਰਮਾਂ ਨਾਲ ਮੋਕਸ਼ ਦੀ ਪ੍ਰਾਪਤੀ ਹੁੰਦੀ ਹੈ। ਬੋਧ ਦਰਸ਼ਨ ਵਿਚ ਨਿਰਮਾਣ ਨੂੰ ਪਰਮ ਤੱਤ ਕਿਹਾ ਗਿਆ ਹੈ। ਇਸ ਨੂੰ ਪਰਮਾਰਥ ਸਤਿ ਮੰਨਦਿਆਂ ਹੋਇਆਂ ਮਨ ਅਤੇ ਬਾਣੀ ਦੋਹਾਂ ਤੋਂ ਅਗੋਚਰ ਕਿਹਾ ਹੈ।

ਨਿਆਇ ਦਰਸ਼ਨ ਅਨੁਸਾਰ ਇਸ ਸੰਸਾਰ ਤੋਂ ਛੁਟਕਾਰਾ ਪਾਉਣਾ ਹੀ ਪਰਮ ਉਦੇਸ਼ ਹੈ, ਇਹੀ ਮੁਕਤੀ ਹੈ, ਅਪਵਰਗ ਹੈ। ਦਾਨ, ਸੱਚ, ਪਰੋਪਕਾਰ, ਦਇਆ ਆਦਿਕ

---

* ਸੀਨੀਅਰ ਰੀਸਰਚ ਫੈਲੋ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਪੁੰਨ ਪ੍ਰਵ੍ਰਿਤੀਆਂ ਧਰਮ ਦੀ ਉਤਪੱਤੀ ਕਰਦੀਆਂ ਹਨ। ਵੈਸ਼ੇਸ਼ਿਕ ਦਰਸ਼ਨ ਮੋਕਸ਼ ਨੂੰ ਚਰਮ ਲਕਸ਼ ਮੰਨਦਾ ਹੈ ਪਰ ਇਸ ਦਰਸ਼ਨ ਵਿਚ ਧਰਮ ਨੂੰ ਬਹੁਤੀ ਪ੍ਰਧਾਨਤਾ ਦਿੱਤੀ ਗਈ ਹੈ। ਸਾਂਖ ਅਨੁਸਾਰ ਤਿੰਨੇ ਪ੍ਰਕਾਰ ਦੇ ਦੁੱਖਾਂ ਦਾ ਨਾਸ਼ ਹੀ ਮੋਕਸ਼ ਹੈ। ਸਾਂਖ ਕਾਰਿਕਾ ਵਿਚ ਦੁੱਖ ਵਿਨਾਸ਼ ਦੀ ਸਥਿਤੀ ਨੂੰ ਕੈਵਲਯ ਕਿਹਾ ਗਿਆ ਹੈ। ਕੈਵਲਯ ਪ੍ਰਾਪਤ ਹੋਣ 'ਤੇ ਸਾਰੀਆਂ ਸ਼ੰਕਾਵਾਂ ਦੂਰ ਹੋ ਜਾਂਦੀਆਂ ਹਨ। ਯੋਗ ਦਰਸ਼ਨ ਦਾ ਪਰਮ ਪੁਰਸ਼ਾਰਥ ਵੀ ਮੋਕਸ਼ ਜਾਂ ਕੈਵਲਯ ਹੀ ਹੈ। ਕੈਵਲਯ ਦਾ ਅਰਥ ਹੈ ਸਿਰਫ਼ ਉਸੇ ਦਾ ਹੋ ਜਾਣਾ, ਆਪਣੇ ਰੂਪ ਵਿਚ ਹੋ ਜਾਣਾ ਅਤੇ ਹੋਰ ਕਿਸੇ ਨਾਲ ਸੰਬੰਧ ਨਾ ਰੱਖਣਾ। ਮੀਮਾਂਸਾ ਦਰਸ਼ਨ ਵਿਚ ਆਤਮਾ ਅਤੇ ਜਗਤ ਦੇ ਸੰਬੰਧ ਦੇ ਵਿਨਾਸ਼ ਨੂੰ ਮੋਕਸ਼ ਮੰਨਿਆ ਗਿਆ ਹੈ। ਉਨ੍ਹਾਂ ਅਨੁਸਾਰ ਕਾਮਯ ਕਰਮਾਂ ਤੋਂ ਬੱਚ ਕੇ ਰਹਿਣ ਅਤੇ ਨਿੱਤ ਕਰਮ ਕਰਨ ਨਾਲ ਹੀ ਮੁਕਤੀ ਮਿਲਦੀ ਹੈ। ਅਦ੍ਵੈਤ ਵੇਦਾਂਤ ਅਨੁਸਾਰ ਜੀਵ ਅਤੇ ਬ੍ਰਹਮ ਵਿਚ ਪੂਰਣ ਅਭੇਦਤਾ ਦਾ ਗਿਆਨ ਹੀ ਮੁਕਤੀ ਹੈ। ਵਿਸ਼ਿਸ਼ਟਾਦ੍ਵੈਤ ਅਨੁਸਾਰ ਜੀਵ ਅਤੇ ਬ੍ਰਹਮ ਦੀ ਏਕਤਾ ਦਾ ਗਿਆਨ ਹੋਣ ਤੋਂ ਬਾਅਦ ਉਸ ਦਾ ਆਪਣੇ ਸਰੂਪ ਵਿਚ ਟਿਕ ਜਾਣਾ ਹੀ ਮੋਕਸ਼ ਹੈ। ਸ਼ੁਧ ਚਿਤ ਨਾਲ ਭਗਤੀ ਕਰਨ ਅਤੇ ਪਰਮਾਤਮਾ ਦੀ ਭਗਤੀ ਕਰਨ ਅਤੇ ਉਸ ਦੀ ਕ੍ਰਿਪਾ ਹੋਣ 'ਤੇ ਹੀ ਮੁਕਤੀ ਪ੍ਰਾਪਤ ਹੁੰਦੀ ਹੈ। ਸ਼ੁਧਾਦ੍ਵੈਤਵਾਦੀਆਂ ਅਨੁਸਾਰ ਮੋਕਸ਼ ਚਰਮ ਲਕਸ਼ ਹੈ ਅਤੇ ਇਸ ਦਾ ਸਾਧਨ ਪੁਸ਼ਟੀ ਮਾਰਗੀ ਭਗਤੀ ਹੈ। ਅਚਿੰਤ ਭੇਦਾਭੇਦ ਅਨੁਸਾਰ ਸ੍ਰੀ ਕ੍ਰਿਸ਼ਨ ਦੇ ਚਰਣਾਂ ਦੀ ਸੇਵਾ ਨੂੰ ਪਰਮ ਭਗਤੀ ਮੰਨਦੇ ਹੋਏ ਇਸੇ ਦੁਆਰਾ ਪਰਮਾਤਮਾ ਦੀ ਕ੍ਰਿਪਾ ਪ੍ਰਾਪਤ ਕਰ, ਭਗਵਾਨ ਨੂੰ ਆਪਣੇ ਵੱਸ ਵਿਚ ਕਰ ਲੈਣਾ ਹੀ ਪਰਮ ਮੁਕਤੀ ਹੈ।

ਨਿਆਇ ਅਤੇ ਵੈਸ਼ੇਸ਼ਿਕ ਮੋਕਸ਼ ਦੀ ਅਵਸਥਾ ਵਿਚ ਸਿਰਫ਼ ਦੁਖ ਦਾ ਦੂਰ ਹੋਣਾ ਹੀ ਮੰਨਦੇ ਹਨ ਜਦਕਿ ਮੀਮਾਂਸਾ, ਵੇਦਾਂਤ, ਜੈਨ, ਮਹਾਯਾਨ ਬੋਧ ਮੰਨਦੇ ਹਨ ਕਿ ਉਸ ਅਵਸਥਾ ਵਿਚ ਆਨੰਦ ਦੀ ਪ੍ਰਾਪਤੀ ਹੁੰਦੀ ਹੈ।

ਗੁਰਬਾਣੀ ਵਿਚ ਮੁਕਤੀ ਲਈ ਮੋਖ, ਪਰਮਪਦ, ਚੌਥਾਪਦ, ਨਿਰਵਾਣਪਦ, ਅਮਰਪਦ, ਨਿਰਭਉਪਦ, ਬੰਦ ਖਲਾਸੀ, ਗਤਿਮਿਤ, ਛੁਟੀਐ, ਦਰਗਹ, ਭਵਸਾਗਰ ਤਰਨਾ, ਤੁਰੀਆਵਸਥਾ, ਨਿਜਘਰ ਵਾਸਾ, ਨਿਰਬਾਣ, ਆਦਿਕ ਸ਼ਬਦਾਂ ਦਾ ਪ੍ਰਯੋਗ ਹੋਇਆ ਹੈ। ਗੁਰਮਤਿ ਅਨੁਸਾਰ ਮੁਕਤੀ ਦਾ ਅਰਥ ਹੈ ਆਪਣੀ ਹਉਮੈ ਨੂੰ ਮਾਰਨਾ, ਆਪਣੇ ਅਸਲੀ ਸਰੂਪ ਨੂੰ ਪਛਾਣਨਾ, ਮਾਇਕ ਦੁੱਖਾਂ ਤੋਂ ਛੁਟਕਾਰਾ ਪਾਉਣਾ, ਵਿਅਕਤੀਗਤ ਤੇ ਸਮੂਹਿਕ ਖਲਾਸੀ ਹਾਸਿਲ ਕਰਨਾ ਤੇ ਆਵਾਗੌਣ ਤੋਂ ਸੁਤੰਤਰਤਾ ਪ੍ਰਾਪਤ ਕਰਨਾ।

ਆਵਾਗੌਣ ਦੇ ਸੰਬੰਧ ਵਿਚ ਤਿੰਨ ਪ੍ਰਕਾਰ ਦੇ ਮਤ ਪ੍ਰਚਲਿਤ ਹਨ। ਪੂਰਵ ਅਸਤਿਤ੍ਵਵਾਦ, ਜਿਸ ਵਿਚ ਇਹ ਮੰਨਿਆ ਗਿਆ ਹੈ ਕਿ ਆਤਮਾ ਪਹਿਲਾਂ ਤੋਂ ਹੀ

ਮੌਜੂਦ ਰਹਿੰਦੀ ਹੈ, ਹਰ ਆਤਮਾ ਸਿਰਫ਼ ਇਕ ਵਾਰ ਦੇਹ ਧਾਰਦੀ ਹੈ। ਪੁਨਰਭਾਵ ਜਿਸ ਅਨੁਸਾਰ ਆਤਮਾ ਮਾਨਵ ਦੇ ਰੂਪ ਵਿਚ ਹੀ ਰਹਿੰਦੀ ਹੈ ਪਸ਼ੂ ਜਾਂ ਕਿਸੇ ਹੋਰ ਰੂਪ ਵਿਚ ਨਹੀਂ ਜਾਂਦੀ। ਯਥਾਰਥ ਆਵਾਗੌਣ ਅਨੁਸਾਰ ਆਤਮਾ ਮਨੁੱਖੀ ਸਰੀਰ ਧਾਰਨ ਤੋਂ ਪਹਿਲਾਂ ਅਤੇ ਸਰੀਰ ਤਿਆਗਣ ਤੋਂ ਪਿੱਛੋਂ ਵੀ ਅਨੇਕਾਂ ਜੂਨਾਂ ਵਿਚ ਭਾਂਤ ਭਾਂਤ ਦੀਆਂ ਦੇਹੀਆਂ ਵਿਚ ਭ੍ਰਮਣ ਕਰਦੀ ਹੈ। ਗੁਰਬਾਣੀ ਵਿਚ ਯਥਾਰਥ ਆਵਾਗੌਣ ਦੇ ਸਿੱਧਾਂਤ ਨੂੰ ਮੰਨਿਆ ਗਿਆ ਹੈ। ਕਰਮਾਂ ਦੇ ਫਲ ਵਜੋਂ ਜੂਨਾਂ ਵਿਚ ਪੈਣਾ ਆਵਾਗੌਣ ਹੈ। ਇਸ ਦੇ ਸਰੂਪ ਦਾ ਬਿਆਨ ਗੁਰਬਾਣੀ ਵਿਚ ਬਹੁਤ ਸੁੰਦਰ ਉਪਮਾ ਦੁਆਰਾ ਕੀਤਾ ਗਿਆ ਹੈ:

> ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ ਇਕ ਸਖਨੀ ਹੋਰ ਫੇਰ ਭਰੀਅਤ ਹੈ।
> ਤੈਸੋ ਹੀ ਇਹੁ ਖੇਲੁ ਖਸਮ ਕਾ ਜਿਉ ਉਸ ਕੀ ਵਡਿਆਈ।।
> (*ਗੁਰੂ ਗ੍ਰੰਥ ਸਾਹਿਬ,* ਪੰਨਾ 1329)

ਆਵਾਗੌਣ ਦਾ ਕਾਰਣ ਮੋਹ ਹੈ ਜੋ ਜੀਵ ਤੱਤ ਨੂੰ ਸਮਝ ਲੈਂਦਾ ਹੈ ਉਸ ਦਾ ਆਵਾਗੌਣ ਰੁਕ ਜਾਂਦਾ ਹੈ, ਆਵਾਗੌਣ ਤੋਂ ਛੁਟਕਾਰਾ ਮਿਲ ਜਾਂਦਾ ਹੈ, ਇਹੀ ਮੁਕਤੀ ਹੈ।

ਗੁਰਬਾਣੀ ਵਿਚ ਜੀਵ ਨੂੰ ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ, ਨਾਮ ਰਾਹੀਂ ਸਿਰਜਣਹਾਰ ਨਾਲ ਲਿਵ ਜੋੜਨ, ਹਉਮੈ ਤਿਆਗ ਕੇ ਪਰੋਪਕਾਰ ਕਰਨ, ਨਿਸ਼ਕਾਮ ਸੇਵਾ ਕਰਨ ਦਾ ਮਾਰਗ ਸੁਝਾਇਆ ਗਿਆ ਹੈ। ਗੁਰਮਤ ਦਾ ਟੀਚਾ ਮੁਕਤੀ ਪ੍ਰਾਪਤ ਕਰਨਾ ਨਹੀਂ ਹੈ ਬਲਕਿ ਗੁਰੂ ਦੁਆਰਾ ਦਰਸਾਏ ਮਾਰਗ ਦਾ ਅਨੁਸਾਰੀ ਹੋਣਾ ਹੈ। ਜੀਵ ਦਾ ਉੱਦੇਸ਼ ਪ੍ਰਭੂ ਚਰਣਾਂ ਵਿਚ ਪ੍ਰੀਤ ਹੀ ਹੋਣਾ ਚਾਹੀਦਾ ਹੈ ਮੁਕਤੀ ਨਹੀਂ। ਜੋ ਜੀਵ ਗੁਰਮਤਿ ਦਾ ਧਾਰਣੀ ਹੋਵੇਗਾ। ਉਹ ਮੁਕਤੀ ਦੀ ਆਸ ਨਾਲ ਨਾਮ, ਭਗਤੀ ਜਾਂ ਸ਼ੁਭ ਕਰਮ ਨਹੀਂ ਕਰੇਗਾ। ਉਸ ਦਾ ਧਿਆਨ ਸਿਰਫ਼ ਪ੍ਰਭੂ ਭਗਤੀ ਵਿਚ ਹੀ ਹੋਵੇਗਾ, ਮੁਕਤੀ ਵਿਚ ਨਹੀਂ:

> ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ।।
> (*ਗੁਰੂ ਗ੍ਰੰਥ ਸਾਹਿਬ,* ਪੰਨਾ 534)

ਮੁਕਤੀ ਪ੍ਰਾਪਤ ਕਰ ਚੁੱਕੇ ਜੀਵ ਨੂੰ ਜੀਵਨ ਮੁਕਤ ਕਿਹਾ ਜਾਂਦਾ ਹੈ। ਸਿਧ ਗੋਸਟਿ ਵਿਚ ਚਰਚਾ ਹੈ ਕਿ ਜੋਗੀਆਂ ਨੇ ਗੁਰੂ ਨਾਨਕ ਦੇਵ ਜੀ ਨੂੰ ਪ੍ਰਸ਼ਨ ਕੀਤਾ ਕਿ ਮੁਕਤ ਜੀਵ ਕੌਣ ਹੈ? ਗੁਰੂ ਨਾਨਕ ਦੇਵ ਜੀ ਨੇ ਉੱਤਰ ਦਿੱਤਾ 'ਗੁਰਮੁਖ ਮੁਕਤਾ'। ਭਾਈ ਕਾਨ੍ਹ ਸਿੰਘ ਅਨੁਸਾਰ ਗੁਰਮੁਖ ਉਹ ਹੈ ਜੋ ਗੁਰੂ ਦੇ ਉਪਦੇਸ਼ 'ਤੇ ਪੂਰਾ ਅਮਲ ਕਰਦਾ ਹੈ।

ਬਾਣੀ ਅਨੁਸਾਰ ਮੁਕਤ ਜੀਵ ਦੋ ਪ੍ਰਕਾਰ ਦੇ ਹਨ। ਜੀਵਨ ਮੁਕਤ ਅਤੇ ਵਿਦੇਹ ਮੁਕਤ। ਜਿਸ ਦੇਹਧਾਰੀ ਮੁਕਤ ਜੀਵ ਵਿਚ ਪਰਮਾਤਮਾ ਵਰਗੇ ਗੁਣ ਹੁੰਦੇ ਹਨ ਉਹ ਦੇਹ ਤਿਆਗਣ ਉਪਰੰਤ ਪਰਮਾਤਮਾ ਵਿਚ ਜਾ ਸਮਾਂਦਾ ਹੈ। 'ਵਿਦੇਹ ਮੁਕਤ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਨਹੀਂ ਹੋਈ, ਇਸ ਲਈ ਮੁਕਤ ਸ਼ਬਦ ਦਾ ਪ੍ਰਯੋਗ ਹੀ ਹੋਇਆ ਹੈ। 'ਜੀਵਨ ਮੁਕਤ' ਸ਼ਬਦ ਦਾ ਪ੍ਰਯੋਗ ਬਾਣੀ ਵਿਚ ਹੋਇਆ ਹੈ। ਚਰਚਾ ਹੈ:

ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1010)

ਅਜਿਹਾ ਜੀਵ ਸੱਚੀ ਰਹਿਤ ਵਿਚ ਰਹਿੰਦਾ ਸੱਚਾ ਸੁਖ ਪ੍ਰਾਪਤ ਕਰਦਾ ਹੈ।

ਇਸ ਅਵਸਥਾ ਨੂੰ ਅਕਥਨੀ ਕਿਹਾ ਗਿਆ ਹੈ, ਅਰਥਾਤ ਜਿਸ ਅਵਸਥਾ ਬਾਰੇ ਸਿਰਫ਼ ਅਨੁਭਵ ਹੀ ਕੀਤਾ ਜਾ ਸਕਦਾ ਹੈ। ਇਤਨਾ ਕਹਿਣਾ ਹੀ ਸੰਭਵ ਹੈ ਕਿ ਉਸ ਜੀਵ ਵਿਚ ਪਰਮਾਤਮਾ ਵਰਗੇ ਗੁਣ ਆ ਜਾਂਦੇ ਹਨ:

ਅਨਹਤ ਸੁੰਨਿ ਰਤੇ ਸੇ ਕੈਸੇ॥
ਜਿਸ ਤੇ ਉਪਜੇ ਤਿਸ ਹੀ ਜੈਸੇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 943)

ਗੁਰਬਾਣੀ ਅਨੁਸਾਰ ਮੁਕਤੀ ਪ੍ਰਾਪਤੀ ਲਈ ਸਭ ਤੋਂ ਪਹਿਲੀ ਆਵਸ਼ਕਤਾ ਪਰਮਾਤਮਾ ਦੇ ਹੁਕਮ, ਰਜ਼ਾ ਜਾਂ ਭਾਣੈ ਵਿਚ ਰਹਿਣਾ ਮੰਨੀ ਗਈ ਹੈ। ਜਪੁ ਜੀ ਸਾਹਿਬ ਵਿਚ ਪ੍ਰਸ਼ਨ ਹੈ ਕਿ ਸਚਿਆਰ ਕਿਵੇਂ ਹੋਈਦਾ ਹੈ? ਕੂੜ ਦੀ ਪਾਲ ਕਿਵੇਂ ਟੁਟਦੀ ਹੈ? ਅਰਥਾਤ ਮੁਕਤੀ ਕਿਵੇਂ ਪ੍ਰਾਪਤ ਹੁੰਦੀ ਹੈ? ਅਗਲੀ ਤੁਕ ਵਿਚ ਹੀ ਇਸ ਦਾ ਉੱਤਰ ਹੈ ਕਿ ਸਭ ਤੋਂ ਪਹਿਲਾਂ ਪਰਮਾਤਮਾ ਦੇ ਹੁਕਮ ਵਿਚ ਚੱਲਣਾ ਜ਼ਰੂਰੀ ਹੈ। ਜਪੁਜੀ ਸਾਹਿਬ ਵਿਚ ਇਹ ਵੀ ਕਿਹਾ ਗਿਆ ਹੈ ਕਿ ਮੁਕਤੀ ਅਤੇ ਬੰਧਨ ਉਸ ਦੇ ਭਾਣੇ ਅਨੁਸਾਰ ਹੀ ਹੁੰਦੇ ਹਨ। ਬਾਣੀ ਵਿਚ ਇਹ ਵੀ ਕਿਹਾ ਗਿਆ ਹੈ ਕਿ ਬੰਧਨ ਵਿਚ ਫਸਿਆ ਜੀਵ ਪਰਮਾਤਮਾ ਦੇ ਹੁਕਮ ਅਨੁਸਾਰ ਹੀ ਮੁਕਤ ਹੁੰਦਾ ਹੈ:

ਫਾਥਾ ਚੁਗੈ ਚੋਗ ਹੁਕਮੀ ਛੁਟਸਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1290)

ਮੁਕਤੀ ਪ੍ਰਾਪਤੀ ਲਈ ਪਰਮਾਤਮਾ ਦੀ ਮਿਹਰ ਵੀ ਅਤਿ ਲੋੜੀਂਦੀ ਹੈ। ਪਰਮਾਤਮਾ ਦੀ ਕ੍ਰਿਪਾ ਹੋਣ ਤੇ ਹੀ ਆਤਮਾ ਪ੍ਰਕਾਸ਼ਿਤ ਹੋ ਕੇ ਨਿਜ ਸਰੂਪ ਵਿਚ ਸਮਾ ਜਾਂਦੀ ਹੈ ਤੇ ਮਨ ਵਿਚਲੀ ਅਸ਼ਾਂਤੀ ਅਤੇ ਵਿਸ਼ੇ ਵਾਸਨਾਵਾਂ ਦੀ ਅਗਨੀ ਦੀ ਤਪਸ਼ ਖ਼ਤਮ

ਹੋ ਜਾਂਦੀ ਹੈ। ਪਰਮਾਤਮਾ ਦੀ ਕ੍ਰਿਪਾ ਹੋਣ 'ਤੇ ਹੀ ਪਰਮ ਪਦਵੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪੰਚਮ ਪਾਤਸ਼ਾਹ ਦਾ ਫੁਰਮਾਨ ਹੈ:

ਜਨ ਕਉ ਪ੍ਰਭੁ ਹੋਇਓ ਦਇਆਲੁ॥ ਸੇਵਕੁ ਕੀਨੋ ਸਦਾ ਨਿਹਾਲੁ॥
ਬੰਧਨ ਕਾਟਿ ਮੁਕਤਿ ਜਨੁ ਭਇਆ॥ ਜਨਮ ਮਰਨ ਦੂਖੁ ਭ੍ਰਮੁ ਗਇਆ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 289)

ਗੁਰੂ ਦੇ ਦਿੱਤੇ ਗਿਆਨ ਦੇ ਅਨੁਸਰਣ ਨਾਲ ਹੀ ਭਗਤੀ ਅਤੇ ਪ੍ਰੇਮ ਦੀ ਭਾਵਨਾ ਪੈਦਾ ਹੁੰਦੀ ਹੈ। ਗੁਰੂ ਤੋਂ ਬਿਨਾ ਅਸਲੀ ਮਾਰਗ ਨਹੀਂ ਲੱਭਦਾ ਅਤੇ ਪ੍ਰਾਣੀ ਵਿਅਰਥ ਹੀ ਉਲਝਿਆ ਰਹਿੰਦਾ। ਬਾਣੀ ਅਨੁਸਾਰ ਗੁਰੂ ਬਿਨਾ ਭਿਆਨਕ ਕੱਸ਼ਟ ਸਹਿਣੇ ਪੈਂਦੇ ਹਨ। ਗਉੜੀ ਰਾਗ ਵਿਚ ਗੁਰੂ ਰਾਮਦਾਸ ਜੀ ਦੇ ਬਚਨ ਮੁਕਤੀ ਪ੍ਰਾਪਤੀ ਲਈ ਗੁਰੂ ਦੇ ਯੋਗਦਾਨ ਨੂੰ ਸਪਸ਼ਟ ਕਰਦੇ ਹਨ :

ਜਿਸੁ ਮਿਲਿਐ ਮਨਿ ਹੋਇ ਆਨੰਦੁ ਸੋ ਸਤਿਗੁਰੁ ਕਹੀਐ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ॥
(*ਗੁਰੂ ਗ੍ਰੰਥ ਸਾਹਿਬ*, ਪੰਨਾ 168)

ਗੁਰੂ ਗ੍ਰੰਥ ਸਾਹਿਬ ਵਿਚ ਮੁਕਤੀ ਦੇ ਬਾਕੀ ਸਾਧਨਾਂ ਨਾਲੋਂ ਭਗਤੀ ਨੂੰ ਵਧੇਰੇ ਮਹੱਤਾ ਦਿੱਤੀ ਗਈ ਹੈ। ਗੁਰਬਾਣੀ ਵਿਚ ਚਰਚਾ ਹੈ ਕਿ ਭਗਤੀ ਨਾਲ ਪ੍ਰਭੂ ਪ੍ਰਸੰਨ ਹੁੰਦਾ ਹੈ। ਭਗਤੀ ਨਾਲ ਆਵਾਗੌਣ ਤੋਂ ਛੁਟਕਾਰਾ ਹੁੰਦਾ ਹੈ ਅਤੇ ਪ੍ਰਭੂ ਵੱਸ ਵਿਚ ਆ ਜਾਂਦਾ ਹੈ, ਨਿਜ ਪਦ ਦੀ ਪ੍ਰਾਪਤੀ ਹੁੰਦੀ ਹੈ। ਭਗਤੀ ਹੀ ਉਹ ਸਾਧਨ ਹੈ ਜੋ ਮਨੁੱਖ ਨੂੰ ਦੇਵਤਾ ਬਣਾਉਂਦੀ ਹੈ। ਗੁਰੂ ਅਮਰਦਾਸ ਜੀ ਦੇ ਸ਼ਬਦਾਂ ਵਿਚ:

ਮਾਨਸ ਤੇ ਦੇਵਤੇ ਭਏ ਸਚੀ ਭਗਤਿ ਜਿਸੁ ਦੇਇ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 850)

ਬਾਣੀਕਾਰਾਂ ਦੀ ਭਗਤੀ ਭਾਉ ਭਗਤੀ ਹੈ। ਇਸ ਵਿਚ ਕਰਮ ਕਾਂਡਾਂ ਨੂੰ ਕੋਈ ਸਥਾਨ ਪ੍ਰਾਪਤ ਨਹੀਂ। ਇਹ ਭਗਤੀ ਪ੍ਰੇਮਾ ਭਗਤੀ ਹੈ। ਇਸ ਦਾ ਸਰੂਪ ਬਾਣੀਕਾਰਾਂ ਨੇ ਚਕਵੀ ਤੇ ਸੂਰਜ, ਦੁੱਧ ਤੇ ਪਾਣੀ, ਚਾਤ੍ਰਿਕ ਤੇ ਮੇਘ, ਮਛਲੀ ਤੇ ਨੀਰ, ਜਲ ਤੇ ਕਮਲ ਦੀ ਪ੍ਰੀਤ ਦੀਆਂ ਉਪਮਾਵਾਂ ਦੁਆਰਾ ਚਿਤ੍ਰਿਤ ਕੀਤਾ ਹੈ। ਬਾਣੀ ਵਿਚ ਸ੍ਰਵਣ, ਮੰਨਣ ਅਤੇ ਨਿਧਿਆਸਨ ਦੀ ਮਹੱਤਾ ਬਾਰੇ ਵਿਸਤ੍ਰਿਤ ਚਰਚਾ ਜਪੁਜੀ ਸਾਹਿਬ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ। ਬਾਣੀਕਾਰਾਂ ਨੇ ਨਾਮ ਦੀ ਮਹੱਤਾ ਦਾ ਵਰਣਨ ਕਰਦਿਆਂ ਕਿਹਾ ਹੈ ਕਿ ਨਾਮ ਤੋਂ ਬਿਨਾ ਸਭ ਕੁੱਝ ਬੋਲਿਆ ਵਿਕਾਰ ਹੈ। ਨਾਮ ਬਿਨਾ ਗਿਆਨ ਅਤੇ ਧਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਫਲਸਰੂਪ ਮੁਕਤੀ ਦੀ ਪ੍ਰਾਪਤੀ ਨਹੀਂ

ਹੋ ਸਕਦੀ। ਇਸ ਨਾਮ ਦਾ ਜਾਪ ਬਾਣੀ ਅਨੁਸਾਰ ਜੰਗਲਾਂ ਵਿਚ ਜਾ ਕੇ, ਸੰਨਿਆਸ ਧਾਰਣ ਕਰਕੇ ਨਹੀਂ ਕਰਨਾ ਬਲਕਿ ਸੰਸਾਰ ਵਿਚ ਵਿਚਰਦਿਆਂ, ਜੀਵਨ ਦੇ ਕਾਰ ਵਿਹਾਰ ਕਰਦਿਆਂ ਕਰਨਾ ਹੈ। ਭਗਤ ਨਾਮਦੇਵ ਜੀ ਦੀ ਗੁਰੂ ਗ੍ਰੰਥ ਸਾਹਿਬ ਵਿਚ ਸੰਗ੍ਰਹਿਤ ਬਾਣੀ ਵਿਚ ਇਸ ਪ੍ਰਕਾਰ ਦੇ ਨਾਮ ਅਭਿਆਸ ਦਾ ਅਤਿ ਸੁੰਦਰ ਚਿੱਤਰ ਪੇਸ਼ ਕੀਤਾ ਗਿਆ ਹੈ :

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ।।
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੈ।।
ਮਨੁ ਰਾਮ ਨਾਮਾ ਬੇਧੀਅਲੇ।।
ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ।।
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ।।
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ।।
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ।।
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ।।
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ।।
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 972)

ਇਸ ਪ੍ਰਕਾਰ ਪਰਮਾਤਮਾ ਦੀ ਕ੍ਰਿਪਾ ਨਾਲ ਗੁਰੂ ਪ੍ਰਾਪਤ ਹੁੰਦਾ ਹੈ ਜਿਸ ਦੀ ਰਹਨੁਮਾਈ ਵਿਚ ਜੀਵ ਆਪਣੇ ਧਰਮ ਦਾ ਪਾਲਣ ਕਰਦਾ ਹੋਇਆ ਨਾਮ ਅਤੇ ਭਗਤੀ ਦੁਆਰਾ ਮੁਕਤੀ ਪ੍ਰਾਪਤ ਕਰਦਾ ਹੈ ਅਤੇ ਮੁਕਤ ਜੀਵ ਕਹਿਲਾਉਂਦਾ ਹੈ। ਉਸ ਦੀ ਪਰਮਾਤਮਾ ਨਾਲ ਸਮਸੁਰਤਾ ਹੋ ਜਾਂਦੀ ਹੈ। ਇਸ ਅਵਸਥਾ ਨੂੰ ਬਾਣੀ ਵਿਚ 'ਹਮ ਘਰ ਸਾਜਨ ਆਏ', 'ਵਿਆਹ ਹੋਇਆ', 'ਅਨਮੜਿਆ ਮੰਦਲੁ ਬਾਜੇ', ਬੇਗਮਪੁਰਾ, ਆਦਿ ਕਈ ਰੂਪਕਾਂ ਦੁਆਰਾ ਬਿਆਨ ਕੀਤਾ ਹੈ। ਅਜਿਹਾ ਜੀਵ ਕਦੇ ਡੋਲਦਾ ਨਹੀਂ ਜੀਵਨ ਦੀ ਜੁਗਤੀ ਨੂੰ ਸੰਭਾਲ ਕੇ ਰੱਖਦਾ ਹੈ। ਉਹ ਆਪ ਤਾਂ ਵਿਕਾਰਾਂ ਦੇ ਸਮੁੰਦਰ ਵਿਚੋਂ ਪਾਰ ਲੰਘ ਹੀ ਜਾਂਦਾ ਹੈ ਆਪਣੀ ਸਾਰੇ ਕੁਲ ਨੂੰ ਵੀ ਪਾਰ ਲੰਘਾ ਦੇਂਦਾ ਹੈ। ਉਹ ਪਰਮਾਤਮਾ ਦੇ ਪਿਆਰ, ਭਗਤੀ ਅਤੇ ਡਰ-ਅਦਬ ਵਿਚ ਰਹਿੰਦਾ ਹੈ। ਬਾਣੀ ਦੁਆਰਾ ਉਸ ਦਾ ਅਸਾਧ ਮਨ ਸਾਧਿਆ ਜਾਂਦਾ ਹੈ, ਉਹ ਗਗਨ ਵਾਂਗ ਗੰਭੀਰ ਹੋ ਜਾਂਦਾ ਹੈ। ਉਹ ਨਾਮ ਜਪਦਾ, ਦਾਨ ਕਰਦਾ ਅਤੇ ਸਰੀਰਿਕ ਪੱਵਿਤਰਤਾ ਬਣਾਈ ਰੱਖਦਾ ਹੈ:

ਗੁਰਮੁਖਿ ਨਾਮੁ ਦਾਨੁ ਇਸਨਾਨੁ।।

(*ਗੁਰੂ ਗ੍ਰੰਥ ਸਾਹਿਬ,* ਪੰਨਾ 942)

ਉਹ ਸੰਸਾਰ ਵਿਚ ਰਹਿੰਦਿਆਂ ਵੀ ਉਸੇ ਪ੍ਰਕਾਰ ਨਿਰਲੇਪ ਰਹਿੰਦਾ ਹੈ ਜਿਵੇਂ ਲੂਣ ਜਾਂ ਕਾਗਜ਼ ਘਿਉ ਵਿਚ ਪਿਆ ਗੱਲਦਾ ਨਹੀਂ, ਜਿਵੇਂ ਕੌਲ ਫੁਲ ਪਾਣੀ ਵਿਚ ਪਿਆ ਕੁਮਲਾਂਦਾ ਨਹੀਂ ਜਾਂ ਜਿਵੇਂ ਮੁਰਗਾਬੀ ਜਲ ਵਿਚ ਵੀ ਅਭਿੱਜ ਰਹਿੰਦੀ ਹੈ। ਮੁਕਤ ਜੀਵ ਨੂੰ ਵਿਕਾਰ ਪੋਹ ਨਹੀਂ ਸਕਦੇ।

ਮੁਕਤੀ ਪ੍ਰਾਪਤ ਜੀਵ ਦੀ ਅੰਤਰ ਆਤਮਾ ਵਿਚ ਪੰਜ ਕਿਸਮ ਦੇ ਸਾਜ਼ਾਂ ਦੀ ਧੁਨੀ ਮਾਨੋ ਲਗਾਤਾਰ ਹੁੰਦੀ ਰਹਿੰਦੀ ਹੈ, ਉਥੇ ਗੁਰੂ ਸ਼ਬਦ ਦਾ ਨਗਾਰਾ ਵੱਜਦਾ ਹੈ। ਉਥੇ ਵਾਜਿਆਂ ਦੀ ਡੂੰਘੀ ਘਨਘੋਰ ਸੁਣੀਂਦੀ ਹੈ। ਇਸ ਪੂਰਨ ਟਿਕਾਉ ਦੀ ਅਵਸਥਾ ਵਿਚ ਮੁਕਤ ਜੀਵ ਅਨਹਦ ਨਾਦ ਵਿਚ ਮਸਤ, ਅਫੁਰ ਪ੍ਰਭੂ ਵਿਚ ਸੁਰਤ ਜੋੜੀ ਰੱਖਦਾ ਹੈ। ਉਸ ਦੀ ਆਤਮਿਕ ਅਵਸਥਾ ਉਚੀ ਹੋ ਜਾਂਦੀ ਹੈ। ਉਹ ਸਹਿਜ ਦੀ ਹਾਲਤ ਵਿਚ ਮਸਤ ਰਹਿੰਦਾ ਹੈ। ਉਹ ਹੀ ਸੋਹਣਾ, ਸੁੰਦਰ ਸੁਰਤਿ ਵਾਲਾ, ਅਕਲ ਵਾਲਾ ਤੇ ਅਸਲ ਸਿਆਣਾ ਕਿਹਾ ਜਾ ਸਕਦਾ ਹੈ। ਹੋਰ ਕਿਸੇ ਨੂੰ ਉਸ ਦੀ ਅਵਸਥਾ ਦਾ ਪਤਾ ਨਹੀਂ ਚਲਦਾ ਹੈ। ਇਹ ਆਨੰਦ ਦੀ ਅਵਸਥਾ ਹੈ। ਗੁਰੂ ਅਮਰਦਾਸ ਜੀ ਨੇ 'ਆਨੰਦੁ' ਬਾਣੀ ਵਿਚ ਇਸ ਦਾ ਵਿਸਤਾਰ ਨਾਲ ਬਿਆਨ ਕੀਤਾ ਹੈ। ਇਹ ਸਹਿਜ ਦੀ ਅਵਸਥਾ ਹੈ, ਇਹ ਹਰਿ ਰਸ ਪ੍ਰਾਪਤੀ ਦੀ ਅਵਸਥਾ ਹੈ:

ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ॥
ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ॥
ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ॥
ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ॥
ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ॥
ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 921)

ਮੁਕਤ ਜੀਵ ਜਦ ਤਕ ਦੇਹ ਧਾਰੀ ਹੈ ਉਹ ਸਤਿ ਸੰਗਤ ਵਿਚ ਰਹਿੰਦਾ ਹੈ, ਜੀਵਨ ਦੀਆਂ ਕ੍ਰਿਆਵਾਂ ਵਿਚ ਹਿੱਸਾ ਲੈਂਦਾ ਹੈ। ਗੁਰੂ ਤੇਗ ਬਹਾਦਰ ਜੀ ਅਨੁਸਾਰ ਮੁਕਤ ਜੀਵ ਲਈ ਦੁੱਖ ਸੁਖ ਇਕ ਸਮਾਨ ਹਨ, ਬੈਰੀ-ਮੀਤ ਇਕ ਸਮਾਨ ਹਨ, ਨਿੰਦਾ-ਉਸਤਤਿ ਇਕ ਸਮਾਨ ਹਨ। ਉਹ ਲੋਕਾਈ ਦਾ ਪਥ ਪ੍ਰਦਰਸ਼ਨ ਕਰਦਾ ਹੈ। ਨਾ ਉਹਨੂੰ ਮਿਰਤੂ ਦਾ ਭੈਅ ਸਤਾਉਂਦਾ ਹੈ ਅਤੇ ਨਾ ਉਹ ਵਿਹਲਾ ਬੈਠਾ ਮਿਰਤੂ ਦੀ ਉਡੀਕ ਕਰਦਾ ਹੈ। 'ਉਪਰਿ ਸਚੁ ਆਚਾਰੁ' ਦਾ ਧਾਰਣੀ ਇਹ ਜੀਵ ਸਦਾਚਾਰਕ, ਧਾਰਮਿਕ, ਅਧਿਆਤਮਿਕ ਜੀਵਨ ਜੀਉਂਦਾ ਹੈ ਅਤੇ ਜਦ ਅਕਾਲ ਪੁਰਖ ਵੱਲੋਂ ਸੱਦਾ ਆਉਂਦਾ ਹੈ, ਇਹ ਇਸ ਨਾਸ਼ਮਾਨ ਦੇਹ ਨੂੰ ਛੱਡ, ਪਰਮਾਤਮਾ ਨਾਲ ਏਕਾਕਾਰ ਹੋ ਕੇ ਸੰਪੂਰਣ

ਹੋ ਜਾਂਦਾ ਹੈ। ਆਤਮਾ ਪਰਮਾਤਮਾ ਉਸੇ ਪ੍ਰਕਾਰ ਮਿਲ ਜਾਂਦੇ ਹਨ ਜਿਵੇਂ ਪਾਣੀ ਪਾਣੀ ਵਿਚ ਮਿਲ ਜਾਂਦਾ ਹੈ:

ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ॥
(*ਗੁਰੂ ਗ੍ਰੰਥ ਸਾਹਿਬ*, ਪੰਨੇ 1031-32)

# ਗੁਰੂ ਗ੍ਰੰਥ ਸਾਹਿਬ ਅਤੇ ਵਿਸ਼ਵ ਸ਼ਾਂਤੀ

*ਕਸ਼ਮੀਰ ਸਿੰਘ 'ਸਮਰਾ'**

ਸੰਸਾਰ ਪ੍ਰਸਿੱਧ ਧਾਰਮਿਕ ਗ੍ਰੰਥ ਗੁਰੂ ਗ੍ਰੰਥ ਸਾਹਿਬ ਸੰਤ-ਭਗਤਾਂ ਦਾ ਉਹ ਅਨੁਭਵੀ ਸੁਮੇਲ ਹੈ, ਜਿਸ ਤੋਂ ਪੂਰਨ ਆਤਮਦਰਸ਼ੀ ਪਰਮ ਪੁਰਸ਼ਾਂ ਦੀ ਤਸਵੀਰ ਉਘੜਕੇ ਸਾਹਮਣੇ ਆਉਂਦੀ ਹੈ। ਗੁਰਬਾਣੀ 31 ਰਾਗਾਂ ਵਿਚ ਸ਼ਿੰਗਾਰੀ ਹੋਈ ਮਿਲਦੀ ਹੈ, ਜਿਸ ਰਾਹੀਂ ਸਮੁੱਚੇ ਸੰਸਾਰ ਦੇ ਮਾਨਵ ਲਈ ਸਾਂਤੀ ਦੇ ਉਪਦੇਸ਼ ਦਿੱਤੇ ਗਏ ਹਨ।

ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਤੋਂ ਅਲੱਗ ਚਾਰ ਗੁਰੂ ਸਾਹਿਬਾਨਾਂ ਅਤੇ 11 ਭੱਟਾਂ ਤੋਂ ਇਲਾਵਾ, 19 ਬ੍ਰਹਮ ਗਿਆਨ ਪ੍ਰਾਪਤ ਭਗਤਾਂ ਦੀ ਬਾਣੀ ਗ੍ਰੰਥ ਸਾਹਿਬ ਨੂੰ ਸਮਰਪਿਤ ਕੀਤੀ। ਜਿਨ੍ਹਾਂ ਵਿਚੋਂ ਭਗਤ ਕਬੀਰ ਤੇ ਰਵਿਦਾਸ ਜੀ ਉੱਤਰ ਭਾਰਤ ਬਨਾਰਸ ਤੋਂ, ਭਗਤ ਨਾਮਦੇਵ, ਤਰਲੋਚਨ, ਪਰਮਾਨੰਦ ਮਹਾਂਰਾਸ਼ਟਰ ਦੀਆਂ ਵੱਖ-ਵੱਖ ਥਾਵਾਂ ਤੋਂ, ਬਾਬਾ ਫਰੀਦ ਮੁਲਤਾਨ ਤੋਂ, ਭਗਤ ਧੰਨਾ ਜੱਟ ਰਾਜਪੂਤਾਨੇ ਤੋਂ, ਭਗਤ ਜੈ ਦੇਵ ਬੰਗਾਲ ਤੋਂ, ਭੀਖਨ ਲਖਨਓ ਤੋਂ, ਭਗਤ ਪੀਪਾ ਗੁਜਰਾਤ ਤੋਂ, ਸਧਨਾ ਸਿੰਧ ਵਾਸੀ ਤੇ ਰਾਮਾਨੰਦ ਉੱਤਰ ਪ੍ਰਦੇਸ਼ ਦੇ ਵਸਨੀਕ ਸਨ। ਇਸ ਤਰ੍ਹਾਂ ਭਗਤ ਬੇਣੀ, ਸੈਣ, ਸੂਰਦਾਸ, ਭਾਈ ਮਰਦਾਨਾ, ਬਾਬਾ ਸੁੰਦਰ ਜੀ, ਸਤਾ ਅਤੇ ਰਾਇ ਬਲਵੰਡ ਭਾਰਤ-ਵਰਸ਼ ਦੀਆਂ ਵਿਭਿੰਨ ਥਾਵਾਂ ਦੇ ਰਹਿਣ ਵਾਲੇ ਸਨ। ਗੁਰੂ ਅਰਜਨ ਦੇਵ ਜੀ ਨੇ ਜ਼ਾਤਾਂ-ਪਾਤਾਂ, ਮਜ਼ਬਾਂ ਤੋਂ ਉਪਰ ਉੱਠ, ਇਕ ਮਾਨਵ ਧਰਮ ਨੂੰ ਅਪਣਾ, ਮਹਾਂਪੁਰਸਾਂ ਨੂੰ ਬਰਾਬਰ ਦਾ ਮਾਨ ਸਤਿਕਾਰ ਦਿੱਤਾ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਭਾਰਤ ਦੇ ਕੋਨੇ-ਕੋਨੇ ਚੋਂ ਭਗਤਾਂ ਦੀ ਬਾਣੀ ਇਕਤ੍ਰ ਕਰਕੇ ਇਹਨਾਂ ਨੂੰ ਉਚਿਤ ਸਥਾਨ ਦਿੱਤਾ। ਵੱਖ-ਵੱਖ ਸਭਿਆਚਾਰਾਂ ਦੀ ਉਪਜ ਅਨੇਕ ਸੰਤ-ਭਗਤਾਂ ਨੇ ਇਕ ਮੱਤ ਹੋ ਕੇ ਪਰਮਾਤਮਾ ਸੰਬੰਧੀ ਆਪਣਾ ਮੱਤ ਵਿਅਕਤ ਕੀਤਾ :

ਸੰਤ ਅਨੰਤਹਿ ਅੰਤਰੁ ਨਾਹੀ।[1]

ਇਹਨਾਂ ਮਹਾਨ ਪੁਰਸ਼ਾਂ ਦਾ ਮਾਨਵਤਾ ਨੂੰ ਦਿੱਤਾ ਸਰਬਸਾਂਝਾ, ਸਾਂਤੀ ਭਰਪੂਰ ਉਪਦੇਸ਼ ਗੁਰੂ ਗ੍ਰੰਥ ਸਾਹਿਬ ਦੀ ਵੱਡੀ ਵਡਿਆਈ ਹੈ। ਭਾਵੇਂ ਭਗਤਾਂ ਦੇ ਜਿਉਂਦੇ ਜੀ ਇਨ੍ਹਾਂ ਦੇ ਸੁੰਦਰ ਸੰਦੇਸ਼ ਵਿਰਲੇ ਜਗਿਆਸੂਆਂ ਨੂੰ ਛੱਡ, ਕਿਸੇ ਨੂੰ ਮਿੱਠੇ ਨਹੀਂ ਲੱਗੇ,

---

* ਰੀਸਰਚ ਫੈਲੋ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

ਕਿਉਂਕਿ ਜਗਤੀਆਂ ਨੂੰ ਗੁਰ-ਭਗਤਾਂ ਦੇ ਸੱਚ ਦੇ ਕੌੜੇ ਬੋਲ ਆਪਾ ਵਿਰੋਧੀ ਲਗਦੇ ਸਨ। ਜਿਸ ਕਰਕੇ ਇਹ ਲੋਕ ਭਗਤਾਂ ਦੀ ਨਿਰਾਲੀ ਚਾਲ ਦੇ ਨਾਲ ਨਹੀਂ ਚੱਲ ਸਕੇ, ਸਗੋਂ ਇਹਨਾਂ ਨੇ ਤਾਂ ਭਗਤਾਂ ਦੀ ਸ਼ਾਂਤ ਸੁਰ ਨੂੰ ਦਬਾਉਣ ਲਈ ਉਹਨਾਂ ਤੇ ਅਥਾਹ ਜੁਲਮ ਢਾਹੇ। ਧਾਰਮਿਕ ਇਤਿਹਾਸ ਵੀ ਇਹੋ ਦਸਦਾ ਹੈ ਕਿ ਪ੍ਰਹਿਲਾਦ ਨੂੰ ਹਰਨਾਕਸ਼ ਨੇ, ਕ੍ਰਿਸ਼ਨ ਨੂੰ ਕੰਸ ਨੇ, ਰਾਮ ਨੂੰ ਰਾਵਣ ਨੇ ਭੀੜਾਂ ਵਿਚ ਪਾਇਆ। ਇੰਝ ਹੀ ਹਜ਼ਰਤ ਈਸਾ ਨੂੰ ਸੂਲੀ ਦਾ ਸਲ ਚੁੰਮਣਾ ਪਿਆ, ਸਮਸ ਤਬਰੇਜ ਨੂੰ ਖੱਲ ਉਤਰਾਉਣੀ ਪਈ, ਮਨਸੂਰ ਨੂੰ ਸਰਾ ਵਲੋਂ ਮੌਤ ਦਾ ਫਤਵਾ ਕਬੂਲਣਾ ਪਿਆ, ਆਦਿ। ਜਿਉਂ ਦੀ ਤਿਉਂ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਰਚੇਤਿਆਂ ਨੂੰ ਅਖੌਤੀ ਧਰਮੀਆਂ ਦੀਆਂ ਮਾਰਾਂ ਸਹਿਣੀਆਂ ਪਈਆਂ। ਕਬੀਰ ਜੀ ਨੂੰ ਪਾਣੀ ਵਿਚ ਡਬੋਇਆ ਗਿਆ। ਗੁਰੂ ਨਾਨਕ ਦੇਵ ਜੀ ਤੋਂ ਜੇਲ੍ਹ ਵਿਚ ਡੱਕ ਚੱਕੀ ਚਲਵਾਈ ਗਈ। ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਜੀ ਦੇ ਬਲੀਦਾਨਾਂ ਨੂੰ ਕੌਣ ਨਹੀਂ ਜਾਣਦਾ? ਇਸ ਤਰ੍ਹਾਂ ਹੋਰ ਸੰਤ-ਭਗਤਾਂ ਨੂੰ ਵੀ ਕੱਟੜਪੰਥੀਆਂ ਦੀ ਵਿਰੋਧਤਾ ਦਾ ਸਾਹਮਣਾ ਕਰਨਾ ਪਿਆ। ਸੱਚ ਵੀ ਇਹੋ ਹੈ ਕਿ ਹਰ ਸਮੇਂ ਹਰੀ ਦੇ ਭਗਤਾਂ ਤੇ ਭੀੜਾਂ ਪੈਦੀਆਂ ਆਈਆਂ ਪਰ:

ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ॥
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ॥[2]

ਭਗਤਾਂ ਉਪਰ ਪਈਆਂ ਭੀੜਾਂ ਦੇ ਵਰਣਨ ਤੋਂ ਮੇਰਾ ਭਾਵ ਇਹੋ ਸੀ ਕਿ ਮਹਾਨ ਪੁਰਸਾਂ ਨੇ ਸੱਚ ਦੀ ਬਾਣੀ ਉਚਾਰਣ ਲਈ ਅਸਹਿ ਦੁੱਖ ਝੱਲੇ ਅਥਵਾ ਅਨੇਕ ਦੁੱਖ ਝੱਲ ਕੇ ਹੀ ਬਾਣੀ ਦੀ ਰਚਨਾ ਕੀਤੀ।

ਭਗਤ ਜਨ, ਸੰਸਾਰ ਦੇ ਦੁੱਖਾਂ ਨੂੰ ਝੋਲੀ ਵਿਚ ਪਾ ਕੇ ਸੱਚ ਦੇ ਪੁਜਾਰੀ ਕਿਉਂ ਬਣਦੇ ਹਨ? ਕਿਉਂਕਿ ਇਕ ਤਾਂ ਉਨ੍ਹਾਂ ਨੂੰ ਸਾਰਾ ਜਗਤ ਆਪਣਾ ਸਰੂਪ, ਆਪਣਾ ਅੰਗ ਲੱਗਦਾ ਹੈ, ਦੂਸਰਾ ਉਹ ਮਾਇਆ ਰੂਪੀ ਅਗਨ ਦੇ ਪ੍ਰਭਾਵ ਕਾਰਨ, ਤੜਫ ਰਹੇ ਸੰਸਾਰ ਨੂੰ ਦੇਖ ਉਵੇਂ ਕਰਨੋ ਨਹੀਂ ਰਹਿ ਸਕਦੇ ਜਿਵੇਂ ਅੱਗ ਦੇ ਵਿਚ ਘਿਰੇ ਬੱਚੇ ਨੂੰ ਸਿਆਣਾ ਮਨੁੱਖ ਜੋਖ਼ਮ ਉਠਾ ਕੇ ਬਾਹਰ ਕੱਢਦਾ ਹੈ, ਜਦ ਕਿ ਸੱਚ ਇਹ ਵੀ ਹੁੰਦਾ ਹੈ ਕਿ ਉਸ ਸਮੇਂ ਉਸ ਨੂੰ ਇਸ ਨਾਲ ਕੋਈ ਸੁਆਰਥ ਨਹੀਂ ਹੁੰਦਾ। ਉਸ ਦੀ ਦਇਆ ਭਾਵਨਾ ਹੀ ਪਰਉਪਕਾਰ ਕਰਨ ਲਈ ਅੱਗ ਵਿਚ ਹੱਥ ਪਵਾਉਂਦੀ ਹੈ। ਅਜਿਹਾ ਹੀ ਕਰਦੇ ਹਨ ਭਗਤ। ਉਹ ਅਗਿਆਨਤਾ ਵਿਚ ਸੜਦੇ ਮਨੁੱਖ ਨੂੰ ਆਪਾ ਕੁਰਬਾਨ ਕਰਕੇ ਬਾਹਰ ਕੱਢਣ ਦੀ ਕੋਸ਼ਿਸ਼ ਕਰਦੇ ਹਨ, ਭਾਵੇਂ ਸ਼ਰਾ ਦੀ ਅਗਨ ਉਨ੍ਹਾਂ ਨੂੰ ਜਲਾ ਵੀ ਕਿਉਂ ਨਾ ਦੇਵੇ। ਬੁਲ੍ਹੇ ਸ਼ਾਹ ਦੀ ਕਾਫੀ ਦੀਆਂ ਇਹ ਸਤਰਾਂ ਇਸ ਸੱਚ ਨੂੰ ਰੂਪਮਾਨ ਕਰਦੀਆਂ ਹਨ :

ਝੂਠ ਅਖਿਆ ਕੁਝ ਬਚਦਾ ਏ। ਸੱਚ ਆਖਿਆ ਭਾਂਬੜ ਮੱਚਦਾ ਏ।
ਜੀ ਦੋਹਾਂ ਗੱਲਾਂ ਤੋਂ ਜਚਦਾ ਏ। ਜੱਚ ਜੱਚ ਕੇ ਜੀਭਾ ਕਹਿੰਦੀ ਏ।
ਮੂੰਹ ਆਈ ਬਾਤ ਨਾ ਰਹਿੰਦੀ ਏ।[3]

ਇਸ ਕਰਕੇ ਗੁਰਬਾਣੀ ਰਚਨਹਾਰਿਆਂ ਦਾ ਮੁੱਖ ਲਕਸ਼ ਪ੍ਰਾਣੀਆਂ ਨੂੰ ਸਾਂਤ-ਚਿੱਤ, ਇਕ ਮੁੱਠ ਕਰ, ਜਗਤ ਵਿਚ ਅਮਨ-ਚੈਨ ਲਿਆਉਂਣ ਦਾ ਸੀ :

ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਈ॥[4]

ਸੰਸਾਰ ਦਾ ਕੰਮ ਇੱਕ ਤੋਂ ਅਨੇਕਤਾ ਵਲ ਕਦਮ ਪੁੱਟਣ ਦਾ ਹੈ। ਵਰਨ-ਆਸ਼ਰਮ, ਜ਼ਾਤ-ਪਾਤ, ਸੰਪ੍ਰਦਾਵਾਂ, ਧਰਮ-ਸ਼ਰਾ ਦੇ ਅਨੇਕ ਰੰਗ ਸਥਾਪਿਤ ਕਰਕੇ, ਇਕ ਦੂਜੇ ਤੇ ਕਿੰਤੂ ਕਰਨਾ ਇਨ੍ਹਾਂ ਦਾ ਕੰਮ ਹੁੰਦਾ ਹੈ। ਇਹ ਇਕ ਦੂਜੇ ਤੇ ਹਾਵੀ ਹੋ ਉੱਚੇ ਬਣਨ ਦੀ ਕੋਸ਼ਿਸ਼ ਕਰਦੇ ਹਨ ਪਰ ਗੁਰਬਾਣੀ ਇਸ ਦੇ ਉਲਟ ਮਨੁੱਖ ਨੂੰ ਨੀਵਾ ਚਲਣ ਦੀ ਸਿੱਖਿਆਂ ਦਿੰਦੀ ਹੈ :

ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥[5]

ਵਿਸ਼ਵ ਪੱਧਰ ਤੇ ਅੱਜ ਵੀ ਮਨੁੱਖੀ-ਸਮਾਜ ਅਗਿਆਨਤਾ ਦੀ ਕਾਲੀ-ਬੋਲੀ ਰਾਤ ਅੰਦਰ ਬਹੁ-ਬਿਧ ਅਨੇਕ ਪਰੰਪਰਾਵਾਂ ਵਿਚ ਵੰਡਿਆ ਹੋਇਆ ਹੈ। ਸੰਸਾਰ ਦੇ ਧਰਮ ਇਕ ਦੂਜੇ ਨੂੰ ਹੜੱਪ ਕਰਨ ਦੀ ਤਾਂਘ ਵਿਚ ਦੇਖੇ ਜਾ ਸਕਦੇ ਹਨ। ਦੁਨੀਆਂ ਨੂੰ ਪਹਿਲੇ, ਦੂਸਰੇ, ਤੀਸਰੇ ਦਰਜੇ ਵਿਚ ਵੰਡ, ਤੀਸਰੇ ਦਰਜੇ ਨੂੰ ਘਟੀਆ ਮੰਨਿਆ ਜਾਂਦਾ ਹੈ ਅਤੇ ਨਫ਼ਰਤ ਨਾਲ ਦੇਖਿਆ-ਪਰਖਿਆ ਜਾਂਦਾ ਹੈ। ਜਨਮ, ਜ਼ਾਤ-ਪਾਤ ਦਾ ਵਖਰੇਵਾਂ ਖਤਮ ਨਹੀਂ ਹੋਇਆ, ਸਗੋਂ ਸਮਾਜ ਦੇ ਇਕ ਹਿੱਸੇ ਨੂੰ ਦਲਿਤ ਵਰਗ ਦੀ ਸੰਗਿਆ ਦੇ ਉਚ-ਨੀਚ ਦੀ ਮਨੋਬਿਰਤੀ ਭਾਰੂ ਹੁੰਦੀ ਜਾਪਦੀ ਹੈ। ਇਸ ਪਰਿਸਥਿਤੀ ਵਿਚ ਗੁਰਬਾਣੀ ਨੇ ਊਚ-ਨੀਚ ਤੇ ਭਰਾਤਰੀ-ਭੇਦ ਦਾ ਵਿਰੋਧ ਕਰਕੇ ਵਿਸ਼ਵ-ਵਿਆਪੀ ਮਨੁੱਖ ਨੂੰ ਅਹਿਸਾਸ ਕਰਵਾਇਆ ਹੈ ਕਿ ਸੰਸਾਰ ਵਿਚ ਕੋਈ ਛੋਟਾ-ਵੱਡਾ, ਊਚ-ਨੀਚ, ਚੰਗਾ-ਮਾੜਾ ਨਹੀਂ। ਸੰਸਾਰ ਵਾਲਾ ਬ੍ਰਿਕਸ਼, ਬੀਜ ਵਾਲੇ ਬ੍ਰਹਮ ਤੋਂ ਪਰਗਟ ਹੋਇਆ ਹੈ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥[6]

ਆਮ ਮਨੁੱਖ ਦੀ ਇਹ ਤਰਾਸਦੀ ਹੈ ਕਿ ਇਹ ਕਦੇ ਵੀ ਸੰਤ-ਭਗਤ ਨਾਲ ਰਲ-ਮਿਲ-ਬੈਠ ਇਕ ਸੁਰ ਨਹੀਂ ਹੋ ਸਕਿਆ। ਅੱਜ ਵੀ ਸੰਸਾਰ ਵਿਚ ਵਿਰਲੇ 'ਭਗਤ ਜਨ' ਮੌਜੂਦ ਹਨ :

ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ॥[7]

ਮਾਇਆ ਧਾਰੀ ਮਨੁੱਖ ਨੂੰ ਜੇ ਵੱਡੇ ਭਾਗੀ 'ਭਗਤ' ਦੇ ਸਬੱਬੀ ਮੇਲੇ ਹੋ ਜਾਣ ਤਾਂ ਇਹ ਉਸ ਦੀ ਪਛਾਣ ਕਰਨ ਤੋਂ ਚੁੱਕ ਹੀ ਨਹੀਂ ਜਾਂਦਾ ਸਗੋਂ ਧਰਮ ਵਿਰੋਧੀ ਮੰਨ ਕੇ ਪਾਗਲ ਦਾ ਖਿਤਾਬ ਦੇ ਛੱਡਦਾ ਹੈ। ਜਿਸ ਦਾ ਵੱਡਾ ਕਾਰਨ ਇਹੋ ਹੈ ਕਿ ਭਗਤ ਦੀ ਮੱਤ ਜਗਤੀ ਲੋਕਾਂ ਦੀ ਮੱਤ ਦੇ ਨਾਲ ਮੇਲ ਨਹੀਂ ਖਾਂਦੀ :

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥[8]

ਇਹ ਤਾਂ ਸਪਸ਼ਟ ਹੋ ਗਿਆ ਹੈ ਕਿ ਗੁਰਬਾਣੀ ਰਚੈਤਾ ਮਹਾਨ ਆਤਮਾਵਾਂ ਅਮਨ ਸਾਂਤੀ ਦੀਆਂ ਪੁਜਾਰੀ ਸਨ। ਜੇ ਉਹ ਸ਼ਾਂਤੀ ਦੇ ਮਸੀਹੇ ਸਨ ਤਾਂ ਉਹਨਾਂ ਦੀ ਰਚਨਾ ਵੀ ਲਾਜਮੀ ਤੌਰ 'ਤੇ ਸ਼ਾਂਤੀ ਦਾ ਸੋਮਾ ਹੀ ਹੋਵੇਗੀ। ਪਰ ਮਨੁੱਖੀ-ਸੰਸਾਰ ਹਉਮੈ ਦੀ ਭਿਆਨਕ ਬਿਮਾਰੀ ਵਿਚ ਜਕੜਿਆ ਹੋਇਆ ਹੈ ਅਤੇ ਇਸ ਨੂੰ ਇਛਾਵਾਂ, ਤ੍ਰਿਸ਼ਨਾਵਾਂ, ਤਾਪਾਂ ਨੇ ਤਪਾਇਆ ਹੋਇਆ ਹੈ, ਇਸੇ ਕਰਕੇ ਫਰੀਦ ਜੀ ਸਾਰੇ ਸੰਸਾਰ ਨੂੰ ਦੁੱਖਾਂ ਦਾ ਘਰ ਮੰਨਦੇ ਹਨ :

ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥[9]

ਮਨੁੱਖ ਵਿਚ ਪ੍ਰਵੇਸ਼ ਕਾਮ, ਕ੍ਰੋਧ ਆਦਿ ਪੰਜ ਚੋਰ ਆਤਮਿਕ ਖ਼ਜਾਨੇ ਦੀ ਲੁੱਟਮਾਰ ਕਰਕੇ, ਬਾਹਰੀ ਜਗਤ ਨੂੰ ਹੜੱਪਣ ਦੀ ਕੋਸ਼ਿਸ਼ ਵਿਚ ਅਮਨ-ਚੈਨ ਭੰਗ ਕਰਣ ਉਪਰੰਤ ਆਪਣੀਆਂ ਵਾਸ਼ਨਾਵਾਂ ਦੀ ਪੂਰਤੀ ਕਰਦੇ ਹਨ। ਇਸ ਕਾਰਨ ਹੀ ਜੰਗ-ਫਸਾਦ ਦੀ ਪ੍ਰਵ੍ਰਿਤੀ ਪੈਦਾ ਹੁੰਦੀ ਹੈ, ਫਿਰ ਘਰ-ਪਰਿਵਾਰ ਤੋਂ ਲੈ ਕੇ ਸੰਸਾਰ-ਜੰਗ ਤੱਕ ਦੀ ਨੌਬਤ ਆ ਜਾਂਦੀ ਹੈ। ਪ੍ਰਰ ਵਿਸ਼ੇਸ਼ ਗੱਲ ਇਹ ਵੀ ਹੈ ਕਿ ਅਗਿਆਨੀ ਨੂੰ ਆਪਣੇ ਅੰਦਰ ਇਹ ਵੀ ਪਤਾ ਨਹੀਂ ਚਲਦਾ ਕਿ ਉਹ ਵੀ ਹਉਮੈ ਰੋਗ ਦੇ ਵਿਕਾਰਾਂ ਦਾ ਸ਼ਿਕਾਰ ਹੋ ਗਿਆ ਹੈ। ਆਪਣੀ ਹਉਮੈ ਕਰਕੇ ਹੀ ਤਾਂ ਇਹ ਦੁਨੀਆਂ ਨੂੰ ਮੁੱਠੀ ਵਿਚ ਬੰਦ ਕਰਨਾ ਚਾਹੁੰਦਾ ਹੈ। ਇੱਥੇ ਹਉਮੈ ਬਾਰੇ ਵੀ ਕੁਝ ਕਹਿਣਾ ਉਚਿਤ ਹੋਵੇਗਾ, ਕਿਉਂਕਿ ਸਭ ਰੋਗਾਂ ਅਤੇ ਸੰਸਾਰ ਭਰ ਦੀ ਸਾਂਤੀ ਭੰਗ ਕਰਨ ਦਾ ਇਕੋ-ਇਕ ਵੱਡਾ ਕਾਰਨ ਹਉਮੈ ਹੈ। ਜਗਤ੍ਰ ਵਿਚ ਵਿਦਵਾਨ ਜਨ ਹਊਮੈ ਦਾ ਅਰਥ 'ਹੰਕਾਰ' ਤੋਂ ਲੈਂਦੇ ਹਨ, ਪਰ ਮੇਰੇ ਮੱਤ ਅਨੁਸਾਰ ਇਸ ਦਾ ਅਰਥ ਹੰਕਾਰ ਦੇ ਨਾਲ ਵਿਛੋੜਾ ਵੀ ਹੈ ਭਾਵ ਮਨੁੱਖ ਅਤੇ ਪ੍ਰਭੂ ਦਾ ਵਿਛੋੜਾ। ਜਦੋਂ ਤੱਕ ਮਨੁੱਖ 'ਗੋਬਿੰਦ' ਨੂੰ ਮਿਲ ਨਹੀਂ ਲੈਂਦਾ ਉਦੋਂ ਤੱਕ ਹਉਮੈ ਦਾ ਰੋਗ ਮਿਟ ਨਹੀਂ ਸਕਦਾ। ਗੁਰਬਾਣੀ ਇਸ ਸੰਕਲਪ ਨੂੰ ਮੁੱਖ ਰੱਖ ਕੇ ਹੀ ਮਨੁੱਖਾ ਦੇਹੀ ਦੀ ਹੋਂਦ ਸਵੀਕਾਰ ਕਰਦੀ ਹੈ :

ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥...
ਭਜਹੁ ਗੋਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਕਾ ਏਹੀ ਲਾਹੁ॥[10]

ਸਾਧਾਰਨ ਸਬਦਾਂ ਵਿਚ ਲੋਕਾਂ ਦੀ ਸੋਚ ਹੈ ਕਿ 'ਗੋਬਿੰਦ' ਨੂੰ ਮਿਲਿਆ ਨਹੀਂ ਜਾ ਸਕਦਾ ਪਰ ਗੁਰੂ ਜੀ ਦੇ ਹੁਕਮ ਅਨੁਸਾਰ ਜੇ ਗੋਬਿੰਦ ਨੂੰ ਮਿਲਿਆ ਜਾ ਸਕਦਾ ਹੈ ਤਾਂ ਹੀ ਉਨ੍ਹਾਂ ਸਾਡੇ ਲਈ ਫੁਰਮਾਣ ਘੱਲਿਆ ਹੈ :

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥[11]

ਗੁਰੂ ਸਾਹਿਬ ਨੇ ਮਿਲਣ ਦਾ ਰਸਤਾ ਵੀ ਦੱਸ ਦਿੱਤਾ ਕਿ ਮਨੁੱਖ ਆਪਣੇ ਲਾਚਾਰਗੀ ਭਰਪੂਰ ਵਾਧੂ ਕੰਮ-ਕਾਜ ਨੂੰ ਤਿਆਗ ਕੇ, ਕੇਵਲ ਪੂਰਨ ਸਾਧ ਦਾ ਹੀ ਸੰਗ ਕਰਕੇ, ਨਾਮ ਦਾ ਜਾਪ ਕਰੇ। ਸਾਧ ਦਾ ਸੰਗ ਮਾਣਦਿਆ ਬੰਦਗੀ ਉਪਰ ਜੋਰ ਦੇਵੇ :

ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥[12]

ਸੋ ਕੇਵਲ ਸਾਧ ਮਾਰਗ ਦੁਆਰਾ ਹੀ ਪ੍ਰਭੂ ਵਿਚ ਅਭੇਦ ਹੋਇਆ ਜਾ ਸਕਦਾ ਹੈ। ਜਦੋਂ ਤੱਕ ਭੇਦ ਹੈ ਉਦੋਂ ਤੱਕ ਵਿਛੋੜਾ ਹੈ। ਇਸ ਸੰਬੰਧੀ ਗੁਰੂ ਅਰਜਨ ਦੇਵ ਜੀ ਸਪਸ਼ਟ ਕਰਦਿਆਂ ਕਹਿੰਦੇ ਹਨ :

ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ।
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ॥[13]

ਗੁਰੂ ਰਾਮਦਾਸ ਜੀ ਅਨੁਸਾਰ ਜੀਵ ਅਤੇ ਈਸ਼ਵਰ ਦਰਮਿਆਨ ਹਉਮੈ ਦੀ ਦੀਵਾਰ ਖੜੀ ਹੋਣ ਕਰਕੇ ਇਹ ਵੱਖ-ਵੱਖ ਨਜ਼ਰ ਆਉਂਦੇ ਹਨ। ਗੁਰੂ ਕ੍ਰਿਪਾ ਦੁਵਾਰਾ ਦੀਵਾਰ ਤੋੜ ਕੇ ਹੀ ਇਹਨਾਂ ਨੂੰ ਇਕ ਕੀਤਾ ਜਾ ਸਕਦਾ ਹੈ ਅਰਥਾਤ ਪਰਮਾਤਮਾ ਨਾਲ ਮਿਲਿਆ ਜਾ ਸਕਦਾ ਹੈ। ਗੁਰੂ ਜੀ ਦੇ ਇਸ ਬਚਨ ਤੋਂ ਇਹ ਭਾਵ ਲਾਇਆ ਜਾ ਸਕਦਾ ਹੈ ਕਿ ਮਿਲੇਗਾ ਉਹੀ ਜੋ ਵਿਛੜਿਆ ਹੋਵੇ। ਗੁਰਬਾਣੀ ਦੇ ਇਸ ਸੰਕੇਤ ਤੋਂ ਵੀ ਹਉਮੈ ਨੂੰ ਵਿਛੋੜੇ ਦੇ ਅਰਥਾਂ ਤੇ ਲਿਆ ਜਾ ਸਕਦਾ ਹੈ :

ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ।[14]

ਗੁਰੂ ਅਮਰਦਾਸ ਜੀ ਅਨੁਸਾਰ ਮਨੁੱਖ ਵਿਚੋਂ ਹਉਮੈ ਤਾਂ ਹੀ ਖਤਮ ਹੋ ਸਕਦੀ ਹੈ ਜੇ ਉਹ ਹੁਕਮ ਨੂੰ ਮੰਨ, ਪਰਮਾਤਮਾ ਨਾਲ ਮਿਲ ਜਾਵੇ :

ਹੁਕਮੁ ਮੰਨਹਿ ਤਾ ਹਰਿ ਮਿਲੈ ਤਾ ਵਿਚਹੁ ਹਉਮੈ ਜਾਇ॥[15]

ਹਉਮੈ ਕਾਰਨ ਦੁੱਖਾਂ ਵਿਚ ਸੜ ਰਹੇ ਸਰੀਰ ਦਾ, ਚੋਰਾਂ ਵਲੋ ਲੁਟੇ ਜਾ ਰਹੇ ਘਰ ਦਾ, ਘਰ ਵਿਚ ਲੱਗੀ ਤ੍ਰਿਸ਼ਨਾ ਦੀ ਅੱਗ ਦਾ, ਖੁਦ ਨੂੰ ਪਤਾ ਨਹੀਂ ਲਗਦਾ। ਪਰ ਕੋਈ ਵਿਰਲਾ ਸ਼ਾਤੀ ਸਰੂਪ ਫਕੀਰ ਬ੍ਰਹਮ ਗਿਆਨ ਦੇ ਉੱਚੇ ਕੋਠੇ ਤੇ ਚੜ ਕੇ ਜਗਤ ਨੂੰ ਜਲਦੇ ਰੂਪ ਵਿਚ ਪ੍ਰਤੱਖ ਦੇਖਦਾ ਹੈ :

ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥[16]
ਇਹ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ॥[17]

ਇਹੋ ਜਿਹੀ ਦ੍ਰਿਸ਼ਟੀ ਦੇ ਮਾਲਕ, ਸ਼ੀਤਲ ਸੁਭਾਵ ਮਹਾਨ ਪੁਰਸ਼ਾਂ ਨੂੰ ਸਮਾਜ ਵਿਚ ਸੰਤ, ਸਾਧ, ਗੁਰੂ, ਪੀਰ, ਮੁਰਸ਼ਦ, ਫਕੀਰ ਅਤੇ ਬ੍ਰਹਮ ਗਿਆਨੀ ਆਦਿ ਨਾਵਾਂ ਨਾਲ ਪਰੀਚਿਤ ਕਰਵਾਇਆ ਜਾਂਦਾ ਹੈ। ਭਾਵੇਂ ਜਗ ਵਿਚ ਇਹਨਾਂ ਦੇ ਬੇਅੰਤ ਨਕਲੀ ਸਰੂਪ ਦੇਖੇ ਜਾ ਸਕਦੇ ਹਨ, ਪਰ ਪੂਰੇ ਭਗਤਾਂ ਤੋਂ ਬਿਨ੍ਹਾਂ ਸੰਸਾਰ ਪਲ ਭਰ ਵਾਸਤੇ ਵੀ ਸੁੰਨਾ ਨਹੀਂ ਰਹਿੰਦਾ। ਹਾਂ! ਪੂਰਨ ਮਹਾਤਮਾ ਦੇ ਅਸਲੀ ਸਰੂਪ ਨੂੰ ਸਿਰਫ਼ ਉਸੇ ਤਰ੍ਹਾਂ ਦੇਖਿਆ ਜਾ ਸਕਦਾ ਹੈ ਜਿਵੇਂ ਅਨੰਤ ਜੰਗਲਾਂ ਵਿਚ ਚੰਦਨ ਦਰੱਖਤ ਅਤੇ ਸਮੁੰਦਰਾਂ ਵਿਚ ਲਾਲ। ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਦੀ ਗਿਣਤੀ ਵਿਰਲੇ-ਵਿਰਲੇ, ਕੋਟਨ ਮੈ ਕੋਉ ਦੱਸੀ ਹੈ।

ਇਹਨ੍ਹਾਂ ਮਹਾਨ ਪੁਰਸਾਂ ਦਾ ਗੁਰੂ ਗ੍ਰੰਥ ਸਾਹਿਬ ਵਿਚ ਜਸ ਗਾਇਆ ਗਿਆ ਹੈ। ਜਸ ਕੀ! ਇਹਨਾਂ ਨੂੰ ਤਾਂ ਪ੍ਰਭੂ, ਰਾਮ, ਨਿਰੰਕਾਰ ਤੇ ਪਰਮੇਸ਼ਰ ਦੇ ਤੁਲ ਜਾਣਿਆ ਹੈ :

ਨਾਨਕ ਸਾਧ ਪ੍ਰਭ ਭੇਦੁ ਨ ਭਾਈ॥[18]
...ਸੰਤ ਰਾਮੁ ਹੈ ਏਕੋ॥[19]
ਬ੍ਰਹਮ ਗਿਆਨੀ ਆਪਿ ਨਿਰੰਕਾਰੁ॥[20]
ਗੁਰੁ ਪਰਮੇਸਰੁ ਏਕੁ ਹੈ...॥[21]

ਨਾਮ ਚਿੰਨ੍ਹ ਤੋਂ ਭਾਵੇਂ ਇਹ ਵੱਖ-ਵੱਖ ਭਾਸਦੇ ਹਨ ਪਰ ਸਾਰਿਆ ਦੀ ਹੀ ਸੁਰ ਇਕ ਹੈ, ਸਾਰਿਆਂ ਦੇ ਹੀ ਕ੍ਰਿਤ-ਕ੍ਰਮ ਇਕ ਹਨ, ਸਾਰੇ ਇਕ ਬ੍ਰਹਮ ਵਿਚ ਇਕ ਮਨ-ਚਿਤ, ਇਕ ਮਤ ਹੋ ਕੇ, ਇਕ ਪਰਮਾਤਮਾ ਵਿਚ ਅਭੇਦ ਹਨ। ਇਹ ਉਹ ਸ਼ਾਂਤੀ-ਸ਼ੀਤਲਤਾ ਦੇ ਸੋਮੇ ਹਨ, ਜਿਥੇ ਆ ਕੇ ਹਉਮੈ ਮਾਰੇ ਤੇ ਤ੍ਰਿਸ਼ਨਾਵਾਂ ਦੀ ਅਗਨ ਵਿਚ ਸੜ੍ਹ ਰਹੇ ਮਨੁੱਖ, ਆਪਣੀ, ਪਿਆਸ ਬੁਝਾਅ ਸਾਂਤੀ ਪ੍ਰਾਪਤ ਕਰਦੇ ਹਨ :

ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ॥
ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ॥[22]

ਸਾਰਿਆਂ ਵਿਚੋਂ ਇਕ ਦੇ ਦਰਸ਼ਨ ਦਿਦਾਰ ਕਰਨ ਉਪਰੰਤ, ਇਕ ਵਿਚ ਹੀ ਸਾਰੇ ਨਜ਼ਰ ਆਉਂਦੇ ਹਨ। ਇਸ ਕਰਕੇ ਇਹਨਾਂ ਵਿਚੋਂ ਕਿਸੇ ਇਕ ਤੇ ਝਾਤ ਪਾਉਣੀ ਜ਼ਰੂਰੀ ਹੈ। ਗੱਲ ਅਮਨ, ਚੈਨ, ਸ਼ਾਂਤੀ ਦੀ ਹੋ ਰਹੀ ਹੈ, ਜਿਸ ਕਰਕੇ ਸ਼ਾਂਤੀ ਦੇ ਸਰੂਪ ਨੂੰ

ਵਧੇਰੇ ਸੌਖਿਆਂ ਸਮਝਣ ਲਈ 'ਸੰਤ' ਸਰੂਪ ਬਾਰੇ ਬਿਆਨ ਕਰਨਾ ਏਥੇ ਕੁਥਾਂ ਨਹੀਂ ਹੋਵੇਗਾ।

'ਸੰਤ' ਦੇ ਸ਼ਬਦੀ ਅਰਥ ਦੱਸਦੇ ਹਨ ਕਿ 'ਸੰਤ' ਅਜਿਹੀ ਸ਼ਾਂਤ ਆਤਮਾ ਹੈ ਜਿਸ ਦੀਆਂ ਇੰਦ੍ਰੀਆਂ ਸਥਿਰ/ਟਿਕਾਉ ਅਤੇ ਮਨ ਸ਼ਾਂਤ ਹੁੰਦਾ ਹੈ। ਉਹ ਕੇਵਲ ਸ਼ਾਂਤ ਹੀ ਨਹੀਂ ਹੁੰਦੇ ਬਲਕਿ ਉਨ੍ਹਾਂ ਨੂੰ ਬ੍ਰਹਮ ਵਿਦਿਆ ਦਾ ਖਜਾਨਾ ਅਤੇ ਤੁਰੀਆ ਅਵਸਥਾ ਦੀ ਉਹ ਮੰਜਿਲ ਪ੍ਰਾਪਤ ਹੁੰਦੀ ਹੈ, ਜਿਸ ਨੂੰ ਸਾਂਤ ਪਦ ਨਾਲ ਬਿਆਨ ਵੀ ਕੀਤਾ ਜਾਂਦਾ ਹੈ।[23] ਗੁਰੂ ਗ੍ਰੰਥ ਸਾਹਿਬ ਅਜਿਹੀਆਂ ਸਾਂਤ-ਪੁੰਜ ਇਕ ਨਹੀਂ, 36 ਸਨਮਾਨ ਯੋਗ ਸ਼ਖ਼ਸੀਅਤਾਂ ਦਾ ਗਿਆਨ ਰੂਪੀ ਸ਼ੀਤਲ ਸਰੋਵਰ ਹੈ। ਜਿਨ੍ਹਾਂ ਨੇ ਇਕ ਨਹੀਂ, ਪੰਜ-ਛੇ ਸਦੀਆਂ ਵਿਚ ਸਮੇਂ-ਸਮੇਂ 'ਤੇ ਜਲੰਦੇ ਜਗਤ ਉੱਤੇ ਅੰਮ੍ਰਿਤ ਰੂਪੀ ਬਚਨਾਂ ਦੀ ਬਾਰਸ਼ ਕਰਕੇ ਪਪੀਹੇ ਰੂਪੀ ਤੜਫਦੇ ਜਗਿਆਸੂਆਂ ਨੂੰ ਸ਼ਾਂਤ-ਚਿਤ ਕੀਤਾ। ਅੱਜ ਵੀ ਸੰਸਾਰ ਭਰ 'ਚੋਂ ਸ਼ਰਧਾਲੂ ਇਸ ਅਮਨ-ਕੁੰਡ ਤੋਂ ਅਮ੍ਰਿਤ ਬੂੰਦ ਪੀ ਆਪਣਾ ਹਿਰਦਾ ਠੰਡਾ-ਠਾਰ ਹੀ ਨਹੀਂ ਕਰਦੇ ਸਗੋਂ ਸਮੁੱਚਾ ਜੀਵਨ ਬਦਲ ਮਾਨਵਤਾ ਨੂੰ ਚੜਦੀਆਂ ਕਲ੍ਹਾਂ ਵਿਚ ਰੱਖਣ ਲਈ ਵਡਮੁੱਲਾ ਯੋਗਦਾਨ ਪਾ ਰਹੇ ਹਨ।

ਉਕਤ ਮਹਾਪੁਰਸਾਂ ਨੇ ਜਗਤ ਨੂੰ ਕਿਸ ਰੂਪ ਵਿਚ ਦੇਖਿਆ ਅਤੇ ਉਸ ਵਿਚ ਆ ਰਹੀਆਂ ਘਾਟਾ-ਕਮਜ਼ੋਰੀਆਂ ਨੂੰ ਕਿਵੇਂ ਸੁਧਾਰਨ ਦਾ ਉਪਰਾਲਾ ਕੀਤਾ? ਇਸ ਦ੍ਰਿਸ਼ਟੀ ਤੋਂ ਸਮੇਂ ਦੀਆਂ ਪਰਿਸਥਤੀਆਂ ਸਾਨੂੰ ਸਭ ਕੁਝ ਦਸ ਦਿੰਦੀਆਂ ਹਨ। ਗੁਰਬਾਣੀ ਰਚੇਤਿਆਂ ਦੀ ਮਾਤ-ਭੂਮੀ ਤੇ ਹਮੇਸਾਂ ਹੀ ਸਮਾਜ ਦਾ ਨਿਰਮਾਣ ਧਰਮ ਤੇ ਆਧਾਰਿਤ ਹੁੰਦਾ ਰਿਹਾ ਹੈ। ਉਸ ਸਮੇਂ ਦੀਆਂ ਪਰਸਥਿਤੀਆਂ ਤੋਂ ਸਾਹਮਣੇ ਆਉਂਦਾ ਹੈ ਕਿ ਗੁਰਬਾਣੀ ਰਚੇਤਿਆ ਦੇ ਜੀਵਨ ਦੌਰਾਨ ਭਾਰਤ ਵਿਚ ਮੁੱਖ ਤੌਰ 'ਤੇ ਹਿੰਦੂ-ਮੁਸਲਮਾਨ ਦੋਵੇਂ ਧਰਮ ਹੀ ਜੋਬਨ 'ਤੇ ਸਨ। ਇਹਨਾਂ ਵਿਚ ਅਨੇਕ ਉਣਤਾਈਆ ਸਪੱਸ਼ਟ ਦਿਖਾਈ ਦਿੰਦੀਆਂ ਸਨ। ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਚੋਂ ਸਮਾਜ ਪ੍ਰਤੀ ਚੰਗੇ-ਮੰਦੇ ਸੰਕੇਤ ਮਿਲਦੇ ਹਨ। ਗੁਰੂ ਨਾਨਕ ਦੇਵ ਜੀ ਦੇ "ਸਰਮ ਧਰਮੁ ਕਾ ਡੇਰਾ ਦੂਰਿ।। ਨਾਨਕ ਕੂੜੁ ਰਹਿਆ ਭਰਪੂਰਿ।।[24]" ਬਚਨ ਧਰਮ ਦੇ ਪਤਨ ਨੂੰ ਉਘਾੜਦੇ ਹਨ। ਜਿਥੇ ਇਕ ਪਾਸੇ ਧਰਮ ਦਾ ਨਾਸ਼ ਹੋ ਰਿਹਾ ਹੁੰਦਾ ਹੈ ਉਥੇ ਦੂਸਰੇ ਪਾਸੇ ਉਸ ਦੇ ਸਮਾਨਾਂਤਰ ਸਮਾਜ ਵਿਚ ਹੋਰ ਕੋਈ ਨਾ ਕੋਈ ਨਵੀਂ ਲਹਿਰ ਸਿਰ ਚੁੱਕਣ ਦਾ ਉਪਰਾਲਾ ਕਰਦੀ ਹੈ। ਧਾਰਮਿਕ ਇਤਿਹਾਸ ਤੋਂ ਮਾਲੂਮ ਹੁੰਦਾ ਹੈ ਕਿ ਦੱਖਣ ਵਿਚ ਅਲਵਾਰ ਭਗਤਾਂ ਰਾਹੀਂ ਭਗਤੀ ਲਹਿਰ ਉੱਠੀ, ਸੰਕਰਾਚਾਰੀਆਂ ਨੇ ਆਪਣੇ ਸਮੇਂ ਅਦਵੈਤ ਵੇਦਾਂਤ ਦੇ ਸੰਕਲਪ ਨੂੰ ਪੇਸ਼ ਕੀਤਾ ਅਤੇ ਉਸ ਉਪਰੰਤ ਰਾਮਾਨੁਜ, ਮਾਧਵਾਚਾਰਯ, ਨਿੰਬਾਰਕ ਅਤੇ ਵਲਭ ਨੇ ਆਪੋ ਆਪਣੇ ਮੱਤ ਵੇਦਾਂਤ ਸ਼ਾਸਤ੍ਰ ਦੇ ਪੱਲੇ ਪਾਏ, ਨਾਥ-ਜੋਗੀਆਂ-ਸਿੱਧਾ ਨੇ ਯੋਗ ਦਾ ਰਾਗ

ਅਲਾਪ ਕੇ ਮਨੁੱਖ ਨੂੰ ਬ੍ਰਹਮ ਨਾਲ ਜੁੜਨ ਦੀ ਗੱਲ ਆਖੀ। ਜੈਨੀ ਤੇ ਬੋਧੀ ਆਪਣਾ ਪ੍ਰਚਾਰ ਕਰਨ ਵਿਚ ਘੱਟ ਨਹੀਂ ਸਨ। ਸੋ ਭਾਰਤਵਰਸ਼ ਵੱਡੇ-ਛੋਟੇ ਧਰਮਾਂ ਦੀ ਛਾਇਆ ਹੇਠ ਸੁਤੰਤਰ ਚਾਲ ਚੱਲ ਰਿਹਾ ਸੀ। ਗੁਰਬਾਣੀਕਾਰਾਂ ਦੀ ਦ੍ਰਿਸ਼ਟੀ ਤੋਂ ਚੱਲ ਰਹੀਆਂ ਪਰੰਪਰਾਵਾਂ ਅਣ-ਉਚਿਤ ਸਨ, ਜਿਨ੍ਹਾਂ ਵਿਚ ਮਨੁੱਖ ਆਪਣੇ ਮੁੱਖ ਉਦੇਸ਼ ਨੂੰ ਪੂਰਨ ਰੂਪ ਵਿਚ ਪੂਰਾ ਕਰਨ ਤੋਂ ਅਸਮਰਥ ਸੀ। ਜਿਸ ਕਰਕੇ ਉਹਨਾਂ ਹਿੰਦੂ-ਮੁਸਲਮਾਨਾਂ ਨੂੰ ਗੂੰਗੇ-ਅੰਨੇ-ਕਾਣੇ ਦੱਸਕੇ ਧਰਮ ਦੇ ਫੋਕਟ ਰੂਪ ਨੂੰ ਜਾਹਰ ਕੀਤਾ ਅਤੇ ਨਾਲੋ-ਨਾਲ ਬ੍ਰਾਹਮਣਾਂ, ਕਾਜੀਆਂ ਤੋਂ ਜਗਤ ਨੂੰ ਪਾਸਾ ਕਰਨ ਲਈ ਪ੍ਰੇਰਿਆ:

ਹਿੰਦੂ ਅੰਨਾ ਤੁਰਕੂ ਕਾਣਾ।। ਦੁਹਾਂ ਤੇ ਗਿਆਨੀ ਸਿਆਣਾ।।[25]

ਭਗਤ ਨਾਮਦੇਵ ਜੀ ਨੇ ਮਨੁੱਖ ਨੂੰ ਜੀਵਨ ਦਾ ਲਕਸ਼ ਪ੍ਰਾਪਤ ਕਰਨ ਵਾਸਤੇ ਕਿਸੇ ਸਿਆਣੇ ਪੁਰਸ਼ ਦਾ ਸੰਗ ਕਰਨ ਦੀ ਸਲਾਹ ਦਿੱਤੀ। ਉਹਨਾਂ ਅਨੁਸਾਰ ਸਿਆਣਾ ਮਨੁੱਖ ਉਹ ਹੈ ਜਿਸ ਨੂੰ ਬ੍ਰਹਮ ਗਿਆਨ ਅਤੇ ਨਿੱਜ ਸਰੂਪ ਦਾ ਵਿਵੇਕ ਹੋਵੇ। ਗਿਆਨਵਾਨ ਮਨੁੱਖ ਹੀ ਅਸਲੀ ਗਿਆਨੀ ਹੈ। ਇਸ ਨੂੰ ਬ੍ਰਹਿਮੰਡ ਦਾ ਗਿਆਤਾ ਹੋਣ ਕਰਕੇ ਬ੍ਰਹਮ ਗਿਆਨੀ ਵੀ ਕਿਹਾ ਜਾਂਦਾ ਹੈ। ਕਬੀਰ ਅਤੇ ਗੁਰੂ ਨਾਨਕ ਦੇਵ ਜੀ ਨੇ ਸਪਸ਼ਟ ਸਬਦਾਂ ਵਿਚ ਚਲਦੇ ਦੁਨਿਆਵੀ ਧਰਮਾਂ ਤੋਂ ਕਿਨਾਰਾ ਕਰਕੇ, ਆਪਣੇ ਆਪ ਨੂੰ ਬ੍ਰਾਹਮਣ-ਕਾਜੀਆਂ ਤੋਂ ਵੱਖ ਰੱਖਿਆ। ਗੁਰੂ ਜੀ ਨੇ ਹਿੰਦੂ ਘਰਾਣੇ ਵਿਚ ਅਵਤਾਰ ਧਾਰ, ਹਿੰਦੂ ਧਰਮ ਵਿਚ ਚਲ ਰਹੇ ਪਾਖੰਡਵਾਦ ਨੂੰ ਆਪਣੀ ਅਲੋਚਨਾ ਦਾ ਵਿਸ਼ਾ ਬਣਾਇਆ ਅਤੇ ਧਾਗੇ ਦੇ ਜਨੇਊ ਨੂੰ ਨਿਰਾਰਥਕ ਦੱਸਿਆ। ਇਸੇ ਤਰ੍ਹਾਂ ਕਬੀਰ ਜੀ ਨੇ ਕਾਜੀ-ਮੁਲ੍ਹਾਂ ਦੇ ਫੋਕੇ ਢੋਂਗ ਨੂੰ ਜਾਹਰ ਕਰਦੇ ਹੋਏ ਕਿਹਾ ਕਿ ਜੇ ਕੇਵਲ ਸੁੰਨਤ ਕਰੇ ਤੋਂ ਤੁਰਕ ਹੋਈਦਾ ਹੈ, ਇਲਾਹੀ ਦਰਗਾਹ ਵਿਚ ਮਾਨ-ਸਨਮਾਨ ਪਾਈਦਾ ਹੈ ਤਾਂ ਔਰਤ ਦਾ ਅੱਗੇ ਕੀ ਬਣੇਗਾ :

ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ।।[26]

ਸੋ ਗੁਰਬਾਣੀ ਰਚਨਹਾਰਿਆਂ ਨੇ ਨਾ ਹਿੰਦੂ, ਨਾ ਮੋਮਨ ਕਹਾਇਆ ਤੇ ਨਾ ਹੀ ਕਹਾਉਣ ਦਾ ਉਪਦੇਸ਼ ਦਿੱਤਾ। ਸਗੋਂ ਉਹਨਾਂ ਵਿਚ ਆਈਆ ਇਖਲਾਕੀ ਤਰੁਟੀਆਂ ਨੂੰ ਪ੍ਰਗਟ ਕਰਕੇ, ਮਨੁੱਖ ਨੂੰ ਸੱਚੇ ਧਰਮ ਦੇ ਸੱਚ ਮਾਰਗ ਤੇ ਪਾਇਆ। ਉਹਨਾਂ ਅਨੁਸਾਰ ਜਗਤ ਵਿਚ ਅਨੇਕ ਧਰਮ-ਸੰਪ੍ਰਦਾਵਾਂ ਆਪਣੀ-ਆਪਣੀ ਦ੍ਰਿਸ਼ਟੀ ਤੋਂ ਆਪਣੇ ਵਿਸ਼ਵਾਸਾਂ ਨੂੰ ਸੱਚੇ ਧਰਮ ਦਾ ਰੂਪ ਦੇ ਕੇ ਮਨੁੱਖ ਨੂੰ ਅਕਰਸ਼ਿਤ ਕਰਨ ਵਿਚ ਲੱਗੇ ਹੋਏ ਸਨ। ਪਰ ਗੁਰਬਾਣੀ ਅਨੁਸਾਰ ਸਰਬ ਸ੍ਰੇਸ਼ਟ ਧਰਮ ਜੋ ਸੱਚ, ਸਹੀ ਤੇ ਧਾਰਨ ਯੋਗ ਹੈ, ਉਹ ਤਾਂ ਇਹ ਹੈ :

ਸਰਬ ਧਰਮ ਮਹਿ ਸ੍ਰੇਸਟ ਧਰਮੁ।। ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।[27]

ਗੁਰੂ ਅਰਜਨ ਦੇਵ ਜੀ ਨੇ ਉੱਤਮ-ਸੱਚਾ ਧਰਮ ਹਰੀ-ਭਗਵਾਨ ਦੇ ਨਾਮ ਦਾ ਸਿਮਰਨ ਕਰਨ ਅਤੇ ਸੁਭ ਆਚਾਰ ਦਾ ਵਿਸ਼ਵਾਸੀ ਤੇ ਅਨੁਯਾਈ ਹੋਣ ਨੂੰ ਕਿਹਾ ਹੈ। ਉਹਨਾਂ ਇਹ ਵੀ ਦੱਸਿਆ ਕਿ ਜਗਤੀ ਕਰਮ, ਧਰਮ, ਭਰਮ ਛੱਡ ਕੇ ਕੇਵਲ ਇਕ ਪਾਰਬ੍ਰਹਮ ਪਰਮਾਤਮਾ ਨੂੰ ਪਾਉਣਾ ਹੀ ਮਨੁੱਖ ਲਈ ਸੱਚਾ ਪਰਮੋ-ਧਰਮ ਹੈ :

ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ॥
ਕਹੁ ਨਾਨਕ ਅਟਲ ਇਹੁ ਧਰਮੁ॥[28]

ਗੁਰੂ ਨਾਨਕ ਦੇਵ ਜੀ ਬਸੰਤ ਰਾਗ ਵਿਚ ਇਕੋ-ਇਕ ਸੱਚਾ ਧਰਮ 'ਸੱਚ' ਨੂੰ ਦੱਸ ਕੇ, ਉਸ ਨੂੰ ਦ੍ਰਿੜਾਉਣ ਦੀ ਜੋਰਦਾਰ ਸਿਫ਼ਾਰਸ ਕਰਦੇ ਹਨ, ਜੋ ਹਰ ਯੁੱਗ, ਹਰ ਸਮੇਂ ਸੀ, ਹੈ ਤੇ ਹੋਵੇਗਾ। 'ਸੱਚਖੰਡਿ ਵਸੈ ਨਿਰੰਕਾਰ' ਤੋਂ ਹੋਰ ਵੀ ਪਰਿਪੱਕ ਹੋ ਕੇ ਸੱਚੇ ਧਰਮ ਦਾ ਸਰੂਪ ਸਾਹਮਣੇ ਆਉਂਦਾ ਹੈ :

ਏਕੋ ਧਰਮੁ ਦ੍ਰਿੜੈ ਸਚੁ ਕੋਈ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ॥[29]

ਡਾ. ਮਨਮੋਹਨ ਸਹਿਗਲ ਗੁਰੂ ਗ੍ਰੰਥ ਸਾਹਿਬ ਵਿਚੋ ਗੁਰਬਾਣੀ ਦਾ ਸਾਰ ਰੂਪ ਲੱਭਦੇ ਹੋਏ, ਕੇਵਲ ਤਿੰਨ ਪ੍ਰਕਾਰ ਦੇ ਧਰਮ-ਸਤਿ, ਸੰਤੋਖ, ਗਿਆਨ ਕਹਿੰਦੇ ਹਨ।[30] ਪੰਜਵੇਂ ਪਾਤਸ਼ਾਹ ਜੀ ਨੇ ਪਰਮਾਤਮਾ ਨਾਲ ਜੁੜਨ ਲਈ ਮਨੁੱਖ ਨੂੰ ਉਪਦੇਸ਼ ਦਿੱਤਾ ਅਤੇ ਕਿਹਾ ਕਿ ਉਸ ਤੱਕ ਪੁੱਜਣ ਲਈ ਜੇ ਕੋਈ ਧਰਮ ਦਾ ਸੱਚਾ ਅਤੇ ਸਹੀ ਮਾਰਗ ਹੈ ਤਾਂ ਉਹ ਹੈ 'ਸੰਤ ਮਾਰਗ' ਪਰ ਨਾਲ-ਨਾਲ ਉਹਨਾਂ ਇਹ ਵੀ ਸਪਸ਼ਟ ਕੀਤਾ ਕਿ ਇਸ ਮਾਰਗ ਤੇ ਕੋਈ ਵਿਰ੍ਹਲਾ-ਟਾਂਵਾਂ ਹੀ ਚਲ ਸਕਦਾ ਹੈ, ਜੋ ਚਲਦਾ ਹੈ ਉਸ ਵਰਗਾ ਖੁਸ਼ਨਸੀਬ ਕੋਈ ਨਹੀਂ, ਅਜਿਹਾ ਪ੍ਰਾਣੀ ਪੂਰਨ ਸੰਤ ਦੀ ਗਿਆਨ ਵਾਲੀ ਉਂਗਲੀ ਫੜ ਕੇ, ਉਸ ਦੀ ਰਸਨਾ ਤੇ ਹਰੀ-ਭਗਵਾਨ ਦੇ ਦਰਸ਼ਨ ਦੇਖ, ਸਹੀ ਸੱਚੇ-ਸੁੱਚੇ ਉਪਦੇਸ ਅਥਵਾ ਅਮਰ-ਕਥਾ ਦੀ ਕਮਾਈ ਕਰਨ ਉਪਰੰਤ ਗੋਬਿੰਦ ਦੀ ਮੰਜਿਲ ਤੱਕ, ਆਪਣੇ ਲਕਸ਼ ਨੂੰ ਪੂਰਾ ਕਰਦਾ ਹੋਇਆ ਆਪਣੇ ਨਿਸ਼ਾਨੇ 'ਤੇ ਪੁੱਜ ਜਾਂਦਾ ਹੈ। ਇਸ ਕਰਕੇ ਸਿਆਣਾ ਮਨੁੱਖ ਗੁਰੂ ਗ੍ਰੰਥ ਸਾਹਿਬ ਦੀ ਰਹਿਨੁਮਾਈ ਹੇਠ 'ਕਰਤੂਤ ਪਸੂ ਕੀ ਮਾਨਸ ਜਾਤਿ' ਤੋਂ 'ਮਾਨਸ ਤੇ ਦੇਵਤੇ ਕੀਏ' ਦਾ ਸਫ਼ਰ ਤੈਅ ਕਰਨ ਵਿਚ ਸਫਲ ਹੋ ਜਾਂਦਾ ਹੈ। ਭੂੰਡ ਦੀ ਗੰਦਗੀ ਭਰੀ ਨਰਕਾਂ ਵਾਲੀ ਜ਼ਿੰਦਗੀ ਨੂੰ ਛੱਡ ਭੌਰੇ ਦੀ ਸੁਗੰਧ ਭਰੀ ਸਵਰਗਾਂ ਵਾਲੀ ਜਿੰਦਗੀ ਜਿਊਣਾ ਸਿਖ ਲੈਂਦਾ ਹੈ।

ਸੰਸਾਰ ਵਿਚ ਆਸਤਕ, ਨਾਸਤਕ ਦੋਵੇਂ ਵਿਚਾਰਧਰਾਵਾਂ ਦੇ ਮਨੁੱਖ ਹਨ। ਨਾਸਤਕ ਵਿਚਾਰਾਂ ਵਾਲਾ ਵਿਅਕਤੀ ਅਧਿਆਤਮਿਕ ਮਾਰਗ ਨੂੰ ਝੂਠਾ ਮੰਨ ਕੇ ਸਮੁੱਚੇ ਧਾਰਮਿਕ ਗ੍ਰੰਥਾਂ ਦੇ ਉਪਦੇਸ਼ ਤੋਂ ਨਾਬਰ ਹੁੰਦਾ ਹੈ। ਪਰ ਆਸਤਕ ਵਿਚਾਰਾਧਾਰਕ ਮਨੁੱਖ ਅਧਿਆਤਮਿਕ ਮਾਰਗ ਰਾਹੀਂ ਪ੍ਰਭੂ ਭਗਤੀ ਦਾ ਸਹਾਰਾ ਢੂੰਡ ਧਾਰਮਿਕ ਗ੍ਰੰਥਾਂ ਦੀ

ਰਹਿਨੁਮਾਈ ਪਰਵਾਨ ਕਰਦਾ ਹੈ। ਜਿਸ ਕਰਕੇ ਅਜਿਹਾ ਮਨੁੱਖ ਕਿਸੇ ਨਾ ਕਿਸੇ ਧਾਰਮਿਕ ਗ੍ਰੰਥ ਨੂੰ ਗੁਰੂ ਸਮਾਨ ਮੰਨ ਕੇ ਆਪਣਾ ਰਹਿਨੁਮਾ ਮੰਨਦਾ ਹੈ। ਗੁਰੂ ਗ੍ਰੰਥ ਸਾਹਿਬ ਨੂੰ ਤਾਂ ਸਿੱਖ ਜਗਤ ਵਲੋਂ ਵਿਸ਼ੇਸ ਰੂਪ ਵਿਚ ਗੁਰੂ ਦਾ ਸਥਾਨ ਪ੍ਰਾਪਤ ਹੈ। ਇਸ ਕਰਕੇ ਸੰਸਾਰ ਭਰ ਦੇ ਧਰਮ ਗ੍ਰੰਥਾਂ ਵਿਚੋਂ ਗੁਰੂ ਗ੍ਰੰਥ ਸਾਹਿਬ ਦਾ ਆਪਣਾ ਵਿਸ਼ੇਸ਼ ਸਥਾਨ ਹੈ। ਇਸ ਦੀ ਸ਼ਰਧਾ ਪੂਰਵਕ ਸਾਂਭ-ਸੰਭਾਲ ਕਰਕੇ ਪੂਜਿਆ ਜਾਂਦਾ ਹੈ। ਪਰ ਜਗਿਆਸੂਆਂ ਦੀ ਆਪੋ-ਆਪਣੀ ਮਾਨਸਿਕਤਾ ਕਾਰਨ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਪਾਠ ਲਈ ਭਿੰਨ-ਭਿੰਨ ਸਤੱਰ ਪਾਏ ਜਾਂਦੇ ਹਨ। ਇਕ ਮਨੁੱਖ ਜੋ ਗੁਰੂ ਗ੍ਰੰਥ ਨੂੰ ਸ਼ਰਧਾ ਪੂਰਵਕ ਪੜ੍ਹਦਾ-ਸੁਣਦਾ ਹੈ, ਉਹ ਪੜ੍ਹਨ-ਸੁਣਨ ਤੋਂ ਬਾਅਦ ਅੱਗੇ ਕੋਈ ਇਸ ਤੇ ਵਿਚਾਰ ਨਹੀਂ ਕਰਦਾ। ਉਪਰੰਤ ਉਹ ਆਪਣੇ ਵਿਅਕਤੀਗਤ ਰੁਝੇਵਿਆਂ ਵਿਚ ਉਲਝ, ਮੁੜ ਮਾਇਆ ਵਿਚ ਗਲਤਾਨ ਹੋ ਜਾਂਦਾ ਹੈ। ਧਾਰਮਿਕ ਗ੍ਰੰਥਾਂ ਨੇ ਚਾਰ ਪ੍ਰਕਾਰ ਦਾ ਗਿਆਨ ਸ੍ਰਵਣ, ਮਨਨ, ਨਿਧਾਸਨ ਤੇ ਸ਼ਾਕਸ਼ਾਤ ਕਿਹਾ ਹੈ।[31] ਉਕਤ ਜਗਿਆਸੂ ਨੂੰ ਸ੍ਰਵਣ ਗਿਆਨ ਤੱਕ ਸੀਮਿਤ ਰੱਖਿਆ ਹੈ ਅਰਥਾਤ ਉਹ ਕੇਵਲ ਪੜ੍ਹਨ-ਸੁਣਨ ਦਾ ਅਧਿਕਾਰੀ ਹੁੰਦਾ ਹੈ। ਦੂਸਰੇ, ਸੰਸਾਰ ਵਿਚ ਉਹ ਵੀ ਪੁਰਸ਼ ਹਨ ਜੋ ਧਾਰਮਿਕ ਗ੍ਰੰਥ ਨੂੰ ਪੜ੍ਹ-ਸੁਣ ਕੇ ਆਪਣੇ ਮਨ ਵਿਚ ਵਿਚਾਰ ਕਰਦੇ ਹੋਇਆਂ ਬਚਨਾਂ ਨੂੰ ਸਤਿ ਮੰਨਦੇ ਹਨ। ਇਹ ਪੁਰਸ਼ ਮਨਨ ਗਿਆਨ ਦੀ ਦੂਸਰੀ ਅਵਸਥਾ ਤੇ ਆ ਖਲੌਂਦੇ ਹਨ। ਤੀਸਰੇ, ਮਨੁੱਖ ਦੀ ਉਹ ਅਵਸਥਾ ਹੈ ਜੋ ਧਾਰਮਿਕ ਗ੍ਰੰਥ ਦੇ ਸ਼ਬਦ ਨੂੰ ਪੜ੍ਹਨ-ਸੁਣਨ ਅਤੇ ਮਨਨ ਕਰਨ ਤੋਂ ਬਾਅਦ ਉਸ ਉਪਰ ਦ੍ਰਿੜ ਨਿਸ਼ਚਾਵਾਦੀ ਹੋ ਜਾਂਦੇ ਹੈ। ਸ਼ਬਦ ਨੂੰ ਕੇਵਲ ਮਨਨ ਵਾਲੇ ਮਨੁੱਖ ਦਾ ਮਨ ਡੋਲਣਹਾਰਾ ਹੁੰਦਾ ਹੈ। ਉਹ ਦ੍ਰਿੜ ਨਿਸ਼ਚਾਵਾਦੀ ਨਾ ਹੋਣ ਕਰਕੇ ਅਡੋਲ ਨਹੀਂ ਹੁੰਦਾ ਪਰ ਨਿਸ਼ਚਾਵਾਦੀ ਮਨੁੱਖ ਦਾ ਬਚਨ ਤੇ ਦ੍ਰਿੜ ਵਿਸ਼ਵਾਸ ਪੱਕ ਜਾਂਦਾ ਹੈ। ਅਜਿਹੇ ਪਰਿਪੱਕ ਵਿਸ਼ਵਾਸ ਨੂੰ ਨਿਧਾਸਨ ਗਿਆਨ ਦਾ ਗੌਰਵ ਪ੍ਰਾਪਤ ਹੈ। ਚੌਥੇ, ਸੰਸਾਰ ਵਿਚ ਅਜਿਹੇ ਪੁਰਸ਼ ਵੀ ਹਨ ਜੋ ਸ਼ਬਦ ਪੜ੍ਹ-ਸੁਣ ਕੇ ਉਸਦਾ ਮਨਨ-ਨਿਧਾਸਨ ਕਰਦੇ ਹੋਏ ਉਸ ਨੂੰ ਸ਼ਾਕਸ਼ਾਤ ਰੂਪ ਦਿੰਦੇ ਹਨ। ਅਜਿਹੇ ਪ੍ਰਾਣੀ ਸ਼ਬਦ ਨੂੰ ਪੜ੍ਹ ਉਸ ਦਾ ਅਰਥ, ਤਾਤਪਰਜ ਲਾ ਕੇ ਆਪਣੇ ਉਪਰ ਹੰਢਾ ਕੇ ਅਮਲੀ ਜਾਮਾਂ ਪਹਿਨਾਉਂਦੇ ਹਨ। ਭਾਵ ਜਿਸ ਪੁਰਸ਼ ਨੇ ਜੋ ਸ਼ਬਦ ਜਿਸ ਭਾਵਨਾ ਤੋਂ ਲਿਖਿਆ ਹੁੰਦਾ ਹੈ, ਉਸ ਦੀ ਭਾਵਨਾ ਦੀ ਗਹਿਰਾਈ ਤੱਕ ਪੁੱਜ ਉਸ ਦਾ ਫਲ ਪ੍ਰਾਪਤ ਕਰ ਲੈਣਾ ਹੀ ਸ਼ਾਕਸ਼ਾਤ ਗਿਆਨ ਹੈ। ਅਸੀਂ ਹੱਥਲੇ ਪੇਪਰ ਵਿਚ ਇਕ ਸ਼ਬਦ ਨੂੰ ਪੜ੍ਹ ਆਏ ਹਾਂ: ਭਈ ਪਰਾਪਤਿ ਮਨੁਖ ਦੇਹੁਰੀਆ....। ਸ਼ਾਕਸ਼ਾਤ ਗਿਆਨੀ ਮਨੁੱਖ ਇਸ ਸ਼ਬਦ ਨੂੰ ਪਹਿਲੋਂ ਪੜ੍ਹਦਾ-ਸੁਣਦਾ ਹੈ, ਉਸ ਤੋਂ ਬਾਅਦ ਇਸ ਦਾ ਮਨਨ ਕਰਦਾ ਹੈ ਕਿ ਮਨੁੱਖਾ ਦੇਹੀ ਵਿਚ ਹੀ ਗੋਬਿੰਦ ਨੂੰ ਮਿਲਿਆ ਜਾ ਸਕਦਾ ਹੈ, ਫਿਰ ਤੀਸਰੇ ਉਹ ਗੋਬਿੰਦ ਨੂੰ ਮਿਲਣ ਲਈ ਫਾਲਤੂ ਕੰਮਕਾਜ ਨੂੰ ਤਿਆਗ ਕੇ ਸਾਧੂ ਦੀ ਸੰਗਤ ਕਰਕੇ

ਨਾਮ ਦੀ ਪ੍ਰਾਪਤੀ ਕਰਦਾ ਹੈ। ਉਪਰੰਤ ਗੋਬਿੰਦ ਨੂੰ ਮਿਲ ਲੈਣਾ ਹੀ ਉਸ ਦੇ ਗਿਆਨ ਦਾ ਸ਼ਾਕਸ਼ਾਤ ਰੂਪ ਹੈ। ਇਸ ਤਰ੍ਹਾਂ ਗਿਆਨੀ ਮਨੁੱਖ ਗਿਆਨ ਦੀਆਂ ਚਾਰੇ ਅਵਸਥਾਵਾਂ ਨੂੰ ਪਾਰ ਕਰਕੇ ਬਚਨ ਦੇ ਯਥਾਰਥ ਸਰੂਪ ਨੂੰ ਪ੍ਰਾਪਤ ਕਰਕੇ, ਸਤਿ ਸਰੂਪ ਵਿਚ ਸਥਿਤ ਹੋ ਜਾਂਦਾ ਹੈ। ਸਤਿ 'ਚੋਂ ਹੀ ਸ਼ਾਂਤੀ ਮਿਲਦੀ ਹੈ। ਇਸ ਤਰ੍ਹਾਂ ਆਮ ਮਨੁੱਖ ਗੁਰੂ ਗ੍ਰੰਥ ਸਾਹਿਬ ਨੂੰ ਪੜ੍ਹ-ਸੁਣ ਕੇ ਹੀ ਛੱਡ ਦਿੰਦਾ ਹੈ, ਕੋਈ ਕੇਵਲ ਮਨਨ ਕਰਕੇ ਅਤੇ ਕੋਈ ਨਿਸ਼ਚਾਵਾਦੀ ਹੋ ਕੇ ਖੜੋਤ ਵਿਚ ਆ ਜਾਂਦਾ ਹੈ। ਪਰ ਸਿਆਣਾ ਮਨੁੱਖ ਸ਼ਾਕਸ਼ਾਤ ਰੂਪ ਦਾ ਗਿਆਨ ਪ੍ਰਾਪਤ ਕਰਕੇ, ਸਤਿ ਸਰੂਪ ਵਿਚ ਸਥਿਤ ਹੋ ਕੇ ਆਪਣਾ ਹਿਰਦਾ ਸ਼ਾਂਤ ਕਰਦਾ ਹੈ। ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਦੀਆ ਗਹਿਰਾਈਆਂ ਵਿਚ ਉੱਤਰ ਕੇ, ਮਨੁੱਖੀ ਹਿਰਦੀਆਂ ਨੂੰ ਸ਼ਾਂਤ ਕਰਕੇ, ਅਮਨ-ਚੈਨ ਦਾ ਸੁਪਨਾ ਲਿਆ ਜਾ ਸਕਦਾ ਹੈ। ਸੋ ਮਨੁੱਖ ਦੀ ਗਿਆਨ ਅਵਸਥਾ ਆਪੋ-ਆਪਣੀ ਹੈ, ਆਪੋ-ਆਪਣੀ ਕਮਾਈ ਹੈ ਅਤੇ ਉਸ ਤਰ੍ਹਾਂ ਹੀ ਉਸ ਦੇ ਫਲਸਰੂਪ ਉਨ੍ਹਾਂ ਕੁ ਚੈਨ ਸੰਭਵ ਹੈ। ਜਿਨ੍ਹਾਂ ਮਨੁੱਖ ਗਿਆਨ ਦੀ ਉਚ ਅਵਸਥਾ ਵੱਲ ਵੱਧ ਵੱਧਦਾ ਜਾਵੇਗਾ, ਉਨ੍ਹਾਂ ਹੀ ਉਹ ਸ਼ਾਂਤੀ ਦੇ ਡੂੰਘੇ ਸਮੁੰਦਰ ਵਿਚ ਉਤਰਦਾ ਜਾਵੇਗਾ।

ਗਿਆਨੀ ਮਾਰਗ ਤੇ ਚੱਲ ਕੇ ਮੁਨੱਖ ਸਾਧ-ਸੰਤ-ਗੁਰੂ ਬਣ ਜਾਂਦਾ ਹੈ। ਇਸ ਦਾ ਹੀ ਦੂਸਰਾ ਰੂਪ ਪ੍ਰਭੂ ਪਰਮੇਸ਼ਰ ਹੈ। ਮਨੁੱਖ ਕੇਵਲ ਪ੍ਰਭੂ ਰੂਪ ਹੀ ਨਹੀਂ ਹੋ ਜਾਂਦਾ ਸਗੋਂ ਉਸ ਦਾ ਵਿਵਹਾਰ-ਆਚਾਰ ਪਵਿੱਤਰ ਹੋ ਜਾਣ ਕਾਰਣ ਸਮਾਜ ਨਾਲ ਚੰਗੇ ਸੰਬੰਧ ਕਾਇਮ ਕਰਨ ਦੇ ਸਮਰੱਥ ਹੋ ਜਾਂਦਾ ਹੈ। ਇਸ ਕਰਕੇ ਭਗਤੀ ਮਾਰਗ ਤੇ ਸਦਾਚਾਰ ਦਾ ਸੁਮੇਲ ਹੀ ਮਨੁੱਖੀ ਜਨਮ ਦੀ ਸੰਪੂਰਨਤਾ ਹੈ। ਸਬਰ, ਸੰਤੋਖ, ਸਿਦਕ, ਦਇਆ, ਵਰਗੇ ਸ਼ੁਭ ਗੁਣ ਜਦ ਮਾਨਵ ਵਿਚ ਪ੍ਰਵੇਸ਼ ਹੋ ਜਾਣ ਤਾ ਹੀ ਉਹ ਸ਼ਾਂਤੀ ਦਾ ਸੋਮਾ, ਸੱਚੇ ਧਰਮ ਦਾ ਅਨੁਯਾਈ ਕਹਾਉਣ ਦਾ ਹੱਕਦਾਰ ਬਣਦਾ ਹੈ। ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਗੁਰੂ ਗਿਆਨ ਨੂੰ ਪ੍ਰਤਿਪਾਦਿਤ ਕਰਕੇ, ਗਿਆਨ ਸਰੋਤ ਨਾਲ ਜੁੜ, ਸਮੁੱਚੇ ਬ੍ਰਹਿਮੰਡ ਦੇ ਏਕੇਪਣ ਨੂੰ ਜਾਣ ਕੇ ਸੰਸਾਰ ਨੂੰ ਇਕ ਮਾਲਾ ਵਿਚ ਪਰੋਣ ਵਿਚ ਸਫਲ ਹੁੰਦੇ ਹਨ। ਇਸ ਸਫਲਤਾ ਨੂੰ ਗਿਆਨਵਾਨ ਮਨੁੱਖ ਹੀ ਵਧੇਰੇ ਚੰਗੀ ਤਰ੍ਹਾਂ ਸਮਝਣ ਦੇ ਸਮਰੱਥ ਹਨ। ਗੁਰੂ ਗ੍ਰੰਥ ਸਾਹਿਬ ਦਾ ਲਕਸ ਮਨ-ਤਨ ਸ਼ਾਂਤ ਕਰਨਾ ਅਤੇ ਜਗਤ ਨੂੰ ਸਥਿਰਤਾ ਵਿਚ ਲਿਆਉਣ ਦਾ ਹੈ ਜਿਸ ਕਰਕੇ ਸੰਸਾਰ ਦਾ ਅਮੋਲਿਕ ਗਿਆਨ ਭੰਡਾਰ 'ਗੁਰੂ ਗ੍ਰੰਥ ਸਾਹਿਬ' ਪ੍ਰਾਣੀ ਨੂੰ ਸੱਚੇ ਸਿੱਧੇ ਰਸਤੇ ਤੋਰ ਉਸਦਾ ਆਪਾ ਖੋਜਣ ਲਈ ਪ੍ਰੇਰਨਾ ਦਾ ਮੁੱਢਲਾ ਸਰੋਤ ਬਣ ਕੇ, ਵੈਰਾਗ ਜਗਾਉਂਦਾ ਹੈ। ਵੈਰਾਗੀ ਮਨੁੱਖ ਅਨੇਕ ਦੁਨਿਆਵੀ ਉਲਝਣਾ ਨੂੰ ਤਿਆਗਦਾ ਹੋਇਆ ਕੇਵਲ ਪ੍ਰਭੂ ਦੇ ਪ੍ਰੇਮ-ਵਿਛੋੜੇ ਵਿਚ ਤੜਫਦਾ ਹੈ। ਬਾਬਾ ਫਰੀਦ ਜੀ ਨੇ ਇਸ ਅਵਸਥਾ ਨੂੰ ਸੁੰਦਰ ਢੰਗ ਨਾਲ ਮੂਰਤੀਮਾਨ ਕੀਤਾ ਹੈ :

ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ॥
ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥[32]

ਸੱਚੇ ਵੈਰਾਗੀ ਲਈ ਇਕ ਦਿਨ ਉਹ ਵੀ ਆ ਜਾਂਦਾ ਹੈ ਜਦੋਂ ਗੁਰੂ ਦੀ ਅਪਾਰ ਕ੍ਰਿਪਾ ਹੋਣ ਕਰਕੇ, ਸਤਿਗੁਰੂ ਤੋਂ ਇਕ ਸਾਖੀ ਜਿਸ ਦਾ ਗੁਰੂ ਗ੍ਰੰਥ ਸਾਹਿਬ ਵਿਚ ਇਕ ਨਾਮ 'ਅਮਰ ਕਥਾ' ਵੀ ਲਿਖਿਆ ਮਿਲਦਾ ਹੈ, ਨੂੰ ਗੁਰੂ ਬਚਨਾਂ ਰਾਹੀਂ ਸ੍ਰਵਣ ਕਰਕੇ ਅਦ੍ਰਿਸ਼ਟ, ਅਗੋਚਰ, ਅਲਖ ਨੂੰ ਦ੍ਰਿਸ਼ਟੀਗੋਚਰ ਕਰਨ ਵਿਚ ਕਾਮਯਾਬ ਹੋ ਜਾਂਦਾ ਹੈ। ਇਸ ਮੰਜਿਲ ਤੇ ਪੁੱਜ ਉਹ ਪ੍ਰਭੂ ਨਾਲ ਇਸ ਤਰ੍ਹਾਂ ਸਮਰੂਪ ਹੋ ਜਾਂਦਾ ਹੈ ਕਿ ਕੋਈ ਵੀ ਪਛਾਣ ਨਹੀਂ ਸਕਦਾ। ਪਛਾਣ ਤੋਂ ਭਾਵ ਅਗਿਆਨੀ ਨੂੰ ਗਿਆਨਵਾਨ-ਭਗਤ-ਮਹਾਂਪੁਰਸ਼ ਅਤੇ ਆਪਣੇ ਵਿਚ ਕੋਈ ਫਰਕ ਨਜ਼ਰ ਨਹੀਂ ਆਉਂਦਾ। ਸਧਾਰਨ ਵਿਅਕਤੀ ਉਸ ਦੀ ਪ੍ਰਭੂ ਨਾਲ ਜੁੜੀ ਲਿਵ ਤੋਂ ਅਣਜਾਣ ਹੁੰਦਾ ਹੈ। ਕਬੀਰ ਜੀ ਨੇ ਇਸ ਅਵਸਥਾ ਨੂੰ ਧਾਰਨ ਉਪਰੰਤ ਉਚਾਰਿਆ ਸੀ :

ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ॥
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥[33]

ਇਕ ਥਾਂ ਕਬੀਰ ਜੀ ਨੇ ਇੰਝ ਵੀ ਲਿਖਿਆ ਹੈ :

ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰ॥
ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ॥[34]

ਗੁਰੂ ਨਾਨਕ ਦੇਵ ਜੀ ਦਾ ਵੀ ਇਕ ਪਵਿੱਤਰ ਬਚਨ ਜਗਿਆਸੂ ਨੂੰ ਇਹੋ ਸੇਧ ਦਿੰਦਾ ਹੈ :

ਜਿਨਿ ਜਾਤਾ ਸੋ ਤਿਸ ਹੀ ਜੇਹਾ॥[35]

ਗੁਰੂ ਗ੍ਰੰਥ ਸਾਹਿਬ ਦੁਆਰਾ ਦਿੱਤੇ ਗਿਆਨ ਮਾਰਗ ਤੋਂ ਮਨੁੱਖ ਉਕਤ ਅਵਸਥਾ ਨੂੰ ਪੁੱਜ, ਸ਼ਾਂਤੀ ਦਾ ਅਜਿਹਾ ਸਮੁੰਦਰ ਬਣ ਜਾਂਦਾ ਹੈ, ਜਿਸ ਤੇ ਭਾਵੇਂ ਲੱਖਾਂ ਤੂਫਾਨ ਕਿਉਂ ਨਾ ਆ ਜਾਣ, ਉਹ ਜਿਉਂ ਦਾ ਤਿਉਂ ਲਹਿਰ-ਲਹਿਰਾ ਆਪਣੀ ਮੌਜ ਮਸਤੀ ਵਿਚ ਰਹਿੰਦਾ ਹੈ। ਭਾਵੇਂ ਗਿਆਨਵਾਨ ਸ਼ਕਸ ਦੇਖਣ ਨੂੰ ਤਾਂ ਸਧਾਰਨ ਮਨੁੱਖ ਹੀ ਲੱਗਦਾ ਹੈ ਪਰ ਉਹ ਤਾਂ ਨਿਰਭਉ, ਨਿਰਵੈਰ, ਹੋ ਕੇ ਸਤਿ-ਸਰੂਪ ਵਿਚ ਸਥਿਤ ਹੋ ਜਾਂਦਾ ਹੈ :

ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥
ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥[36]

ਸੋ ਗੁਰਬਾਣੀ ਸ਼ਾਂਤੀ ਸਵਰੂਪ ਮਨੁੱਖ ਦੀ ਉਸਾਰੀ ਕਰਕੇ, ਮਾਨਵਵਾਦੀ ਧਰਮ

ਨੂੰ ਉਸਾਰਨ ਵਿਚ ਅਹਿਮ ਰੋਲ ਅਦਾ ਕਰ ਸਕਦੀ ਹੈ। ਇਸ ਕਰਕੇ ਮਨੁੱਖ ਗੁਰਬਾਣੀ ਤੋਂ ਸਿੱਖਿਆ ਗ੍ਰਹਿਣ ਕਰਕੇ ਆਪਣੇ ਸੰਸਾਰ ਨੂੰ ਆਪਣਾ, ਆਪਣੇ ਆਪ ਨੂੰ ਸੰਸਾਰ ਦਾ ਅੰਗ ਜਾਣ ਸਕਦਾ ਹੈ। ਅਜਿਹਾ ਹੋ ਜਾਣ ਕਾਰਨ ਜ਼ਾਤਾਂ-ਪਾਤਾਂ, ਧਰਮਾਂ-ਆਸ਼ਰਮਾਂ, ਦੇਸ਼-ਦੇਸ਼ਾਂਤਰਾਂ ਦੀਆਂ ਦੂਰੀਆਂ, ਨਜਦੀਕੀਆਂ ਵਿਚ ਬਦਲ ਸਕਦੀਆ ਹਨ ਅਤੇ ਮਨੁੱਖੀ ਭਾਈਚਾਰਾ ਏਕਤਾ ਵਿਚ ਸਮਾ ਸਕਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਸਿਖਿਆਵਾਂ ਨੂੰ ਵਿਵਹਾਰ ਵਿਚ ਅਪਨਾਉਣ ਨਾਲ ਆਧੁਨਿਕ ਸਮਾਜ ਦੀਆਂ ਸਮਸਿਆਵਾਂ ਦਾ ਹਲ ਹੋ ਕੇ ਵਿਸ਼ਵਸ਼ਾਂਤੀ ਦੀ ਸਥਾਪਨਾ ਹੋ ਸਕਦੀ ਹੈ।

## ਟਿੱਪਣੀਆਂ ਤੇ ਹਵਾਲੇ


1. *ਗੁਰੂ ਗ੍ਰੰਥ ਸਾਹਿਬ,* ਪੰਨਾ 486.
2. *ਉਹੀ,* ਪੰਨਾ 46.
3. ਬਿਕਰਮ ਸਿੰਘ ਘੁੰਮਣ, *ਕਾਫੀਆਂ ਬੁੱਲ੍ਹੇ ਸ਼ਾਹ,* ਪੰਨਾ 111.
4. *ਗੁਰੂ ਗ੍ਰੰਥ ਸਾਹਿਬ,* ਪੰਨਾ 1185.
5. *ਉਹੀ,* ਪੰਨਾ 15.
6. *ਉਹੀ,* ਪੰਨਾ 1349.
7. *ਉਹੀ,* ਪੰਨਾ 451.
8. *ਉਹੀ,* ਪੰਨਾ 145.
9. *ਉਹੀ,* ਪੰਨਾ 1382.
10. *ਉਹੀ,* ਪੰਨਾ 1159.
11. *ਉਹੀ,* ਪੰਨਾ 12.
12. *ਉਹੀ.*
13. *ਉਹੀ,* ਪੰਨਾ 1094.
14. *ਉਹੀ,* ਪੰਨਾ 1263.
15. *ਉਹੀ,* ਪੰਨਾ 560.
16. *ਉਹੀ,* ਪੰਨਾ 1382.
17. *ਉਹੀ,* ਪੰਨਾ 643.
18. *ਉਹੀ,* ਪੰਨਾ 272.
19. *ਉਹੀ,* ਪੰਨਾ 793.
20. *ਉਹੀ,* ਪੰਨਾ 274.
21. *ਉਹੀ,* ਪੰਨਾ 53.
22. *ਉਹੀ,* ਪੰਨਾ 1357.

23. ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 243.
24. *ਗੁਰੂ ਗ੍ਰੰਥ ਸਾਹਿਬ*, ਪੰਨਾ 471.
25. *ਉਹੀ*, ਪੰਨਾ 875.
26. *ਉਹੀ*, ਪੰਨਾ 477.
27. *ਉਹੀ*, ਪੰਨਾ 266.
28. *ਉਹੀ*, ਪੰਨਾ 196.
29. *ਉਹੀ*, ਪੰਨਾ 1188.
30. मनमोहन सहगल, *गुरु ग्रंथ साहिब एक सांस्कृतिक सर्वेक्षण*, पन्ना 382.
31. ਸੰਤ ਗੁਲਾਬ ਦਾਸ, *ਗੁਲਾਬ ਸਾਗਰ*, ਪੰਨਾ 68.
32. *ਗੁਰੂ ਗ੍ਰੰਥ ਸਾਹਿਬ*, ਪੰਨਾ 1382.
33. *ਉਹੀ*, ਪੰਨਾ 969.
34. *ਉਹੀ*, ਪੰਨਾ 1369.
35. *ਉਹੀ*, ਪੰਨਾ 931.
36. *ਉਹੀ*, ਪੰਨਾ 1427.

# ਆਤਮ-ਪ੍ਰਕਾਸ਼ ਦਾ ਮਾਰਗ : *ਮੁੰਦਾਵਣੀ*

*ਜਤਿੰਦਰਪਾਲ ਸਿੰਘ ਜੌਲੀ**

*'ਮੁੰਦਾਵਣੀ'*[1] ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਦੁੱਤੀ ਰਚਨਾ ਹੈ। ਪੰਜ ਪਦਿਆਂ ਵਿਚਲਾ ਇਹਦਾ ਸਿਰਜਣਾਤਮਕ ਜਗਤ, ਅਸੀਮ ਅਤੇ ਅਪਰੰਪਰਪਾਰ ਰਚਨਾਤਮਕ ਜਗਤ ਨਾਲ ਵਿਧੀਵਤ ਢੰਗ ਨਾਲ ਜੁੜਨ ਅਤੇ ਆਤਮ-ਪ੍ਰਕਾਸ਼ ਵਿਹਾਜਣ ਦਾ ਮਾਰਗ ਹੈ, ਦੈਵੀ ਗ੍ਰੰਥ ਦੇ ਸੰਕਲਨ ਉਪਰੰਤ ਲੱਗੀ ਦੈਵੀ ਮੁਹਰ ਹੈ।

ਮੁੰਦਾਵਣੀ[2] ਦੇ ਸ਼ਾਬਦਿਕ ਅਰਥ 'ਮੁਦ੍ਰਣ' ਅਰਥਾਤ ਮੁਹਰਛਾਪ ਲਾਉਣ ਦੀ ਕ੍ਰਿਆ ਜਾਂ 'ਬੁਝਾਰਤ' ਤੇ 'ਅਦ੍ਰਿਸ਼ਟਕੂਟ'[3] ਵਜੋਂ ਵੀ ਮਿਲਦੇ ਹਨ। ਇਹ ਸੰਸਕ੍ਰਿਤ ਸ਼ਬਦ 'ਮੁਦਿ' (मुद्) ਭਾਵ ਪ੍ਰਸੰਨ ਕਰਨ ਅਤੇ ਉਸਦੇ ਬਹੁ-ਪਚਨ 'ਮੁਦਿਤਾ' (मोदपति) ਤੋਂ ਬਣਿਆ ਹੈ, ਜਿਸਦਾ ਭਾਵ ਹੈ 'ਆਤਮਿਕ ਪ੍ਰਸੰਨਤਾ ਦੇਣ ਵਾਲੀ ਵਸਤੂ' ਜਾਂ ਦੂਜੇ ਦੀ ਮਾਣ ਵਡਿਆਈ ਦੇਖ-ਸੁਣ ਕੇ ਪ੍ਰਸੰਨ ਹੋਣ ਦੀ ਕ੍ਰਿਆ', ਜਿਸ ਦੀ ਸੰਗਿਆ 'ਉਪੇਖਯਾ' ਨਾਲ ਵੀ ਦਿੱਤੀ ਜਾਂਦੀ ਹੈ, ਜਿਸ ਦਾ ਭਾਵ ਹੈ ਤਿਆਗ।

ਗੱਲ ਸਪਸ਼ਟ ਹੈ ਕਿ ਮਨੁੱਖ ਆਪਣੀ ਆਤਮਿਕ ਹੋਂਦ ਉਪਰ ਪਏ ਮਾਇਆਵੀ ਭਰਮ ਦੇ ਪਰਦਿਆਂ ਵਿਚ ਲਿਪਟਿਆ, ਆਪਣੇ ਆਪ ਨੂੰ ਹੀ ਸਭ ਕੁਝ ਸਮਝਦਾ ਹੋਇਆ, 'ਮੈਂ-ਮੇਰੀ' ਵਿਚ ਆਪਣਾ ਇਹਲੋਕ ਅਤੇ ਪਰਲੋਕ ਗੁਆ ਬਹਿੰਦਾ ਹੈ। ਸਤਿਗੁਰੂ ਨੇ ਉਸਦੇ ਬਚਾਅ ਲਈ ਨਾਮ ਦਾ ਬੋਹਿਥ ਸੰਵਾਰਿਆ ਹੈ, ਸ਼ਿੰਗਾਰਿਆ ਹੈ, ਸਮੂਹ ਕੋਮਲ ਕਲਾਵਾਂ ਨਾਲ। ਮਨੁੱਖ ਨੂੰ ਸੋਝੀ ਦਿੱਤੀ ਹੈ ਕਿ ਉਹਨੂੰ ਘੜਨ, ਚਲਾਉਣ ਤੇ ਭੰਨਣ ਵਾਲਾ ਸਰਬ ਕਲਾ ਸਮਰੱਥ ਹੈ, ਜਿਸਦੀ ਉਸਤਤਿ ਕੀਤਿਆਂ ਤਨ ਮਨ ਹਰਿਆ ਥੀਵੰਦਾ ਹੈ। ਮਨੁੱਖ ਨੂੰ ਵੱਡੇ ਦੀ ਵਡਿਆਈ ਕਰਕੇ ਪ੍ਰਸੰਨਤਾ ਹਾਸਿਲ ਹੁੰਦੀ ਹੈ, ਜਦੋਂ ਉਸਦੀ ਵਿਰਾਟਤਾ ਸਾਹਵੇਂ ਨਮੋ-ਨੇਤਿ ਹੁੰਦਿਆਂ ਆਤਮਿਕ ਵਡਿਆਈ ਜਾਗਦੀ ਹੈ ਤਾਂ 'ਆਪੇ-ਭਾਵ' ਦਾ ਤਿਆਗ ਸਹਿਵਨ ਹੀ ਹੋ ਜਾਂਦਾ ਹੈ।

ਪੰਨਾ 1429 ਉੱਤੇ ਦਰਜ ਸਿਰਲੇਖ 'ਮੁੰਦਾਵਣੀ ਮਹਲਾ 5' ਤੋਂ ਪਹਿਲਾਂ ਵੀ ਇਹ ਸ਼ਬਦ ਮੁੰਦਾਵਣੀ ਟਿੱਪੀ-ਰਹਿਤ ਰੂਪ ਵਿਚ ਦੋ ਵਾਰ ਪੰਨਾ 645 ਉਪਰ ਆਉਂਦਾ ਹੈ। 'ਰਾਗ ਸੋਰਠਿ' ਵਿਚ ਦਰਜ 'ਵਾਰ ਮਹਲੇ 4 ਕੀ' ਦੀਆਂ 29 ਪਉੜੀਆਂ ਵਿਚੋਂ

---

* ਰੀਡਰ, ਸਕੂਲ ਆਫ ਪੰਜਾਬੀ ਸਟਡੀਜ਼, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅਮ੍ਰਿਤਸਰ।

9ਵੀਂ ਪਉੜੀ ਨਾਲ ਦਰਜ ਸਲੋਕ ਵਿਚ ਸ੍ਰੀ ਗੁਰੂ ਅਮਰਦਾਸ ਜੀ ਇਸ ਭਾਵ ਨੂੰ ਇਉਂ ਬਿਆਨਦੇ ਹਨ :

ਥਾਲੈ ਵਿਚਿ ਤੈ ਵਸਤੂ ਪਈਓ ਹਰਿ ਭੋਜਨੁ ਅੰਮ੍ਰਿਤੁ ਸਾਰੁ॥
ਜਿਤੁ ਖਾਧੈ ਮਨੁ ਤ੍ਰਿਪਤੀਐ ਪਾਈਐ ਮੋਖ ਦੁਆਰੁ॥
ਇਹੁ ਭੋਜਨ ਅਲਭੁ ਹੈ ਸੰਤਹੁ ਲਭੈ ਗੁਰਵੀਚਾਰਿ॥
ਏਹ ਮੁਦਾਵਣੀ ਕਿਉ ਵਿਚਹੁ ਕਢੀਐ ਸਦਾ ਰਖੀਐ ਉਰਿਧਾਰਿ॥
ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾ ਲਧੀ ਭਾਲਿ॥
ਨਾਨਕ ਜਿਸੁ ਬੁਝਾਏ ਸੁ ਬੁਝਸੀ ਹਰਿ ਪਾਇਆ ਗੁਰਮੁਖਿ ਘਾਲਿ॥੧॥੮॥

(*ਗੁਰੂ ਗ੍ਰੰਥ ਸਾਹਿਬ,* ਪੰਨਾ 645)

'ਮੁੰਦਾਵਣੀ' ਨੂੰ ਸਮਝਣ ਲਈ ਉਪਰੋਕਤ ਸਲੋਕ ਸਹਾਈ ਸਿੱਧ ਹੁੰਦਾ ਹੈ। ਇਸ ਰਚਨਾ ਵਿਚਲਾ ਭਾਵ-ਜਗਤ ਹੀ ਨਹੀਂ, ਸਗੋਂ ਬਹੁਤ ਸਾਰੇ ਸ਼ਬਦ ਵੀ ਆਪਣੇ ਸਾਰ-ਭਾਵ ਸਮੇਤ ਮੁੰਦਾਵਣੀ ਵਿਚ ਉਪਲਬਧ ਹਨ। ਉਪਰੋਕਤ ਸਲੋਕ ਦੀ ਚੌਥੀ ਤੇ ਪੰਜਵੀਂ ਸਤਰ ਵਿਚ ਦਰਜ 'ਮੁਦਾਵਣੀ' ਅਤੇ ਗੁਰੂ ਅਰਜਨ ਦੇਵ ਜੀ ਵੱਲੋਂ ਵਰਤੇ ਸਿਰਲੇਖ 'ਮੁੰਦਾਵਣੀ' ਵਿਚ ਕੋਈ ਭੇਦ ਨਹੀਂ ਹੈ, ਦੋਵੇਂ ਥਾਂ ਇਹ ਲਫ਼ਜ਼ 'ਇਸਤ੍ਰੀ ਲਿੰਗ' ਰੂਪ ਵਿਚ ਸ਼ਾਮਿਲ ਹੈ। ਗੁਰੂ ਅਰਜਨ ਦੇਵ ਜੀ ਨਿਰਣਾ ਦੇਂਦੇ ਹਨ ਕਿ ਮੁੰਦਾਵਣੀ ਦੀ ਮੁਹਰ-ਛਾਪ ਹੇਠ ਦਰਜ 'ਵਸਤੁ', ਤਿਆਗਣਯੋਗ ਨਹੀਂ ਕਿਉਂਕਿ ਇਹ ਸੁਧਾ ਨਾਮ-ਰਸ ਹੈ, ਇਸ ਨੂੰ 'ਉਰਿ' ਭਾਵ ਰਿਦੈ ਵਿਚ ਧਾਰਿਆਂ ਹੀ ਮਾਨਵ ਦਾ ਕਲਿਆਣ ਹੋਣਾ ਹੈ।

ਇਸ ਰਚਨਾ ਦੇ ਪਹਿਲੇ ਪਦੇ ਦਾ ਮੁੱਢਲਾ ਸ਼ਬਦ 'ਥਾਲ', ਇਸੇ ਪ੍ਰਸੰਗ ਵਿਚ ਵਿਸ਼ੇਸ਼ ਧਿਆਨ ਖਿੱਚਦਾ ਹੈ। ਸ਼ਾਹੀ-ਭੋਜ ਦੇ ਘੇਰੇ ਵਿਚ ਛੱਤੀ ਪਦਾਰਥਾਂ[4] ਰੂਪੀ ਥਾਲ ਦਾ ਬੜਾ ਮਹੱਤਵ ਹੈ, ਜਿਸ ਵਿਚ ਸਾਰੇ ਲਾਜ਼ਮੀ ਰਸ ਸਮਾਏ ਹੁੰਦੇ ਹਨ। ਭਾਈ ਗੁਰਦਾਸ ਜੀ ਇਨ੍ਹਾਂ ਛੱਤੀ ਪ੍ਰਕਾਰ ਦੇ ਭੋਜਨਾਂ ਦਾ ਨਿਰਣਾ ਇਉਂ ਕਰਦੇ ਹਨ ਕਿ :

ਖਟ ਰਸ ਮਿਠ ਰਸ ਮੇਲ ਕੈ ਛਤੀਹ ਭੋਜਨ ਹੋਨ ਰਸੋਈ॥

ਇਕ ਇਕ ਰਸ ਦੇ ਛੇ ਛੇ ਭੇਦ, ਪਰਸਪਰ ਮੇਲ ਉਪਰੰਤ ਹੋ ਜਾਂਦੇ ਹਨ, ਇਹ ਹਰੇਕ ਦੇਸ਼ ਦੇ ਧਰਾਤਲ ਤੇ ਘਟ ਸਕਦੇ ਹਨ। ਗੁਰਬਾਣੀ ਵਿਚ ਹੋਰ ਥਾਂ ਵੀ ਇਸਦੇ ਪ੍ਰਮਾਣ ਦਰਜ ਹਨ। ਜਿਵੇਂ :

* ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 269)

* ਛਤੀਹ ਅੰਮ੍ਰਿਤੁ ਭੋਜਨੁ ਖਾਣਾ॥

(*ਗੁਰੂ ਗ੍ਰੰਥ ਸਾਹਿਬ,* ਪੰਨਾ 100)

* ਛਤੀਹ ਅੰਮ੍ਰਿਤ ਭਾਉ ਏਕੁ...॥

(*ਉਹੀ,* ਪੰਨਾ 16)

ਸ੍ਰੀ ਗੁਰੂ ਗ੍ਰੰਥ ਸਾਹਿਬ ਵੀ ਇਕ ਥਾਲ ਹੈ, ਜਿਸ ਵਿਚ ਛੱਤੀ ਮਹਾਂਪੁਰਖਾਂ[5] ਦੀ ਬਾਣੀ ਸ਼ਾਮਿਲ ਹੈ। ਉਹਨਾਂ ਰਾਹੀਂ ਵਿਆਪੀ ਇਹ 'ਧੁਰ ਕੀ ਬਾਣੀ' ਇਹਲੌਕਿਕ ਤੋਂ ਪਾਰਲੌਕਿਕ ਜਗਤ ਤਕ ਦੀ ਨਿਸ਼ਾਨਦੇਹੀ 'ਕਥ' ਰਾਹੀਂ ਕਰਦੀ ਹੈ। ਕਥ, 'ਵਥ' ਦੀ ਪੱਧਰ 'ਤੇ ਉਜਾਗਰ ਹੋਇਆ ਹੈ। ਵਥ ਦੇ ਕਥ ਦਾ ਜਲੌ, ਇਹਲੌਕਿਕਤਾ ਵਿਚੋਂ ਪਾਰਲੌਕਿਕਤਾ ਦਾ ਦੀਦਾਰ ਕਰਵਾਉਂਦਾ ਹੈ।

ਇਹਲੌਕਿਕਤਾ ਜੀਵ ਦੀ ਹੋਣੀ ਹੈ। ਪਾਰਲੌਕਿਕਤਾ ਵਿਚ ਅਭੇਦਤਾ ਜੀਵਾਤਮਾ ਦੀ ਮੰਜ਼ਿਲ। ਇਹ ਸੋਝੀ ਜਗਾਉਣ ਲਈ ਕੋਈ ਲਾਜ਼ਮੀ ਸ਼ਰਤ ਵੀ ਹੈ। ਪਹਿਲੇ ਪਦੇ ਦੀ ਪਹਿਲੀ ਪੰਕਤੀ ਉਸ ਸ਼ਰਤ ਨੂੰ ਦ੍ਰਿੜ੍ਹਾਉਂਦੀ ਹੈ, ਜਿਸਦੀ ਅਪੂਰਤੀ ਵਿਚ, ਇਹਲੋਕ ਅੰਞਾਈ ਚਲਾ ਜਾਂਦਾ ਹੈ। ਪੂਰਤੀ ਦਾ ਮਾਰਗ ਹੈ 'ਸਤੁ ਸੰਤੋਖੁ ਵੀਚਾਰ' ਸਮੁੱਚੀ ਬਾਣੀ ਥਾਣੀਂ ਗੁਜ਼ਰਦਿਆਂ ਮਾਰਗ ਇਹੋ ਇਕੋ ਹੀ ਅਪਨਾਉਣਾ ਪਵੇਗਾ। ਠਾਕੁਰ ਦੇ 'ਨਾਮੁ' ਰੂਪੀ ਅੰਮ੍ਰਿਤ ਨੂੰ 'ਉਰਿ' ਵਿਚ ਧਾਰਨ ਕਰਨ ਦਾ ਵੀ ਇਹੋ ਮਾਰਗ ਹੈ ਤੇ ਸਾਰੀ ਲੋਕਾਈ ਨੂੰ ਜੀਊਣ ਲਈ ਆਧਾਰ ਵੀ ਇਸੇ ਦਾ ਹੀ ਹੈ। ਇਥੇ ਥਾਲ ਦੋਹਰੇ ਅਰਥ ਧਾਰਨ ਕਰਦਾ ਜਾਪਦਾ ਹੈ, ਬਾਣੀ ਰੂਪੀ ਥਾਲ ਛੱਤੀ ਮਹਾਂਪੁਰਖਾਂ ਰਾਹੀਂ ਉਚਾਰਨ ਸ਼ਬਦ, ਅਸਲ ਵਿਚ ਇਕ 'ਕਰਤਾ-ਪੁਰਖੁ' ਦੀ ਹੀ ਰਚਨਾ ਹੈ, ਧੁਰ ਕੀ ਬਾਣੀ, ਜਿਨ੍ਹਾਂ ਛੱਤੀ ਨਾਵਾਂ ਨਾਲ ਵਕਫ ਹੋਈ, ਉਨ੍ਹਾਂ ਨੂੰ ਵਡਿਆਈ ਦੇ ਪਾਤਰ ਬਣਾ ਰਹੀ ਹੈ, ਪਰ ਇਸ ਪਿੱਛੇ ਵਿਆਪਕ ਹੁਕਮੀ ਦੀ ਖੇਡ ਨੂੰ ਅਣਡਿੱਠ ਨਹੀਂ ਕੀਤਾ ਜਾ ਸਕਦਾ :

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥

(*ਗੁਰੂ ਗ੍ਰੰਥ ਸਾਹਿਬ,*, ਪੰਨਾ 763)

ਧਰਤ ਦੀ ਬਿਸਾਤ ਵੀ ਹੁਕਮੀ ਦੀ ਖੇਡ ਵਿਚ ਹੀ ਵਿਛੀ ਹੈ, ਉਸ ਉਪਰ ਖੇਡਦੇ ਕਾਲੇ ਚਿੱਟੇ ਮੋਹਰੇ ਵੀ ਉਹਦੇ ਹੁਕਮ ਵਿਚ ਹੀ ਹਨ। ਉਨ੍ਹਾਂ ਨੂੰ ਮਨਮੁਖਾਂ ਤੋਂ ਗੁਰਮੁਖਾਂ ਵਿਚ ਬਦਲਣ ਲਈ ਗੁਰੂ-ਸ਼ਬਦ ਨੂੰ ਵਸੀਲਾ ਵੀ ਹੁਕਮੀ ਨੇ ਹੀ ਬਣਾਇਆ ਹੈ ਤੇ ਉਸ ਉਪਰ ਇਕਾਗ੍ਰਤਾ ਨਾਲ ਚੱਲਣ ਲਈ 'ਸਤੁ ਸੰਤੋਖੁ ਵੀਚਾਰੁ' ਦਾ ਮਾਰਗ ਵੀ ਉਹੀ ਦ੍ਰਿੜ੍ਹਾ ਰਿਹਾ ਹੈ। ਬਾਣੀਕਾਰ, ਇਸੇ ਸੰਕਲਪ ਨੂੰ ਬਾਰੰਬਾਰ, ਵੱਖੋ ਵੱਖ ਦੇਸ਼-ਕਾਲ ਵਿਚ ਵਿਚਰ ਰਹੀ ਲੋਕਾਈ ਨੂੰ ਦ੍ਰਿੜ੍ਹਾਉਣ ਲਈ ਅਨੇਕ ਤਰ੍ਹਾਂ ਦੇ ਬਿੰਬ, ਅਲੰਕਾਰ ਤੇ ਪ੍ਰਤੀਕ ਵਰਤ ਕੇ ਇਹੋ ਸਮਝਣ-ਸਮਝਾਉਣ ਦੀ ਕ੍ਰਿਆ ਵਿਚੋਂ ਗੁਜ਼ਰਦੇ ਦਿਖਾਈ

ਦੇਂਦੇ ਹਨ ਕਿ :

ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 1253)

ਹਰੀ ਤੋਂ ਬੇਮੁਖ ਭਾਵ ਮਨਮੁਖਾਂ ਦੀ ਸੰਗਤਿ ਹੀ ਤਿਆਗਣੀ ਹੈ, ਵਿਕਾਰੀ ਬਿਰਤੀਆਂ ਖ਼ੁਦ-ਬ-ਖ਼ੁਦ ਸ਼ਾਂਤ ਹੋਣ ਦੇ ਰਾਹ ਤੁਰਨਗੀਆਂ ਅਤੇ ਅਹਿਸਾਸ ਹੋਏਗਾ 'ਅਪੂਰਨਤਾ' ਦੇ 'ਪੂਰਨਤਾ' ਵਿਚ ਢਲਣ ਦਾ :

ਕਹਿ ਕਬੀਰ ਬੁਧਿ ਹਰਿ ਲਈ ਮੇਰੀ
ਬੁਧਿ ਬਦਲੀ ਸਿਧਿ ਪਾਈ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 339)

'ਸਿਧਿ' ਕਿਤੇ ਬਾਹਰ ਨਹੀਂ, ਅੰਦਰ ਹੀ ਹੈ, ਜਦੋਂ 'ਠਾਕੁਰ' ਦੇ 'ਨਾਮ' ਦਾ ਅੰਮ੍ਰਿਤ-ਰਸ' ਅਜਪਾ-ਜਾਪ ਬਣ ਕੇ 'ਉਰਿ' ਵਿਚ ਟਿਕ ਜਾਂਦਾ ਹੈ। 'ਉਰਿ' ਭਾਵ ਹਿਰਦਾ ਵੀ ਥਾਲ ਹੀ ਹੈ, ਜਿਸ ਵਿਚ ਛੱਤੀ ਪ੍ਰਕਾਰ ਦੇ ਰਸ ਮੌਜੂਦ ਹਨ, ਉਨ੍ਹਾਂ ਨੂੰ ਤਿਆਗਣਾ ਵੀ ਨਹੀਂ ਹੈ, ਸਿਰਫ਼ ਉਨ੍ਹਾਂ ਪਿੱਛੇ ਵਿਆਪਕ ਇਕਰਸਤਾ ਦੀ ਇਕਸਾਰਤਾ ਨੂੰ ਇਕਸੁਰਤੀ ਵਿਚ ਗ੍ਰਹਿਣ ਕਰਨ ਦੀ ਜੁਗਤ ਸਿੱਖਣੀ ਹੈ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥

(*ਗੁਰੂ ਗ੍ਰੰਥ ਸਾਹਿਬ*, ਪੰਨਾ 522)

ਮੁੰਦਾਵਣੀ ਦੇ ਪਹਿਲੇ ਪਦੇ ਵਿਚ ਸ਼ਬਦ 'ਪਈਓ' ਤੇ ਦੂਜੇ ਵਿਚ ਉਸੇ ਹੀ ਥਾਂ ਪੁਰ 'ਪਇਓ' ਦਰਜ ਹੈ, ਫਰਕ 'ਬਿਹਾਰੀ' ਤੇ 'ਸਿਹਾਰੀ' ਦਾ ਹੈ, ਜੋ ਵਸਤ ਜਾਂ 'ਵਥ' ਦੇ ਪਈ ਹੋਣ ਵੱਲ ਇਸ਼ਾਰਾ ਦੇਂਦਾ ਹੈ ਅਤੇ ਸਤ-ਸੰਤੋਖ ਦੇ ਬਲਬੂਤੇ ਟਿਕੀ ਵਿਚਾਰ ਤੋਂ ਬਿਨਾਂ ਉਸ ਤਕ ਪਹੁੰਚ ਨਹੀਂ ਹੋ ਸਕਦੀ। ਉਹ ਵਥ ਹੀ ਨਾਮ ਹੈ, ਅੰਮ੍ਰਿਤ-ਨਾਮ, ਜਿਸ ਨੂੰ 'ਸਭਸ' ਦੇ ਆਧਾਰ ਲਈ ਪਾਇਆ ਗਿਆ ਹੈ। 'ਜੋ' ਦੀ ਸ਼ਰਤ ਉਥੇ ਵੀ ਹੈ, ਪਹਿਲਾਂ ਖਾਣ ਨਾਲ, ਫਿਰ ਭੁੰਚਣ ਨਾਲ, ਉਧਰਨ-ਉਧਾਰਨ ਤਾਂ ਉਸ ਤੋਂ ਅਗਾਂਹ ਸ਼ੁਰੂ ਹੁੰਦਾ ਹੈ ਭਾਵ ਭੋਜਨ ਦੇ ਹਾਂ-ਮੁਖੀ ਤੱਤਾਂ ਦਾ ਸਰੀਰ ਦੇ ਅੰਗਾਂ ਨੂੰ ਨਵੀਂ ਤਾਕਤ ਤੇ ਨਵਾਂ ਜੀਵਨ ਪ੍ਰਦਾਨ ਕਰਨਾ। ਬਾਹਰਲੇ ਬ੍ਰਹਿਮੰਡ ਦੀ ਉਥਲ-ਪੁਥਲ ਵਾਂਗ ਸਾਡੇ ਪਿੰਡ ਰੂਪੀ ਸਰੀਰ ਦੇ ਤਮਾਮ ਖੰਡਾਂ ਵਿਚ ਵੀ ਹਰ ਸਮੇਂ ਟੁੱਟ ਭੱਜ ਨਿਰੰਤਰ ਜਾਰੀ ਹੈ। ਕਿੰਨੇ ਸੈੱਲ ਹਰ ਘੜੀ ਬਣ ਤੇ ਟੁੱਟ ਰਹੇ ਹਨ, ਮਰ ਤੇ ਜੰਮ ਰਹੇ ਹਨ। ਘੜਨ ਭੰਨਣ ਦੀ ਪ੍ਰਕ੍ਰਿਆ, ਆਦਿ-ਜੁਗਾਦੀ ਸੱਚ ਨਾਲ ਜੁੜੇ ਹੋਏ ਪਿੰਡ ਤੋਂ ਬ੍ਰਹਿਮੰਡ ਤਕ, ਹਰ ਘੜੀ, ਹਰ ਛਿਣ। ਗੁਰੂ ਅਰਜਨ ਦੇਵ ਉਸੇ ਦਾ ਸੰਕੇਤ

ਦੇ ਰਹੇ ਹਨ ਕਿ ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ।। ਉਧਾਰਨਾ ਬਾਣੀ ਦਾ ਕੌਲ ਹੈ। ਬਾਣੀ ਧੁਰ ਦਰਗਾਹੋਂ ਆਈ ਹੈ। ਆਪਣੇ ਨਾਲ ਇਕਸੁਰ ਹੋਏ ਨੂੰ ਉਸੇ ਨੇ ਉਥੇ ਹੀ ਪਹੁੰਚਾਉਣਾ ਹੈ, ਆਪਣੇ ਮੂਲ ਵਿਚ। ਉਰੇ-ਪਰੇ ਦੀ ਭਟਕਣ ਕੋਈ ਨਹੀਂ ਪਰ ਜੇ ਕੋਈ ਬਾਣੀ ਨੂੰ ਪੜ੍ਹੇ, ਫਿਰ ਹਿਰਦੇ ਵਿਚ ਰਮਾ ਲਵੇ, ਇਉਂ ਕਿ ਉਹਦੀ ਤਾਕਤ, ਉਹਦੀ ਰੂਹ ਦੀ ਪਰਵਾਜ਼ ਹੋ ਨਿਬੜੇ। ਚਿੰਤਨ, ਚੇਤਨਾ ਨੂੰ ਪਾਰ ਲਾ ਕੇ, ਉਪਰਲੇ ਮੰਡਲ ਵਿਚ ਪਹੁੰਚਾ ਦੇਵੇ, ਉਸ ਨੂੰ ਚੇਤਾ ਆ ਜਾਵੇ ਕਿ ਉਸਦਾ ਮੂਲ ਸਰੂਪ ਇਹੋ 'ਜੋਤਿ' ਹੈ। ਸਦ-ਜਾਗਤ ਜੋਤ, ਜਿਸ ਤੋਂ ਉਹ ਵਿਛੁੰਨਿਆ ਰਿਹਾ ਤੇ ਫਿਰ ਉਹਦੀ ਪ੍ਰਤੀਤੀ ਸਦੀਵੀ ਤੌਰ 'ਤੇ ਹਿਰਦੇ ਵਿਚ ਘਰ ਕਰ ਜਾਵੇ, ਉਰਿ ਵਿਚ ਧਾਰ ਲਵੇ। ਜਿਸਦਾ ਆਧਾਰ 'ਸਭਸ' ਨੂੰ ਹੈ।

ਇਥੇ ਪ੍ਰਾਣੀ ਦੇ ਮਨ ਵਿਚ ਸਹਿਵਨ ਹੀ ਸੁਆਲ ਉੱਠਦਾ ਹੈ ਕਿ ਜਦੋਂ ਇਹਦਾ ਆਧਾਰ ਸਭਨਾਂ ਨੂੰ ਹੈ ਤਾਂ ਫਿਰ ਨਾਮ ਸਭਸ ਨੂੰ ਸੌਖਿਆਂ ਹੀ ਕਿਉਂ ਨਹੀ ਮਿਲ ਜਾਂਦਾ? ਇਸ ਬਾਬਤ ਗੁਰੂ ਅਰਜਨ ਦੇਵ ਜੀ ਤੀਜੇ ਪਦੇ ਵਿਚ ਸਪਸ਼ਟ ਕਰਦੇ ਹਨ ਕਿ ਇਹ ਪਿੰਡ ਕਰਮ-ਭੂਮੀ ਹੈ। ਮਨੁੱਖ ਕਰਮ-ਗਤੀ ਵਿਚ ਬੱਝਾ ਪ੍ਰਾਣੀ-ਮਾਤਰ। ਕਰਮ ਰਾਹੀਂ ਛੁਟਕਾਰਾ ਵੀ ਹੈ ਤੇ ਬੰਧੇਜ ਵੀ -- ਕਰਮ ਧਰਮ ਬੰਧਕਾਰੀ - ਤੀਜਾ ਪਦਾ ਇਸ ਕਰਮਸ਼ੀਲਤਾ ਦੀ ਥਹੁ ਦੇਂਦਾ ਹੈ -- ਜੇ ਕੋ ਖਾਵੈ ਜੇ ਕੋ ਭੁੰਚੈ -- ਖਾਣਾ ਵੀ ਕਰਮ ਹੈ ਤੇ ਹਜ਼ਮ ਕਰਨਾ ਵੀ, ਉਸ ਨੂੰ ਮਾਣਣਾ ਤੇ ਆਪੇ ਵਿਚ ਰਚਾ ਕੇ, ਜੀਅ ਜਾਣਾ ਵੀ। ਸਾਹਮਣੇ ਪਏ ਨਿਵਾਲੇ ਨੇ ਖ਼ੁਦ-ਬ-ਖ਼ੁਦ ਅੰਦਰ ਨਹੀਂ ਉਤਰ ਜਾਣਾ, ਤਰੱਦਦ ਕਰਨੀ ਹੀ ਪਵੇਗੀ। ਕਰਮਸ਼ੀਲਤਾ ਲਾਜ਼ਿਮ ਹੈ, ਜੇ ਕੋ ਖਾਵੈ ਜੇ ਕੋ ਭੁੰਚੈ ਰੂਹ ਦਾ ਰੱਜ ਉਸੇ ਦੇ ਹਿੱਸੇ ਆਵੇਗਾ, ਜਿਹੜਾ ਸ਼ੁੱਧ ਬਿਰਤੀ ਨਾਲ ਇਸ ਬਾਣੀ ਰੂਪੀ ਪਦਾਰਥ ਨੂੰ ਖਾਵੇ ਤੇ ਭੁੰਚੇਗਾ। ਪਦਾਰਥ, ਭਾਵ 'ਮੈਟਰ'। ਸ਼ਬਦ ਵੀ matter ਹੈ, ਜਿਸ ਵਿਚ ਸ਼ਕਤੀ (energy) ਸੰਘਣੇ (condenced) ਰੂਪ ਵਿਚ ਮੌਜੂਦ ਹੈ, ਇਸਦਾ ਅਜਪਾ-ਜਾਪ, ਆਪਣੇ ਵਹਾ ਵਿਚ ਜਪਣ ਵਾਲੇ ਨੂੰ ਰੌਸ਼ਨੀ ਰੂਪ ਕਰ ਦੇਂਦਾ ਹੈ, ਨੂਰੋ-ਨੂਰ। ਇਕ ਵਾਰ ਇਸਦਾ ਰਸ ਵਸ ਜਾਵੇ ਤਾਂ ਇਹ ਵਥ, ਤਜੀ ਜਾਂ ਤਿਆਗੀ ਨਹੀਂ ਜਾ ਸਕਦੀ। ਇਹੋ ਆਤਮਿਕ ਪ੍ਰਸੰਨਤਾ ਦੀ ਮੁੰਦਾਵਣੀ ਹੈ, ਜਿਸ ਦਾ ਟਿਕਾਓ ਸਦੀਵੀ ਤੌਰ 'ਤੇ ਹਿਰਦੇ ਵਿਚ ਹੋਣਾ ਚਾਹੀਦਾ ਹੈ। ਗੁਰੂ ਅਮਰਦਾਸ ਜੀ ਵੀ ਤਾਂ ਇਸੇ ਵੱਲ ਇਸ਼ਾਰਾ ਕਰਦੇ ਹਨ ਕਿ 'ਇਹ ਮੁਦਾਵਣੀ ਸਤਿਗੁਰੂ ਪਾਈ' ਜਿਸ ਨੂੰ ਸੱਚੇ ਗੁਰੂ ਦਾ ਸੱਚਾ ਸਿੱਖ ਹੀ ਭਾਲ ਸਕਦਾ ਹੈ, ਇਸ ਨੂੰ ਹਿਰਦੇ ਵਿਚੋਂ ਕੱਢ ਕੇ ਜੀਵ ਦਾ ਜੀਵਨ ਕੁੰਭੀ ਨਰਕ ਵਰਗਾ ਬਣਿਆ ਰਹਿੰਦਾ ਹੈ, ਜਿੱਥੇ ਤਮਸ ਪ੍ਰਧਾਨ ਹੁੰਦਾ ਹੈ। ਗੁਰੂ ਅਰਜਨ ਦੇਵ ਤਾਂ ਅੰਤਿਮ ਪਦੇ ਵਿਚ ਸਪਸ਼ਟ ਕਹਿੰਦੇ ਹਨ ਕਿ ਸਾਰਾ ਸੰਸਾਰ ਹੀ ਹਨੇਰ-ਗਰਦੀ ਹੈ, ਹਨੇਰੇ ਦਾ ਮਾਰਿਆ ਹੋਇਆ ਹੈ, ਕੂੜ ਦੇ ਹਨੇਰੇ ਵਿਚ ਲਿਪਤ ਹੈ। ਇਸ

ਵਿਚੋਂ ਉਭਰਨ ਦਾ ਇਕੋ ਇਕ ਰਾਹ ਹੈ ਸਤਿਗੁਰੁ ਦੇ ਚਰਣ-ਕਮਲਾਂ ਨਾਲ ਜੁੜਨਾ। ਜੀਵ ਦਾ ਨਿਸਤਾਰਾ ਇਸੇ ਵਿਚ ਹੈ, ਤਰਨ-ਤਾਰਨ ਦਾ ਰਾਹ ਕੋਈ ਨਹੀਂ, ਅੰਧ ਕੂਪ ਭਵਜਲ ਵਿਚ ਵਾਹਿਦ ਨਾਮ ਦਾ ਓਟ-ਆਸਰਾ, ਉਸੇ ਦਾ ਚਾਨਣ। ਬ੍ਰਹਮ ਦੇ ਮਾਇਆਵੀ ਪਾਸਾਰੇ ਵਿਚ, ਉਸੇ ਦੇ ਨਾਮ ਦਾ ਪ੍ਰਕਾਸ਼, ਆਤਮ-ਪ੍ਰਕਾਸ਼ ਬਣ ਕੇ ਉਨ੍ਹਾਂ ਜੀਵਾਂ ਦਾ ਪਾਰ ਉਤਾਰਾ ਕਰੇਗਾ, ਜਿਨ੍ਹਾਂ ਨੇ, ਗੁਰੂ ਦੀ ਸਿਖਿਆ ਲੈ ਕੇ ਮੁੰਦਾਵਣੀ ਨੂੰ ਆਪਣੇ ਅੰਦਰ ਵਸਾ ਲਿਆ ਹੈ।

## ਹਵਾਲੇ

1. *ਸ੍ਰੀ ਗੁਰੂ ਗ੍ਰੰਥ ਸਾਹਿਬ,* ਪੰਨਾ 1429.
2. ਮੁੰਦਾਵਣੀ : ਭਾਰਤ ਵਿਚ ਰੀਤਿ ਹੈ ਕਿ ਮਹਾਰਾਜਿਆਂ ਦੇ ਖਾਨ ਪਾਨ ਦਾ ਪ੍ਰਬੰਧ ਕਰਨ ਵਾਲਾ ਸਰਦਾਰ, ਆਪਣੇ ਸਾਮ੍ਹਣੇ ਭੋਜਨ ਤਿਆਰ ਕਰਵਾ ਕੇ ਦੇਗਚੇ ਆਦਿ ਬਰਤਨਾਂ ਉਪਰ ਮੁਹਰ ਲਾ ਦਿੰਦਾ ਹੈ, ਤਾਕਿ ਕੋਈ ਅਸ਼ੁਭ ਚਿੰਤਕ ਜ਼ਹਿਰ ਆਦਿ ਭੋਜਨ ਵਿਚ ਨਾ ਮਿਲਾ ਸਕੇ, ਫੇਰ ਜਦ ਥਾਲ ਪਰੋਸਦਾ ਹੈ ਤਦ ਭੀ ਥਾਲ ਪੁਰ ਸਰਪੋਸ਼ ਦੇ ਕੇ ਮੁਹਰ ਲਾ ਦਿੰਦਾ ਹੈ, ਅਰ ਉਹ ਮੁਹਰ ਜਿੰਮੇਵਾਰ ਸਰਦਾਰ ਦੇ ਰੂਬਰੂ ਮਹਾਰਾਜਾ ਦੇ ਸੰਮੁਖ ਖੋਲ੍ਹੀ ਜਾਂਦੀ ਹੈ, ਇਸ ਉਪਰਲੇ ਭਾਵ ਨੂੰ ਲੈ ਕੇ ਇਹ ਵਾਕ ਹੈ - 'ਏਹ ਮੁਦਾਵਣੀ ਸਤਿਗੁਰੂ ਪਾਈ ਗੁਰਸਿਖਾਂ ਲਧੀ ਭਾਲਿ॥" (ਮ: 3 ਵਾਰ ਸੋਰਠ) ਭਾਵ ਇਹ ਹੈ ਕਿ ਗੁਰ ਉਪਦੇਸ਼ ਸਿੱਖਾਂ ਦੇ ਮਨ ਦ੍ਰਿੜ੍ਹ ਕਰਾ ਕੇ ਸਤਿਗੁਰੂ ਨੇ ਸਿੱਖ ਮਰਯਾਦਾ ਦੀ ਮੁਹਰਛਾਪ ਲਾ ਦਿੱਤੀ ਹੈ, ਤਾਕਿ ਨਿਯਮਾਂ ਵਿਚ ਗੜਬੜ ਨਾ ਹੋਵੇ।

   ਦੂਜਾ--"ਮੁੰਦਾਵਣੀ ਮ: 5" ਸਿਰਲੇਖ ਹੇਠ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਪੁਰ ਪਾਠ ਹੈ, ਜਿਸ ਦਾ ਭਾਵ ਅੰਤਿਮ ਮੁਹਰਛਾਪ ਹੈ, ਸਮਾਪਤੀ ਪੁਰ ਮੁਦ੍ਰਣ ਕਰਕੇ ਇਹ ਉਪਦੇਸ਼ ਹੈ ਕਿ ਇਥੇ ਧਰਮ ਗ੍ਰੰਥ ਦੇ ਪਾਠ ਦਾ ਭੋਗ ਹੈ।

   ਹਵਾਲਾ: ਭਾਈ ਕਾਨ੍ਹ ਸਿੰਘ ਨਾਭਾ, **ਗੁਰਸ਼ਬਦ ਰਤਨਾਕਰ ਮਹਾਨ ਕੋਸ਼,** ਪੰਨਾ 986.
3. ਉਹੀ।
4. ਛੱਤੀ ਪਦਾਰਥ : 1. ਸਭ ਤਰ੍ਹਾਂ ਦੀ ਰੋਟੀ 2. ਹਰ ਤਰ੍ਹਾਂ ਦੀ ਪੂਰੀ 3. ਕਚੌਰੀ 4. ਪੂੜੇ 5. ਹਰ ਪ੍ਰਕਾਰ ਦੇ ਚਾਵਲ 6. ਦਾਲਾਂ 7. ਸਾਗ, ਤਰਕਾਰੀ, ਭੁਰਜੀਆਂ 8. ਕੜ੍ਹੀਆਂ 9. ਵੜੀਆਂ 10. ਸੇਵੀਆਂ 11. ਖਿੱਚੜੀ 12. ਸਭ ਤਰ੍ਹਾਂ ਦੀਆਂ ਸਲੂਣੀਆਂ ਚੀਜ਼ਾਂ, ਚਣੇ, ਪਕੌੜੇ ਆਦਿ 13. ਚਟਨੀਆਂ 14. ਆਚਾਰ 15. ਮੁਰੱਬੇ 16. ਬੂੰਦੀ, ਭੱਲੇ ਅਤੇ ਦਹੀਂ 17. ਰਾਇਤੇ 18. ਪਾਪੜ 19. ਕੜਾਹ 20. ਖੀਰਾਂ 21. ਕਚਾਰ, ਸੱਤੂ, ਪੰਜੀਰੀ , ਚੂਰਮਾ 22. ਲੱਡੂ, ਜਲੇਬੀ, ਅੰਮ੍ਰਤੀ, ਪੇੜਾ, ਸ਼ੀਰਨੀਆਂ 23. ਲਾਪਸੀ 24. ਰਬੜੀ 225. ਮਲਾਈ 26. ਮਿਸਰੀ, ਮੱਖਣ ਆਦਿ 27. ਸਿਖਰਣੀ 28. ਬੁਧ ਮਿਸਰਤ ਆਂਬ ਰਸਾ, 29. ਦਧਿਤਕਰ 30. ਕਾਂਜੀ 31. ਫਲ 32. ਮੇਵੇ 33. ਮੱਠੀ ਮੱਠੇ 34. ਫੇਣੀਆਂ 35. ਘੇਵਰ 36 ਚੂਰਨ ਸ੍ਵਾਦ।

   ਹਵਾਲਾ : **ਸੰਖਿਆ ਕੋਸ਼** ਕ੍ਰਿਤ ਗੁਰਬਖਸ਼ ਸਿੰਘ ਕੇਸਰੀ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ, 1961, ਪੰਨਾ 226.

5. **ਛੱਤੀ ਬਾਣੀਕਾਰ :** 1. ਗੁਰੂ ਨਾਨਕ ਦੇਵ 2. ਗੁਰੂ ਅੰਗਦ ਦੇਵ 3. ਗੁਰੂ ਅਮਰਦਾਸ 4. ਗੁਰੂ ਰਾਮਦਾਸ 5. ਗੁਰੂ ਅਰਜਨ ਦੇਵ 6. ਗੁਰੂ ਤੇਗ ਬਹਾਦਰ 7. ਭਗਤ ਕਬੀਰ 8. ਨਾਮਦੇਵ 9. ਰਵਿਦਾਸ 10. ਤ੍ਰਿਲੋਚਨ 11. ਫਰੀਦ 12. ਬੇਣੀ 13. ਧੰਨਾ 14. ਜੈਦੇਵ 15. ਭੀਖਨ 16. ਸੂਰਦਾਸ 17. ਪਰਮਾਨੰਦ 18. ਸੈਣ 19. ਪੀਪਾ 20. ਸਧਨਾ 21. ਰਾਮਾਨੰਦ 22. ਭੱਟ ਕਲਸਹਾਰ 23. ਜਾਲਪ 24. ਕੀਰਤ, 25. ਭਿਖਾ 26. ਸਲ੍ਹ 27. ਭਲ੍ਹ 28. ਨਲ੍ਹ 29. ਬਲ੍ਹ 30. ਗਯੰਦ 31. ਮਥੁਰਾ 32. ਹਰਿਬੰਸ 33. ਬਾਬਾ ਸੁੰਦਰ 34. ਭਾਈ ਮਰਦਾਨਾ 35. ਸੱਤਾ 36. ਬਲਵੰਡ।